ਡਾਕਟਰ ਧਰਮਪਾਲ ਦਾ ਜਨਮ 1908 ਵਿਚ ਹੋਇਆ ਸੀ। ਆਪ ਇਕ ਮੰਨੇ ਹੋਏ ਇਤਿਹਾਸਕਾਰ ਹਨ। ਸੰਨ 1933 ਤੋਂ ਲੈ ਕੇ 1947 ਤਕ ਡੀ. ਏ. ਵੀ. ਕਾਲਜ ਲਾਹੌਰ ਵਿਚ ਕੰਮ ਕਰਨ ਦੇ ਬਾਅਦ ਆਪ ਨੇ 20 ਸਾਲ ਤਕ ਭਾਰਤ ਸਰਕਾਰ ਅਧੀਨ ਇਕ ਖੋਜ ਅਧਿਕਾਰੀ ਦੇ ਰੂਪ ਵਿਚ ਕੰਮ ਕੀਤਾ। ਇਸ ਸਮੇਂ ਆਪ ਨਵੀਂ ਦਿੱਲੀ ਵਿਚ "ਜਵਾਹਰ ਲਾਲ ਨਹਿਰੂ ਦੀਆਂ ਰਚਨਾਵਾਂ ਦੇ ਸੰਗ੍ਰਿਹ" ਦੇ ਸਹਾਇਕ ਸੰਪਾਦਕ ਹਨ।

ਆਪ ਕਈ ਪੁਸਤਕਾਂ ਦੇ ਲੇਖਕ ਹਨ, ਜਿਨ੍ਹਾ ਵਿਚ 'ਇੰਡੀਅਨ ਆਰਮੀ' 'ਟ੍ਰੈਡੀਸ਼ਨ ਆਫ ਦੀ ਇੰਡੀਅਨ ਆਰਮੀ' ਅਤੇ 'ਤਾਂਤੀਆ ਟੋਪੇ' ਸ਼ਾਮਿਲ ਹਨ। ਡਾ: ਧਰਮਪਾਲ ਨੇ ਇਸ ਪੁਸਤਕ ਵਿਚ ਰਾਜਸਥਾਨ ਦੇ ਇਤਿਹਾਸ, ਸਭਿਆਚਾਰ, ਆਰਥਿਕ ਵਿਕਾਸ ਆਦਿ ਦਾ ਬਹੁਤ ਰੋਚਕ ਵਰਣਨ ਕੀਤਾ ਹੈ। ਸਾਧਾਰਨ ਪਾਠਕਾਂ ਲਈ ਇਹ ਪੁਸਤਕ ਬਹੁਤ ਹੀ ਉਪਯੋਗੀ ਸਿੱਧ ਹੋਵੇਗੀ।

# ਰਾਜਸਥਾਨ

ਲੇਖਕ

**ਧਰਮਪਾਲ**

ਅਨੁਵਾਦਕ

**ਸੋਹਨ ਸਿੰਘ**



ਨੈਸ਼ਨਲ ਬੁਕ ਟਰੱਸਟ, ਇੰਡੀਆ
ਨਵੀਂ ਦਿੱਲੀ

# ਤਤਕਰਾਂ

**ਅਧਿਆਇ** **ਪੰਨਾ**




(ਮੁੱਖ-ਪੰਨੇ ਦਾ ਚਿਤਰ ਭਾਰਤ ਸਰਕਾਰ ਦੇ ਸੂਚਨਾ ਅਤੇ ਪ੍ਰਸਾਰਣ ਮੰਤ੍ਰਾਲੇ ਦੇ ਫੋਟੋ ਡਿਵੀਜ਼ਨ ਤੋਂ ਪ੍ਰਾਪਤ)

# ਚਿੱਤਰ ਸੂਚੀ

ਅਧਿਆਇ 1

# ਪ੍ਰਾਕ੍ਰਿਤਿਕ ਰੂਪ ਰੇਖਾ

ਨੈਪੋਲੀਅਨ ਬੋਨਾਪਾਰਟ ਨੇ 1798 ਵਿਚ ਜਦ ਮਿਸਰ ਉਤੇ ਹਮਲਾ ਕੀਤਾ, ਤਾਂ ਮੀਨਾਰਾਂ ਦੀ ਲੜਾਈ ਦੇ ਸ਼ੁਰੂ ਹੋਣ ਤੋਂ ਪਹਿਲਾਂ ਉਸ ਨੇ ਆਪਣੇ ਸਿਪਾਹੀਆਂ ਅੱਗੇ ਇਕ ਬੜੀ ਜੋਸ਼ੀਲੀ ਤਕਰੀਰ ਕੀਤੀ ਸੀ। ਇਨ੍ਹਾਂ ਮੀਨਾਰਾਂ ਵਲ ਇਸ਼ਾਰਾ ਕਰਦਿਆਂ ਹੋਇਆਂ ਉਸ ਨੇ ਆਖਿਆ, "ਇਨ੍ਹਾਂ ਮੀਨਾਰਾਂ ਦੀਆਂ ਚੋਟੀਆਂ ਦੀਆਂ ਚਾਲ੍ਹੀ ਸਦੀਆਂ ਤੁਹਾਨੂੰ ਘੂਰ ਰਹੀਆਂ ਹਨ।" ਅਸੀਂ ਜਦ ਚਿਤੌੜ ਦੀਆਂ ਫ਼ਸੀਲਾਂ ਦੀਆਂ ਤਿਊੜੀਆਂ ਤੇ ਨਜ਼ਰ ਮਾਰਦੇ ਹਾਂ ਤਾਂ ਕੀ ਇਸੇ ਤਰ੍ਹਾਂ ਦੇ ਵਿਚਾਰ ਅਤੇ ਭਾਵਨਾਵਾਂ ਸਾਡੇ ਮਨਾਂ ਵਿਚ ਨਹੀਂ ਉਠਦੀਆਂ ? ਸਮੇਂ ਦੇ ਨਿਰਦਈ ਹੱਥ ਸ਼ਕਤੀਸ਼ਾਲੀ ਸਾਮਰਾਜਾਂ ਤੇ ਮਹਾਨ ਸਮਰਾਟਾਂ ਨੂੰ ਖ਼ਤਮ ਕਰ ਦਿੰਦੇ ਹਨ, ਪਰ ਸੂਰਬੀਰਾਂ ਦੇ ਖ਼ੂਨ ਨਾਲ ਸਿੰਜੀ ਹੋਈ ਪਵਿੱਤਰ ਭੂਮੀ ਹਮੇਸ਼ਾ ਹੀ ਪ੍ਰੇਰਣਾ ਦਾ ਸੋਮਾ ਬਣੀ ਰਹਿੰਦੀ ਹੈ। ਰਾਜਸਥਾਨ ਦੀ ਭੂਮੀ ਇਕ ਇਹੋ ਜਿਹੀ ਭੂਮੀ ਹੈ, ਜਿਸ ਨੇ ਕਈ ਸਾਹਸੀ, ਦੁਰਬਲ ਜਨਾਂ ਦੀ ਰੱਖਿਆ ਕਰਨ ਵਾਲੇ ਅਤੇ ਮਨਚਲੇ ਜੋਧਿਆਂ ਨੂੰ ਜਨਮ ਦਿਤਾ ਹੈ। ਸੂਰਬੀਰਾਂ ਦੇ ਸਾਹਸਪੂਰਣ ਕਾਰਨਾਮਿਆਂ ਦੀਆਂ ਕਹਾਣੀਆਂ ਕਈ ਗਾਥਾ-ਗੀਤਾਂ ਦੇ ਰੂਪ ਵਿਚ ਪ੍ਰਚਲਤ ਹਨ। ਟਾਡ ਦੁਆਰਾ ਲਿਖੀ ਪ੍ਰਸਿੱਧ ਪੁਸਤਕ—ਐਨਲਜ਼ ਐਂਡ ਐਂਟੀਕੁਇਟੀਜ਼ ਆਫ਼ ਰਾਜਸਥਾਨ (ਰਾਜਸਸਾਨ ਦੇ ਇਤਿਹਾਸਕ ਵ੍ਰਿਤਾਂਤ ਅਤੇ ਪੁਰਾਤਨ-ਲੱਭਤਾਂ) ਵਿਚ ਵੀ ਇਨ੍ਹਾਂ ਕਾਰਨਾਮਿਆਂ ਦਾ ਹੀ ਵਰਣਨ ਹੈ। ਬਹਾਦਰੀ ਅਤੇ ਸੂਰਬੀਰਤਾ ਦੇ ਇਨ੍ਹਾਂ ਕਾਰਨਾਮਿਆਂ ਦੀ ਇਸ ਪਰੰਪਰਾ ਨੇ ਇਥੋਂ ਦੇ ਵਾਸੀਆਂ ਦੇ ਮਨਾਂ ਵਿਚ ਇਕ ਸ਼ਕਤੀਸ਼ਾਲੀ ਇਲਾਕਾਈ ਚੇਤਨਾ ਪੈਦਾ ਕਰ ਦਿਤੀ ਹੈ, ਜੋ ਅੱਜ ਦੇ ਰਾਸਸਥਾਨ ਦਾ ਅਧਿਆਤਮਕ ਆਧਾਰ ਹੈ।

ਰਾਜਸਥਾਨ ਦਾ ਕੁੱਲ ਖੇਤਰਫਲ 342274 ਵਰਗ ਕਿਲੋਮੀਟਰ ਹੈ ਤੇ ਇਸ ਦੀ ਕੁੱਲ ਆਬਾਦੀ 20155602[1] ਹੈ। ਇਹ ਰਾਜ ਪਾਕਿਸਤਾਨ ਦੀ ਸੀਮਾਂ ਦੇ ਨਾਲ ਲਗਦਾ ਹੈ, ਇਸ ਲਈ ਇਸ ਦੀ ਫ਼ੌਜੀ ਮਹੱਤਤਾ ਹੋਰ ਵੀ ਵਧ ਜਾਂਦੀ ਹੈ। ਇਸ ਦੇ ਭੌਤਿਕ ਨਕਸ਼ਾਂ ਵਿਚੋਂ ਅਰਾਵਲੀ ਪਰਬਤ ਮਾਲਾ ਸਭ ਤੋਂ ਵਧ ਪ੍ਰਸਿੱਧ ਹੈ, ਜੋ ਇਕ ਤਲਵਾਰ ਦੇ ਰੂਪ ਵਿਚ ਇਸ ਰਾਜ ਨੂੰ ਦੋ ਹਿੱਸਿਆਂ ਵਿਚ ਵੰਡ ਦਿੰਦੀ ਹੈ। ਇਸ ਪਰਬਤ ਮਾਲਾ ਦੀ ਲੰਮਾਈ ਕੋਈ 692 ਕਿਲੋਮੀਟਰ ਹੈ। ਇਸ ਦਾ ਉੱਤਰੀ

ਹਿੱਸਾ ਦਿੱਲੀ ਨੂੰ ਛੂੰਹਦਾ ਹੈ ਤੇ ਦੱਖਣੀ ਸਿਰਾ ਗੁਜਰਾਤ ਦੇ ਮੈਦਾਨਾਂ ਤਕ ਜਾ ਪੁਜਦਾ ਹੈ। ਇਸ ਪਰਬਤ ਮਾਲਾ ਦਾ ਦੱਖਣ-ਪੱਛਮੀ ਸਿਰਾ ਆਬੂ ਪਰਬਤ ਦੇ ਨੇੜੇ ਹੈ ਤੇ ਇਸ ਦਾ ਉੱਤਰ ਪੂਰਬੀ ਸਿਰਾ ਖੇਤੜੀ (ਜ਼ਿਲ੍ਹਾ ਝੁਨਝੁਨੂ) ਦੇ ਨੇੜੇ ਆ ਲਗਦਾ ਹੈ। ਇਕੱਲੀਆਂ ਦੁਕੱਲੀਆਂ ਪਹਾੜੀਆਂ ਤਾ ਦਿੱਲੀ ਤਕ ਵੀ ਮਿਲ ਜਾਂਦੀਆਂ ਹਨ। ਇਉਂ ਜਾਪਦਾ ਹੈ ਕਿ ਦਿੱਲੀ ਦੀ ਪਹਾੜੀ ਵੀ ਅਰਾਵਲੀ ਪਰਬਤ ਮਾਲਾ ਦੇ ਇਥੋਂ ਤਕ ਪੁਜਣ ਦਾ ਇਕ ਆਖ਼ਰੀ ਜਤਨ ਹੀ ਹੈ। ਅਰਾਵਲੀ ਪਰਬਤ ਮਾਲਾ ਦੀਆ ਸਭ ਤੋਂ ਉੱਚੀਆਂ ਤੇ ਸਭ ਤੋਂ ਵਧੀਕ ਸਪੱਸ਼ਟ ਰੂਪ ਰੇਖਾ ਵਾਲੀਆਂ ਪਹਾੜੀਆਂ ਆਬੂ ਪਰਬਤ ਅਤੇ ਅਜਮੇਰ ਦੇ ਦਰਮਿਆਨ ਹਨ। ਇਨ੍ਹਾਂ ਦੋ ਸਥਾਨਾ ਦੇ ਦਰਮਿਆਨ ਇਹ ਪਰਬਤ ਮਾਲਾ ਇਕ ਲਗਾਤਾਰ ਪਹਾੜੀ ਸਿਲਸਿਲੇ ਦੇ ਰੂਪ ਵਿਚ ਹੈ ਤੇ ਇਹਦੇ ਅਗੇ ਇਹ ਪਹਾੜੀ ਸਿਲਸਿਲਾ ਇਕੱਲੀਆਂ ਦੁਕੱਲੀਆਂ ਪਹਾੜੀਆ ਵਿਚ ਵੰਡਿਆ ਜਾਣ ਲਗ ਪੈਂਦਾ ਹੈ। ਇਸ ਦੇ ਬਾਅਦ ਇਹ ਅਲਗ ਅਲਗ ਪਹਾੜੀਆ ਤੇ ਉੱਚੀਆਂ ਉੱਚੀਆਂ ਚੱਟਾਨਾਂ, ਇਕ ਦੇ ਬਾਅਦ ਇਕ, ਸਾਂਭਰ ਝੀਲ ਦੇ ਕੋਲੋਂ ਦੀ ਹੋ ਕੇ, ਉੱਤਰ ਪੂਰਬ ਵਾਲੇ ਪਾਸੇ, ਜੈਪੁਰ ਦੇ ਇਲਾਕੇ ਵਿਚੋਂ ਦੀ ਖੇਤੜੀ ਤਕ ਚਲੀਆਂ ਜਾਂਦੀਆਂ ਹਨ। ਅਰਾਵਲੀ ਪਰਬਤ ਮਾਲਾ ਸਾਰੇ ਰਾਜਸਥਾਨ ਨੂੰ ਕੇਵਲ ਦੋ ਪ੍ਰਕ੍ਰਿਤਕ ਭਾਗਾਂ ਵਿਚ ਵੰਡਦੀ ਹੀ ਨਹੀਂ (ਰਾਜਸਥਾਨ ਦੇ ਕੁੱਲ ਇਲਾਕੇ ਦਾ ਤਿੰਨ-ਪੰਜੋਕੀ ਹਿੱਸਾ ਅਰਾਵਲੀ ਪਰਬਤ ਮਾਲਾ ਦੇ ਉੱਤਰ ਪੱਛਮ ਵਲ ਤੇ ਬਾਕੀ ਦਾ ਦੋ-ਪੰਜੋਕੀ ਹਿੱਸਾ ਇਸ ਪਰਬਤ ਮਾਲਾ ਦੇ ਦੱਖਣ ਪੂਰਬ ਵਲ ਹੈ), ਸਗੋਂ ਇਸ ਦੇ ਪੌਣ-ਪਾਣੀ ਨੂੰ ਵੀ ਬਹੁਤ ਪ੍ਰਭਾਵਿਤ ਕਰਦੀ ਹੈ। ਅਰਾਵਲੀ ਦਾ ਜਲ-ਵਿਭਾਜਕ ਭਾਰਤ ਦੇ ਪ੍ਰਮੁਖ ਜਲ-ਵਿਭਾਜਕਾਂ ਵਿਚੋਂ ਇਕ ਹੈ ਤੇ ਗੰਗਾ 'ਚ ਦੂਰ ਦੁਰਾਡੇ ਤੋਂ ਆ ਕੇ ਮਿਲਣ ਵਾਲੇ ਕਈ ਨਦੀ-ਨਾਲਿਆਂ ਦਾ ਸਰੋਤ ਇਸ ਪਰਬਤ ਮਾਲਾ ਵਿਚ ਹੈ। ਇਹ ਪਰਬਤ ਮਾਲਾ ਪੱਛਮ ਵਾਲੇ ਪਾਸਿਓਂ ਰੇਤ ਨੂੰ ਪੂਰਬ ਵਲ ਆਉਣ ਤੋਂ ਵੀ ਰੋਕਦੀ ਹੈ। ਆਬੂ ਪਰਬਤ ਤੋਂ ਲੈ ਕੇ ਉੱਤਰ ਪੂਰਬ ਵਲ ਅਜਮੇਰ ਦੇ ਨੇੜੇ ਤਕ ਇਹ ਲਗਾਤਾਰ ਚਾਲੂ ਪਹਾੜੀ ਸਿਲਸਿਲਾ ਇਕ ਦੀਵਾਰ ਦੀ ਤਰ੍ਹਾਂ ਖੜਾ ਹੈ ਤੇ ਆਪਣੇ ਪਿਛੇ ਦੇ ਇਲਾਕੇ ਨੂੰ ਰੇਤ ਦੇ ਹਮਲੇ ਤੋਂ ਬਿਲਕੁਲ ਬਚਾਈ ਰਖਦਾ ਹੈ। ਪਰ ਅਜਮੇਰ ਦੇ ਅਗੇ ਉੱਤਰ ਪੂਰਬ ਵਾਲੇ ਪਾਸੇ ਅਰਾਵਲੀ ਪਰਬਤ ਮਾਲਾ ਵਿਚ ਕਿਧਰੇ ਕਿਧਰੇ ਖੱਪੇ ਹਨ (ਦ੍ਰਿਸ਼ਟਾਂਤ ਵਜੋਂ ਸਾਂਭਰ ਝੀਲ ਉਤੇ ਅਤੇ ਸੀਕਰ ਦੇ ਪੂਰਬ ਵਲ), ਜਿਨ੍ਹਾਂ ਸਬੱਬ ਪੂਰਬੀ ਮੈਦਾਨਾਂ ਵਿਚ ਵੀ ਕਈ ਕਈ ਕਿਲੋਮੀਟਰ ਤਕ, ਰੇਤ ਦੇ ਟੀਲੇ ਹੀ ਟੀਲੇ ਵਿਖਾਈ ਦਿੰਦੇ ਹਨ, ਜੋ ਜੈਪੁਰ ਤਕ ਵੀ ਜਾ ਪੁਜਦੇ ਹਨ।

ਅਰਾਵਲੀ ਪਰਬਤ ਮਾਲਾ ਦੇ ਇਲਾਵਾ, ਰਾਜਸਥਾਨ ਵਿਚ ਹੋਰ ਵੀ ਕਈ ਪਰਬਤ ਮਾਲਾਵਾਂ ਹਨ, ਪਰ ਇਹ ਕੋਈ ਬਹੁਤੀ ਮਹੱਤਾ ਨਹੀਂ ਰਖਦੀਆਂ। ਅਲਵਰ

ਅਤੇ ਜੈਪੁਰ ਦੇ ਸ਼ਹਿਰ ਕੁਝ ਅਜਿਹੀਆਂ ਪਹਾੜੀਆਂ ਵਿਚ ਹੀ ਹਨ ਜੋ ਆਮ ਤੌਰ ਤੇ ਇਕ ਦੂਜੀ ਨਾਲ ਜੁੜੀਆਂ ਹੋਈਆਂ ਹਨ। ਭਰਤਪੁਰ ਦੇ ਇਲਾਕੇ ਵਿਚ ਵੀ ਇਕ ਪਹਾੜੀ ਸਿਲਸਿਲਾ ਹੈ। ਇਸ ਦੇ ਦੱਖਣ ਵਿਚ ਕਰੌਲੀ ਦੀਆਂ ਪਹਾੜੀਆਂ ਹਨ। ਦੱਖਣ-ਪੱਛਮ ਵਿਚ ਇਕ ਹੋਰ ਬਹੁਤ ਸਪੱਸ਼ਟ ਰੂਪ ਰੇਖਾ ਵਾਲਾ ਛੋਟੀਆਂ ਛੋਟੀਆਂ ਪਹਾੜੀਆਂ ਦਾ ਸਿਲਸਿਲਾ ਹੈ। ਇਹ ਸਿਲਸਿਲਾ ਉਦੇਪੁਰ ਵਿਚ ਮੰਡਲਗੜ੍ਹ ਤੋਂ ਸ਼ੁਰੂ ਹੋ ਕੇ ਉੱਤਰ ਪੂਰਬ ਵਲ ਵਧਦਾ ਹੋਇਆ ਬੂੰਦੀ ਦੇ ਇਲਾਕੇ ਵਿਚੋਂ ਲੰਘ ਕੇ, ਕੋਟਾ ਵਿਚ ਇੰਦਰਗੜ੍ਹ ਦੇ ਨੇੜੇ ਤਕ ਜਾ ਪੁਜਦਾ ਹੈ। ਮੁਕੰਦਵਾੜਾ ਦੀਆਂ ਪਹਾੜੀਆਂ ਦੱਖਣ-ਪੱਛਮ ਵਿਚ ਸਥਿਤ ਕੋਟਾ ਦੇ ਜ਼ਿਲ੍ਹੇ ਵਿਚ ਚੰਬਲ ਤੋਂ ਸ਼ੁਰੂ ਹੋ ਕੇ ਝਾਲਰਾਪਾਟਨ ਤੋਂ ਅਗੇ ਤਕ ਨਿਕਲ ਗਈਆਂ ਹਨ।

## ਪੱਛਮੀ ਰਾਜਸਥਾਨ

ਰਾਜਸਥਾਨ ਨੂੰ ਦੋ ਪ੍ਰਾਕਿਰਤਕ ਭਾਗਾ ਵਿਚ ਵੰਡਿਆ ਜਾ ਸਕਦਾ ਹੈ — ਅਰਾਵਲੀ ਪਰਬਤ ਮਾਲਾ ਦੇ ਉੱਤਰ ਪੱਛਮ ਦਾ ਭਾਗ ਤੇ ਇਸ ਦੇ ਦੱਖਣ-ਪੂਰਬ ਦਾ ਭਾਗ। ਇਸ ਪਰਬਤ ਮਾਲਾ ਦੇ ਪੱਛਮ ਅਤੇ ਉੱਤਰ ਪੱਛਮ ਵਿਚ, ਹਵਾ ਨਾਲ ਉੱਡਦੀ ਰਹਿਣ ਵਾਲੀ ਰੇਤ ਵਾਲਾ ਬਹੁਤ ਵੱਡਾ ਮੈਦਾਨੀ ਇਲਾਕਾ ਹੈ। ਇਸ ਇਲਾਕੇ ਵਿਚ ਆਬਾਦੀ ਬਹੁਤ ਹੀ ਘਟ ਹੈ। ਇਥੋਂ ਦੀ ਭੋਂ ਰੇਤਲੀ ਅਤੇ ਬੰਜਰ ਹੈ ਤੇ ਇਥੇ ਪਾਣੀ ਦੀ ਵੀ ਬਹੁਤ ਥੁੜ ਹੈ। ਇਸ ਇਲਾਕੇ ਦੇ ਪੂਰਬੀ ਭਾਗ ਦਾ ਨਾਂ ਮਾਰਵਾੜ ਹੈ। ਪੱਛਮੀ ਭਾਗ ਨੂੰ ਥਾਰ ਆਖਿਆ ਜਾਂਦਾ ਹੈ ਜੋ ਵਾਸਤਵ ਵਿਚ ਮਾਰੂਥਲ ਹੈ। ਇਸ ਥਾਰ ਦੇ ਇਲਾਕੇ ਵਿਚ ਰੇਤ ਦੇ ਟੀਲੇ ਨਜ਼ਰ ਆਉਂਦੇ ਹਨ। ਮਾਰਵਾੜ ਦੀ ਭੋਂ ਤਾਂ ਉਪਜਾਊ ਨਹੀਂ, ਪਰ ਇਹ ਵੈਸੇ ਅਜਿਹੇ ਮਹੱਤਵ-ਪੂਰਣ ਥਾਂ ਤੇ ਸਥਿਤ ਹੈ, ਜਿਸ ਕਾਰਨ ਭਾਰਤ ਦੇ ਇਤਿਹਾਸ ਵਿਚ ਇਸ ਦੀ ਮਹੱਤਾ ਬਹੁਤ ਜਿਆਦਾ ਰਹੀ ਹੈ। ਆਗਰੇ ਤੋਂ ਅਹਿਮਦਾਬਾਦ ਜਾਂ ਸੂਰਤ ਦੀ ਬੰਦਰਗਾਹ ਨੂੰ ਜਾਣ ਦਾ ਸਿੱਧਾ ਰਸਤਾ (ਖ਼ਾਸ ਤੌਰ ਤੇ ਮੁਗ਼ਲਾਂ ਦੇ ਜ਼ਮਾਨੇ ਵਿਚ) ਮਾਰਵਾੜ ਵਿਚੋਂ ਲੰਘਦਾ ਸੀ। ਇਸ ਰਸਤੇ ਨੇ ਹੀ ਮਾਰਵਾੜ ਨੂੰ ਭਾਰਤ ਦੀ ਰਾਜਨੀਤੀ ਦੀ ਘੁੰਮਣਘੇਰੀ ਵਿਚ ਫਸਾਇਆ ਹੋਇਆ ਸੀ।

## ਥਾਰ

ਥਾਰ ਇਕ ਉਜਾੜ ਮੈਦਾਨ ਹੈ। ਇਸ ਦੀ ਭੋਂ ਵਿਚ ਸੁੱਕੀ ਚੀਕਨੀ ਮਿੱਟੀ, ਕੰਕਰ ਤੇ ਕਿਤੇ ਕਿਤੇ ਚੱਟਾਨਾਂ ਹਨ। ਇਹ ਮੈਦਾਨ ਹੌਲੀ ਹੌਲੀ ਰੇਤੀਲੇ ਟਿੱਲਿਆਂ ਦੇ ਇਲਾਕੇ ਵਿਚ ਜਾ ਰਲਦਾ ਹੈ, ਜਿਸ ਵਿਚ ਕਿਧਰੇ ਕਿਧਰੇ ਕੰਡੇਦਾਰ

ਝਾੜੀਆਂ ਤੇ ਹੋਰ ਤਰ੍ਹਾਂ ਦੇ ਮਾਰੂਥਲੀ ਪੌਦੇ ਵੇਖਣ ਵਿਚ ਆ ਜਾਂਦੇ ਹਨ। ਪਰ ਫਿਰ ਵੀ ਇਹ ਰੇਗਿਸਤਾਨ ਬਿਲਕੁਲ ਹੀ ਉੱਸਰ ਨਹੀਂ। ਜੈਸਲਮੇਰ, ਬੀਕਾਨੇਰ, ਕੋਲਾਯਾਤ, ਫ਼ਲੋਦੀ ਆਦਿ ਦੀਆਂ ਵਾਦੀਆਂ ਇਸੇ ਇਲਾਕੇ ਵਿਚ ਹਨ। ਇਨ੍ਹਾਂ ਵਾਦੀਆਂ ਵਿਚ ਭੋਂ ਹੇਠਲਾ ਪਾਣੀ ਕੁਝ ਕੁ ਵੱਡੇ ਵੱਡੇ ਸਰੋਵਰਾਂ ਵਿਚ ਇਕੱਠਾ ਹੋ ਜਾਂਦਾ ਹੈ, ਜਿਸ ਕਾਰਨ ਵਪਾਰਕ ਨਗਰਾਂ ਅਤੇ ਪੁਰਾਣੇ ਕਿਲ੍ਹਿਆਂ ਦੀ ਹੋਂਦ ਸੰਭਵ ਹੋ ਗਈ ਹੈ। ਕਦੀ ਕਦਾਈਂ ਆਉਣ ਵਾਲੇ ਝੱਖੜਾਂ ਕਾਰਨ ਹੋਈ ਬਰਸਾਤ ਦਾ ਪਾਣੀ ਰੇਤ ਦੇ ਟਿੱਲਿਆਂ ਦੇ ਦਰਮਿਆਨ ਦੀਆਂ ਡੂੰਘੀਆਂ ਥਾਂਵਾਂ ਤੇ ਅਸਥਾਈ ਰੂਪ ਵਿਚ ਇਕੱਠਾ ਹੋ ਜਾਂਦਾ ਹੈ। ਇਸ ਲਈ ਜੰਡ, ਕਰੀਰ, ਕਿੱਕਰ ਅਤੇ ਕੁਝ ਹੋਰ ਤਰ੍ਹਾਂ ਦੀਆਂ ਝਾੜੀਆਂ ਆਦਿ ਉੱਗ ਆਉਂਦੀਆਂ ਹਨ। ਊਠ ਪਾਲਣ ਵਾਲੇ ਲੋਕ ਆਪਣੀਆਂ ਲੋੜਾਂ ਨੂੰ ਪੂਰਾ ਕਰਨ ਲਈ ਪਾਣੀ ਖੂਹਾਂ 'ਚੋਂ ਪ੍ਰਾਪਤ ਕਰਦੇ ਹਨ। ਇਥੇ ਜ਼ਮੀਨ ਹੇਠਲਾ ਪਾਣੀ, ਭੋਂ ਅੰਦਰਲੀ ਪਥਰੀਲੀ ਪਠਾਰ ਦੀ ਤਹਿ ਦੇ ਹੇਠਵਾਰ ਮਿਲਦਾ ਹੈ। ਇਸ ਲਈ ਇਸ ਪਾਣੀ ਤਕ ਪੁਜਣ ਲਈ ਇਹ ਖੂਹ ਸੈਂਕੜੇ ਮੀਟਰ ਡੂੰਘੇ ਪੁੱਟਣੇ ਪੈਂਦੇ ਹਨ।

ਰਾਜਸਥਾਨ ਦੀ ਸੀਮਾ ਦੇ ਉਜਾੜ ਰੇਤਲੇ ਮੈਦਾਨਾਂ ਦੀ ਕਈ ਦਿਨਾਂ ਦੀ ਨੀਰਸ ਯਾਤ੍ਰਾ ਦੇ ਬਾਅਦ ਜੇ ਆਪ ਨੂੰ ਇਹ ਦਸਿਆ ਜਾਏ ਕਿ ਜਿਸ ਇਲਾਕੇ ਵਿਚ ਅੱਜ ਤੁਸੀਂ ਊਠਾਂ ਦੀ ਸਵਾਰੀ ਕਰ ਕੇ ਯਾਤ੍ਰਾ ਕਰਦੇ ਹੋ, ਉਥੋਂ ਦੀ ਸੁੱਕੀ ਜ਼ਮੀਨ ਉਤੇ ਕਦੇ ਸਮੁੰਦਰ ਠਾਠਾਂ ਮਾਰਦਾ ਸੀ ਤੇ ਉਸ ਵਿਚ ਜਹਾਜ਼ ਚਲਦੇ ਸਨ ਤਾਂ ਤੁਹਾਨੂੰ ਕਿੰਨੀ ਪ੍ਰਸੰਨਤਾ ਹੋਵੇਗੀ। ਆਪਣੀ ਕਲਪਨਾ ਦੁਆਰਾ ਆਪ ਪਾਣੀ ਦੇ ਉਸ ਅਪਾਰ ਭੰਡਾਰ, ਪਾਣੀ ਵਿਚ ਉਠਦੀਆਂ ਲਹਿਰਾਂ ਅਤੇ ਸ਼ਾਮ ਵੇਲੇ ਉਸ ਵਿਚ ਤੈਰਦੀਆਂ ਕਿਸ਼ਤੀਆਂ ਦਾ ਆਨੰਦ ਲੈਣ ਲਗ ਪਵੋਗੇ। ਪਰ ਅਚਾਨਕ ਹੀ ਸੜਦੀ ਬਲਦੀ ਰੇਤ ਦਾ ਇਕ ਵਰੋਲਾ ਆਪ ਨੂੰ ਫਿਰ ਹੋਸ਼ ਵਿਚ ਲੈ ਆਵੇਗਾ ਤੇ ਤੁਸੀਂ ਆਪਣੇ ਆਪ ਨੂੰ ਫਿਰ ਉਸੇ ਮਾਰੂਥਲ ਵਿਚ ਪਾਓਗੇ। ਸੀਮਾ ਦੇ ਨਾਲ ਲਗਦੇ ਬਾੜਮੇਰ, ਜੈਸਲਮੇਰ ਦੇ ਜ਼ਿਲ੍ਹਿਆਂ ਦੇ ਅਤੇ ਗੰਗਾ ਨਗਰ ਦੇ ਕੁਝ ਭਾਗਾਂ ਦੇ ਰਹਿਣ ਵਾਲਿਆਂ ਨੂੰ ਇਸ ਨੀਰਸ ਰੇਗਿਸਤਾਨੀ ਜੀਵਨ ਦਾ ਮੁਕਾਬਲਾ ਕਰਨਾ ਹੀ ਪੈਂਦਾ ਹੈ। ਗੰਗਾ ਨਗਰ ਦੇ ਕੁਝ ਭਾਗਾਂ ਨੂੰ ਛੱਡ ਕੇ ਬਾਕੀ ਦੇ ਸਾਰੇ ਦੇ ਸਾਰੇ ਇਲਾਕੇ ਵਿਚ ਵਗਦਾ ਪਾਣੀ ਕਿਧਰੇ ਨਜ਼ਰ ਨਹੀਂ ਆਉਂਦਾ। ਬਰਸਾਤੀ ਪਾਣੀ ਦੇ ਤਾਲਾਂ ਅਤੇ ਕੱਚੇ ਸਰੋਵਰਾਂ ਤੋਂ ਹੀ ਇਥੋਂ ਦੇ ਰਹਿਣ ਵਾਲਿਆਂ ਨੂੰ ਥੋੜਾ ਬਹੁਤ ਪਾਣੀ ਮਿਲਦਾ ਹੈ। ਇਸ ਪਾਣੀ ਦੇ ਸਿਰ ਹੀ ਜਵਾਰ ਬਾਜਰੇ ਦੀ ਮਾਮੂਲੀ ਫ਼ਸਲ ਪੈਦਾ ਕੀਤੀ ਜਾਂਦੀ ਹੈ ਤੇ ਡੰਗਰਾਂ ਨੂੰ ਵੀ ਇਸੇ ਤੇ ਗੁਜ਼ਾਰਾ ਕਰਨਾ ਪੈਂਦਾ ਹੈ। ਇਸ ਮਾਰੂਥਲੀ ਭੂਮੀ ਵਿਚ ਕੇਵਲ ਊਠ ਹੀ ਮਨੁੱਖ ਦਾ ਸਭ ਤੋਂ ਵੱਡਾ ਮਿੱਤਰ ਹੈ। ਇਹ ਊਠ ਹੀ ਮਨੁੱਖ ਲਈ ਦੂਰ ਦੂਰ

ਦੇ ਖੂਹਾਂ ਤੋਂ ਪਾਣੀ ਲਿਆਉਂਦਾ ਹੈ, ਰੇਲ ਦੇ ਆਖ਼ਰੀ ਸਟੇਸ਼ਨ ਜਾਂ ਕਿਸੇ ਦੂਰ ਦੁਰਾਡੇ ਦੀ ਦੁਕਾਨ ਤੋਂ ਮਨੁੱਖ ਦੇ ਖਾਣ ਪੀਣ ਦਾ ਸਾਮਾਨ ਲਿਆਉਂਦਾ ਹੈ ਤੇ ਸੋਕਾ ਪੈ ਜਾਣ ਤੇ — ਜੋ ਇਸ ਇਲਾਕੇ ਵਾਸਤੇ ਇਕ ਆਮ ਗੱਲ ਹੈ — ਸਾਰੇ ਪਰਿਵਾਰ ਅਤੇ ਉਸ ਦੇ ਸਾਰੇ ਸਾਮਾਨ ਨੂੰ ਆਪਣੇ ਉਤੇ ਲੱਦ ਕੇ ਕਿਸੇ ਅਜਿਹੀ ਥਾਂ ਪੁਚਾ ਦਿੰਦਾ ਹੈ, ਜਿਥੇ ਖ਼ੁਰਾਕ ਦਾ ਇੰਤਜ਼ਾਮ ਹੋ ਸਕਦਾ ਹੋਵੇ। ਊਠ ਹੀ ਇਕ ਅਜਿਹਾ ਜਾਨਵਰ ਹੈ ਜੋ ਰੇਤ ਦੇ ਇਸ ਜਲਹੀਨ ਸਾਗਰ ਵਿਚ ਸੱਚਮੁੱਚ ਹੀ ਕੰਮ ਆ ਸਕਦਾ ਹੈ। ਕਿਸੇ ਦੈਵੀ ਘਟਨਾ ਕਾਰਨ ਊਠ ਅਲੋਪ ਹੋ ਜਾਏ ਤਾਂ ਰਾਜਸਥਾਨ ਦੇ ਸਰਹੱਦੀ ਇਲਾਕੇ ਵਿਚ ਮਨੁੱਖੀ ਜੀਵਨ ਤੁਰੰਤ ਹੀ ਖ਼ਤਮ ਹੋ ਜਾਏ।

ਇਸ ਇਲਾਕੇ ਵਿਚ ਜੇ ਰੇਤ ਦੇ ਟੀਲੇ ਵੀ ਨਾ ਹੁੰਦੇ, ਭਾਵ ਰੇਤ ਦੀਆਂ ਅਜਿਹੀਆਂ ਪਹਾੜੀਆਂ ਜੋ ਹਵਾ ਦੇ ਜ਼ੋਰ ਨਾਲ ਹੌਲੀ ਹੌਲੀ ਖਿਸਕਦੀਆਂ ਰਹਿੰਦੀਆਂ ਹਨ, ਉਹ ਵੀ ਨਾ ਹੁੰਦੀਆਂ ਤਾਂ ਇਸ ਇਲਾਕੇ ਦਾ ਦ੍ਰਿਸ਼ ਬਿਲਕੁਲ ਹੀ ਸਪਾਟ ਅਤੇ ਇਕਸੁਰਾ ਨੀਰਸ ਜਿਹਾ ਹੋਣਾ ਸੀ। ਸੈਂਕੜੇ ਕਿਲੋਮੀਟਰ ਦਾ ਸਫ਼ਰ ਕਰ ਲੈਣ ਦੇ ਬਾਅਦ ਵੀ ਹਰਿਆਲੀ ਵਿਖਾਈ ਨਹੀਂ ਦਿੰਦੀ। ਸਖ਼ਤ ਜਾਨ ਸਾਵਨੀ ਘਾਹ ਹੀ ਕਿਧਰੇ ਕਿਧਰੇ ਉੱਗਿਆ ਹੋਇਆ ਨਜ਼ਰੀਂ ਪੈਂਦਾ ਹੈ। ਦਰਅਸਲ ਇਹ ਘਾਹ ਇਸ ਮਾਰੂਥਲੀ ਇਲਾਕੇ ਲਈ ਇਕ ਨਿਆਮਤ ਹੈ। ਹੈਰਾਨੀ ਵਾਲੀ ਗੱਲ ਤਾਂ ਇਹ ਹੈ ਕਿ ਇਹ ਘਾਹ ਬੜਾ ਰਸੀਲਾ ਹੁੰਦਾ ਹੈ। ਇਸ ਇਲਾਕੇ ਦੇ ਸਾਰੇ ਡੰਗਰ ਇਹ ਘਾਹ ਹੀ ਚਰਦੇ ਹਨ। ਇਸ ਇਲਾਕੇ ਵਿਚ ਪਸ਼ੂ ਜੋ ਤਿੰਨ ਤਿੰਨ ਜਾਂ ਚਾਰ ਚਾਰ ਦਿਨ ਪਾਣੀ ਦੇ ਬਗ਼ੈਰ ਜ਼ਿੰਦਾ ਰਹਿ ਸਕਦੇ ਹਨ ਅਤੇ ਜੋ ਇਸ ਇਲਾਕੇ ਵਿਚ ਦੁੱਧ ਦੇਸ਼ ਦੇ ਬਾਕੀ ਸਭ ਭਾਗਾਂ ਨਾਲੋਂ ਵਧੀਕ ਹੁੰਦਾ ਹੈ, ਇਸ ਦਾ ਸਿਹਰਾ ਇਸੇ ਸਾਵਨੀ ਘਾਹ ਸਿਰ ਹੀ ਜਾਂਦਾ ਹੈ। ਇਸ ਇਲਾਕੇ ਵਿਚ ਜੇ ਇਕ ਊਠ ਤੇ ਦੂਜਾ ਇਹ ਸਾਵਨੀ ਘਾਹ ਨਾ ਹੁੰਦਾ, ਤਾਂ ਰਾਜਸਥਾਨ ਦਾ ਇਹ ਮਾਰੂਥਲ ਇਸ ਇਲਾਕੇ ਦੀ ਰੇਤ ਵਾਂਗ ਹੀ ਨਿਰਜਿੰਦ ਹੁੰਦਾ। ਪਰ ਇਥੋਂ ਦੇ ਪਿੰਡਾਂ ਦੇ ਰਹਿਣ ਵਾਲੇ ਹਠੀ ਲੋਕ ਆਪਣੇ ਮਾਰੂਥਲ ਨੂੰ ਬਹੁਤ ਪਿਆਰ ਕਰਦੇ ਹਨ। ਕਈ ਪੀੜ੍ਹੀਆਂ ਤੋਂ ਉਹ ਇਥੇ ਹੀ ਗੁਜ਼ਾਰਾ ਕਰੀ ਆ ਰਹੇ ਹਨ। ਬਹੁਤ ਸਾਰੇ ਹਿੱਸਿਆਂ ਦੇ ਲੋਕਾਂ ਦਾ ਜੀਵਨ ਤਾਂ ਇਕ ਕਿਸਮ ਦਾ ਨੀਮ-ਖ਼ਾਨਾਬਦੋਸ਼ੀ ਜੀਵਨ ਹੈ, ਪਰ ਤਾਂ ਵੀ ਉਹ ਵੱਸ ਲਗਦੇ ਇਥੋਂ ਜਾਣਾ ਪਸੰਦ ਨਹੀਂ ਕਰਦੇ। ਕਾਲ ਪੈ ਜਾਏ ਤੇ ਉਨ੍ਹਾਂ ਨੂੰ ਖਾਣ ਨੂੰ ਕੁਝ ਵੀ ਨਾ ਮਿਲੇ, ਕੇਵਲ ਤਾਂ ਹੀ ਮਜਬੂਰੀ ਦੀ ਹਾਲਤ ਵਿਚ ਉਹ ਇਥੋਂ ਕਿਤੇ ਹੋਰ ਥਾਂ ਜਾਣ ਲਈ ਤਿਆਰ ਹੁੰਦੇ ਹਨ।

ਪ੍ਰਾਚੀਨ ਸਮਿਆਂ ਵਿਚ ਇਸ ਮਾਰੂਥਲ ਨੇ ਹੜੱਪਾ ਦੀ ਸਭਿਅਤਾ ਨੂੰ ਜਨਮ ਦਿਤਾ ਸੀ। ਦਸਿਆ ਜਾਂਦਾ ਹੈ ਕਿ ਕਿਸੇ ਵਕਤ ਇਸ ਇਲਾਕੇ ਵਿਚ ਵੀ ਨਦੀਆਂ

ਵਗਦੀਆਂ ਹੁਦੀਆਂ ਸਨ। ਪਰ ਜਦ ਉਹ ਸੁੱਕ ਗਈਆਂ ਤਾਂ ਇਹ ਮਾਰੂਥਲ ਹੋਂਦ ਵਿਚ ਆ ਗਿਆ। ਦਰਅਸਲ ਇਸ ਮਾਰੂਥਲ ਨੂੰ ਹੋਂਦ ਵਿਚ ਲਿਆਉਣ ਦੀ ਜ਼ਿੰਮੇਵਾਰੀ ਅਰਬ ਸਾਗਰ ਅਤੇ ਕੱਛ ਦੇ ਰਣ ਤੋਂ ਉੱਤਰ-ਪੂਰਬ ਵੱਲ ਵਗਣ ਵਾਲੀਆਂ ਹਵਾਵਾਂ ਦੇ ਸਿਰ ਹੈ। ਇਹ ਹਵਾਵਾਂ ਇਸ ਇਲਾਕੇ ਵਿਚ ਸਾਲ ਵਿਚੋਂ ਕੋਈ ਅੱਠ ਮਹੀਨੇ ਚਲਦੀਆਂ ਰਹਿੰਦੀਆਂ ਹਨ ਤੇ ਆਪਣੇ ਨਾਲ ਚੰਗੀ ਚੋਖੀ ਮਾਤ੍ਰਾ ਵਿਚ ਰੇਤ ਦੇ ਕਣ ਲੈ ਆਉਂਦੀਆਂ ਹਨ। ਨਮੀ ਅਤੇ ਸਬਜ਼ੇ ਦੀ ਅਣਹੋਂਦ ਕਾਰਨ, ਭੋਂ ਦੇ ਕਣ ਇਕ ਜਗ੍ਹਾ ਜੰਮੇ ਨਹੀਂ ਰਹਿ ਸਕਦੇ। ਇਸ ਲਈ ਸਾਧਾਰਨ ਜਹੀ ਗਤੀ ਨਾਲ ਚਲਣ ਵਾਲੀ ਹਵਾ ਵੀ ਸਮਾਂ ਪਾ ਕੇ ਤੇਜ਼ ਹੁੰਦੀ ਜਾਂਦੀ ਹੈ ਤੇ ਅੰਤ ਸ਼ਕਤੀਸ਼ਾਲੀ ਰੇਤਲੇ ਤੂਫਾਨਾਂ ਦਾ ਰੂਪ ਧਾਰ ਲੈਂਦੀ ਹੈ। ਇਹ ਰੇਤਲੇ ਤੂਫਾਨ ਸਾਫ਼ ਪੱਧਰੀਆਂ ਚੱਟਾਨਾਂ ਘਸਾਣ ਲਗ ਪੈਂਦੇ ਹਨ, ਇਨ੍ਹਾਂ ਵਿਚੋਂ ਛੋਟੀਆਂ ਛੋਟੀਆਂ ਗੀਟੀਆਂ ਨੂੰ ਅਲਗ ਕਰ ਮਾਰਦੇ ਹਨ ਅਤੇ ਖੜੀਆਂ ਚਟਾਨਾਂ 'ਤੇ ਤਰ੍ਹਾਂ ਤਰ੍ਹਾਂ ਦੀ ਨੱਕਾਸ਼ੀ ਕਰਦੇ ਹੋਏ ਉਨ੍ਹਾਂ ਦੀ ਨੁਹਾਰ ਨੂੰ ਬਦਲ ਦਿੰਦੇ ਹਨ। ਇਨ੍ਹਾਂ ਰੇਤਲੇ ਤੂਫਾਨਾਂ ਦੇ ਰਸਤੇ ਵਿਚ ਜਿੱਥੇ ਕਿਧਰੇ ਵੀ ਕੋਈ ਰੁਕਾਵਟ ਆਉਂਦੀ ਹੈ, ਇਹ ਉਥੇ ਹੀ ਰੇਤ ਜਮ੍ਹਾ ਕਰਕੇ ਰੇਤੀਲੇ ਟੀਲੇ ਬਣਾਉਣ ਲਗ ਪੈਂਦੇ ਹਨ। ਰੇਤ ਦੇ ਇਹ ਟੀਲੇ ਇਸ ਮਾਰੂਥਲ ਦੀ ਰੂਪ-ਰੇਖਾ ਦੀ ਇਕ ਵਿਸ਼ੇਸ਼ਤਾ ਹੈ ਜੋ ਕਈ ਵਾਰ 90 ਮੀਟਰ ਤਕ ਦੀ ਉਚਾਈ ਨੂੰ ਵੀ ਪੁੱਜ ਜਾਂਦੇ ਹਨ।

ਪਰ ਇਸ ਸਭ ਕੁਝ ਦੇ ਬਾਵਜੂਦ ਵੀ ਇਸ ਸੁੰਨਮਸੁੰਨੇ ਪ੍ਰਦੇਸ਼ ਵਿਚ ਭਾਰਤੀ ਕਲਾ ਦੇ ਕੁਝ ਸਰਵ-ਸਰੇਸ਼ਟ ਕੀਰਤੀ ਥੰਮ੍ਹ ਮਿਲਦੇ ਹਨ। ਇਹ ਕੀਰਤੀ ਥੰਮ੍ਹ ਕੇਵਲ ਬੀਕਾਨੇਰ ਅਤੇ ਜੈਸਲਮੇਰ ਵਿਚ ਹੀ ਨਹੀਂ, ਸਗੋਂ ਹੋਰ ਕਈ ਥਾਵਾਂ 'ਤੇ ਵੀ ਹਨ। ਇਸ ਇਲਾਕੇ ਦੀ ਧਰਤੀ ਜਿੰਨੀ ਬੰਜਰ ਹੈ ਉਸ ਨੇ ਉਨੇ ਹੀ ਤਕੜੇ ਤੇ ਬਹਾਦਰ ਸੂਰਬੀਰਾਂ ਦੀ ਨਸਲ ਪੈਦਾ ਕੀਤੀ ਹੈ, ਉਨੇ ਹੀ ਸਵੈਧੀਨ ਰਾਜਾਂ ਨੂੰ ਜਨਮ ਦਿਤਾ ਹੈ ਤੇ ਉਨੇ ਹੀ ਉੱਦਮਸ਼ੀਲ ਵਪਾਰੀਆਂ ਨੂੰ ਆਪਣੇ ਵੱਲ ਖਿੱਚਿਆ ਹੈ। ਅਫਗਾਨਿਸਤਾਨ, ਈਰਾਨ ਅਤੇ ਮੱਧ ਏਸ਼ੀਆ ਤੋਂ ਆਮ ਹੋਣ ਵਾਲੇ ਹਮਲਿਆਂ ਕਾਰਨ ਜਦ ਵੀ ਪੰਜਾਬ ਵਿਚੋਂ ਦੀ ਯਾਤਾਯਾਤ ਦਾ ਰਸਤਾ ਬੰਦ ਹੋ ਜਾਂਦਾ ਜਾਂ ਜਦ ਵੀ ਸਿੰਧ ਵਾਦੀ ਦੇ ਰਾਜਾਂ ਦੇ ਬਾਕੀ ਭਾਰਤ ਨਾਲ ਸੰਬੰਧ ਵਿਗੜ ਜਾਂਦੇ, ਉਦੋਂ ਹੀ ਇਸ ਮਾਰੂਥਲ ਵਿਚੋਂ ਦੀ ਕਾਨੂੰਨੀ ਤੇ ਗ਼ੈਰ-ਕਾਨੂੰਨੀ ਯਾਤਾਯਾਤ ਵਿਚ ਵਾਧਾ ਹੋ ਜਾਂਦਾ। ਇਸ ਇਲਾਕੇ ਦੇ ਸੈਨਿਕ ਸਦਾ ਤੋਂ ਹੀ ਨਾਮੀ ਜੋਧੇ ਰਹੇ ਹਨ। ਉਹ ਲੁਟੇਰਿਆਂ ਦੇ ਰੂਪ ਵਿਚ ਲੁੱਟਮਾਰ ਕਰਕੇ ਜਾਂ ਫ਼ੌਜ ਵਿਚ ਕੰਮ ਕਰਨ ਬਦਲੇ ਤਨਖ਼ਾਹ ਪ੍ਰਾਪਤ ਕਰਕੇ ਦੂਜੇ ਖੁਸ਼ਹਾਲ ਪ੍ਰਦੇਸ਼ਾਂ ਤੋਂ ਮਾਲ ਆਪਣੇ ਪ੍ਰਦੇਸ਼ ਵਿਚ ਲਿਆਉਂਦੇ ਰਹੇ ਹਨ। ਇਸ ਮਾਰੂਥਲ ਦਾ ਸਭ ਤੋਂ ਵੱਧ ਦੁਰਗਮ ਸਥਾਨ ਹੈ ਜੈਸਲਮੇਰ, ਜੋ ਹਿੰਦੂ ਧਰਮ ਦੇ ਸਭ

ਤੋਂ ਅੰਤਿਮ ਗੜ੍ਹਾਂ ਵਿਚੋਂ ਸੀ। ਜੈਸਲਮੇਰ ਨਾਲੋਂ ਕੁਝ ਵਧੀਕ ਖ਼ੁਸ਼ਹਾਲ ਤੇ ਘੱਟ ਦੁਰਗਮ ਬਾਕੀਨੇਰ ਦਾ ਵੀ ਇਤਿਹਾਸ ਵਿਚ ਮਹੱਤਵਪੂਰਨ ਹਿੱਸਾ ਰਿਹਾ ਹੈ, ਖ਼ਾਸ ਤੌਰ ਤੇ ਮੁਗਲਾਂ ਦੇ ਜ਼ਮਾਨੇ ਵਿਚ।

ਮਾਰੂਥਲ ਦਾ ਹੌਲੀ ਹੌਲੀ ਵਧੀ ਜਾਣਾ, ਇਕ ਬਹੁਤ ਗੰਭੀਰ ਸਮੱਸਿਆ ਹੈ। ਇਸ ਨੂੰ ਰੋਕਣ ਲਈ ਕੁਝ ਕੁ ਮਹੱਤਵਪੂਰਣ ਕੰਮ ਕੀਤੇ ਗਏ ਹਨ, ਜਿਵੇਂ ਪਾਕਿਸਤਾਨ ਦੀ ਸੀਮਾਂ ਦੇ ਨਾਲ ਨਾਲ ਹਰਿਆਲੀ ਦੀ ਇਕ ਪੱਟੀ ਜਿਹੀ ਪੈਦਾ ਕਰਨੀ, ਕੁਝ ਬਲਾਕਾਂ ਵਿਚ ਨਵੇਂ ਸਿਰਿਓਂ ਵਣ ਉਗਾਉਣੇ ਅਤੇ ਜੋਧਪੁਰ ਵਿਚ ਖ਼ੁਸ਼ਕ ਇਲਾਕਿਆਂ ਸੰਬੰਧੀ ਖੋਜ ਵਾਸਤੇ ਕੇਂਦਰੀ ਸੰਸਥਾ ਦਾ ਸਥਾਪਣ ਕਰਨਾ। ਪਰ ਇਸ ਸਾਰੇ ਭਿਆਉਣੇ ਚਿੱਤਰ ਨੂੰ ਬਦਲਣ ਲਈ ਜ਼ਰੂਰੀ ਹੈ ਕਿ ਕਿਸੇ ਨਾ ਕਿਸੇ ਤਰ੍ਹਾਂ ਇਸ ਰੇਤੀਲੇ ਚਟੀਆਲ ਮੈਦਾਨ ਵਿਚ ਕਿਧਰੋਂ ਪਾਣੀ ਲਿਆਂਦਾ ਜਾਏ। ਇਸੇ ਸਮੱਸਿਆ ਨੂੰ ਹੱਲ ਕਰਨ ਲਈ ਹੀ ਰਾਜਸਥਾਨ ਨਹਿਰ ਦੇ ਨਿਰਮਾਣ ਦਾ ਕੰਮ ਸ਼ੁਰੂ ਕੀਤਾ ਗਿਆ ਹੈ। 800 ਕਿਲੋਮੀਟਰ ਲੰਮੀ ਤੇ 320 ਕਿਲੋਮੀਟਰ ਲੰਮੀਆਂ ਹੋਰ ਸਹਾਇਕ ਛੋਟੀਆਂ ਨਹਿਰਾਂ ਵਾਲੀ ਇਹ ਨਹਿਰ, ਇਸ ਸਰਹੱਦੀ ਇਲਾਕੇ ਦੀ ਨੁਹਾਰ ਹੀ ਬਦਲ ਦੇਵੇਗੀ। ਮਾਰੂਥਲ ਦਾ ਪਸਾਰ ਰੁਕ ਜਾਏਗਾ, ਹਰੇ ਹਰੇ ਖੇਤ ਪੈਦਾ ਹੋ ਜਾਣਗੇ, ਮੰਡੀਆਂ ਬਣ ਜਾਣਗੀਆਂ ਤੇ ਮਾਰੂਥਲ ਵਿਚ ਗੁਲਜ਼ਾਰ ਖਿੜਨ ਲਗ ਪਏਗਾ।

## ਦੱਖਣ-ਪੂਰਬੀ ਰਾਜਸਥਾਨ

ਰਾਜਸਥਾਨ ਦੇ, ਅਰਾਵਲੀ ਦੇ ਦੱਖਣ-ਪੂਰਬ ਵਾਲੇ ਪਾਸੇ ਦੇ ਦੂਜੇ ਪ੍ਰਾਕ੍ਰਿਤਿਕ ਭਾਗ ਦੀ ਪੱਧਰ ਕੁਝ ਉਚੇਰੀ ਹੈ ਤੇ ਇਹ ਉਪਜਾਊ ਵੀ ਵਧੀਕ ਹੈ। ਪੱਛਮੀ ਰਾਜਸਥਾਨ ਦੇ ਰੇਤੀਲੇ ਮੈਦਾਨਾਂ ਦੇ ਉਲਟ, ਇਸ ਪ੍ਰਦੇਸ਼ ਦੇ ਭਿੰਨ ਭਿੰਨ ਇਲਾਕੇ ਭਿੰਨ ਭਿੰਨ ਤਰ੍ਹਾਂ ਦੇ ਪੌਣ-ਪਾਣੀ ਵਾਲੇ ਹਨ। ਇਸ ਵਿਚ ਦੂਰ ਦੂਰ ਤਕ ਫੈਲੀਆਂ ਹੋਈਆਂ ਪਹਾੜੀਆਂ ਹਨ ਤੇ ਪਥਰੀਲੇ ਜੰਗਲ ਅਤੇ ਬਨ-ਭੂਮੀਆਂ ਵੀ ਬਹੁਤ ਲੰਮੇ ਚੌੜੇ ਇਲਾਕੇ ਵਿਚ ਹਨ। ਇਸ ਵਿਚ ਕਈ ਨਦੀਆਂ ਵਗਦੀਆਂ ਹਨ। ਇਸ ਖੇਤਰ ਦੇ ਕਈ ਹਿੱਸਿਆਂ ਵਿਚ ਲੰਮੀਆਂ ਚੌੜੀਆਂ ਵਾਦੀਆਂ ਹਨ, ਉਪਜਾਊ ਪਠਾਰ ਹਨ ਤੇ ਚੰਗੀ ਉਪਜਾਊ ਭੋਂ ਦੇ ਮੈਦਾਨੀ ਇਲਾਕੇ ਵੀ ਹਨ। ਅਰਾਵਲੀ ਪਰਬਤ ਮਾਲਾ ਦੇ ਬਹੁਤ ਸਪੱਸ਼ਟ ਅਤੇ ਸਭ ਤੋਂ ਉੱਚੇ ਭਾਗ (ਆਬੂ ਪਹਾੜ ਅਤੇ ਅਜਮੇਰ ਦੇ ਦਰਮਿਆਨ) ਦੇ ਪਿੱਛੇ ਉਦੇਪੁਰ (ਮੇਵਾੜ) ਦਾ ਇਲਾਕਾ ਹੈ—ਰਾਜਿਸਥਾਨ ਦਾ ਹਿਰਦਾ, ਜਿੱਥੇ "ਸੂਰਬੀਰਤਾ ਦੀ ਰਾਜਪੂਤੀ ਪ੍ਰਥਾ ਸਭ ਤੋਂ ਵਧ ਚਮਕੀ ਸੀ।"[2] ਪੱਛਮ ਵਿਚ ਮਾਰਵਾੜ ਵਾਲੇ ਪਾਸੇ ਅਰਾਵਲੀ ਦੀ ਢਾਲ ਬਹੁਤ ਤੇਜ਼ ਹੈ। ਪਰ ਪੂਰਬ ਵਿਚ, ਭਾਵ ਮੇਵਾੜ ਵਾਲੇ ਪਾਸੇ ਪਹਾੜੀਆਂ

ਦੀ ਉਚਾਈ ਬਹੁਤ ਹੌਲੀ ਹੌਲੀ ਘਟਦੀ ਹੈ ਤੇ ਇਸ ਤਰ੍ਹਾਂ ਲੰਮੀਆਂ ਲੰਮੀਆਂ ਸਮਾਂਤਰ ਪਹਾੜੀਆਂ ਹੌਲੀ ਹੌਲੀ ਮੇਵਾੜ ਦੇ ਕੇਂਦਰੀ ਮੈਦਾਨ ਵਿਚ ਲੀਨ ਹੋ ਜਾਂਦੀਆਂ ਹਨ। ਕੇਂਦਰੀ ਮੇਵਾੜ ਦਾ ਬਹੁਤ ਸਾਰਾ ਭਾਗ ਉਚਾਈ ਸਥਿਤ ਮੈਦਾਨੀ ਇਲਾਕਾ ਹੈ (ਸਮੁੰਦਰ ਦੀ ਸਤਹ ਤੋਂ ਕੋਈ 457 ਮੀਟਰ ਉੱਚਾ) ਜਿਸ ਦੀ ਢਾਲ ਪੂਰਬ ਜਾਂ ਉੱਤਰ ਪੂਰਬ ਵਾਲੇ ਪਾਸੇ ਹੈ। ਉਦੇਪੁਰ ਦਾ ਦੱਖਣ-ਪੱਛਮੀ ਭਾਗ ਮੱਧ ਮੇਵਾੜ ਦੇ ਇਸ ਮੈਦਾਨੀ ਇਲਾਕੇ ਦੇ ਬਿਲਕੁਲ ਹੀ ਉਲਟ ਹੈ। ਇਸ ਵਿਚ ਅਰਾਵਲੀ ਦੀਆਂ ਕਈ ਪਹਾੜੀਆਂ ਖੜੀਆਂ ਨਜ਼ਰ ਆਉਂਦੀਆਂ ਹਨ। ਦੱਖਣ ਦਾ ਇਲਾਕਾ ਖਾਸ ਤੌਰ ਤੇ ਕਿਧਰੋਂ ਉਚਾ ਤੇ ਕਿਧਰੋਂ ਨੀਵਾਂ ਹੈ। ਇਸ ਵਿਚ ਕਈ ਪੇਤਲੀਆਂ ਵਾਦੀਆਂ ਵੀ ਹਨ, ਜਿਨ੍ਹਾਂ ਵਿਚ ਛੋਟੇ ਛੋਟੇ ਨਾਲਿਆਂ ਅਤੇ ਡੂੰਘੀਆਂ ਖੱਡਾਂ ਦਾ ਜਾਲ ਵਿਛਿਆ ਹੋਇਆ ਹੈ। ਰਾਜਸਥਾਨ ਦਾ ਸਭ ਤੋਂ ਸੁੰਦਰ ਭਾਗ ਸ਼ਾਇਦ ਬਾਂਸਵਾੜਾ ਜ਼ਿਲ੍ਹੇ ਦਾ ਦੱਖਣੀ ਅਤੇ ਪੂਰਬੀ ਭਾਗ ਹੈ, ਜੋ ਅਨੇਕਾਂ ਉੱਚੀਆਂ ਉੱਚੀਆਂ ਪਹਾੜੀਆਂ, ਚੱਟਾਨਾਂ, ਝਾੜੀਆਂ ਅਤੇ ਜੰਗਲਾਂ ਨਾਲ ਓਤਪੋਤ ਹੈ। ਬਰਸਾਤ ਦੇ ਤੁਰੰਤ ਬਾਅਦ ਤਾਂ "ਇਸ ਦੀ ਸੁੰਦਰਤਾ ਉਦੋਂ ਦੇਖਣ ਦੇ ਲਾਇਕ ਹੁੰਦੀ ਹੈ ਜਦ ਤਰ੍ਹਾਂ ਤਰ੍ਹਾਂ ਦੇ ਪੱਤਿਆਂ 'ਤੇ ਤਰ੍ਹਾਂ ਤਰ੍ਹਾਂ ਦੇ ਰੰਗ ਵਿਖਾਈ ਦਿੰਦੇ ਹਨ, ਉੱਚਾ ਉੱਚਾ ਘਾਹ ਚਵਾਂ ਪਾਸੇ ਖ਼ੂਬ ਫੈਲਿਆ ਹੋਇਆ ਹੁੰਦਾ ਹੈ, ਤੇ ਪਹਾੜੀਆਂ ਦੇ ਉਤੋਂ ਅਠਖੇਲੀਆਂ ਕਰਦੇ ਨਦੀ ਨਾਲੇ ਛਾਂਦਰ ਵਾਦੀਆਂ ਵਿਚੋਂ ਚਕਰ ਕਟਦੇ ਹੋਏ, ਦੋਨਾਂ ਪਾਸਿਆਂ ਦੇ ਫੁਲ ਪੱਤਿਆਂ ਦੇ ਵਿਚੋਂ ਦੀ ਕਲਕਲ-ਕਲਕਲ ਕਰਦੇ ਵੱਗ ਰਹੇ ਹੁੰਦੇ ਹਨ।"[3] ਪਹਿਲਾਂ ਇਸ ਇਲਾਕੇ ਨੂੰ ਆਖਿਆ ਹੀ 'ਮੇਵਾੜ ਦਾ ਪਹਾੜੀ ਇਲਾਕਾ' ਜਾਂਦਾ ਸੀ। ਦਰਅਸਲ ਇਹ ਇਲਾਕਾ ਬਾਹਰਲੀਆਂ ਪਹਾੜੀਆਂ ਅਤੇ ਵਾਦੀਆਂ ਦਾ ਇਕ ਤਰ੍ਹਾਂ ਦਾ ਜਾਲ ਜਿਹਾ ਹੈ।

ਰਾਜਸਥਾਨ ਦੇ ਦੱਖਣ-ਪੂਰਬੀ ਭਾਗ ਨੂੰ, ਵਿੰਧੀਆਚਲ ਪਰਬਤ ਮਾਲਾ ਤੋਂ ਉੱਤਰ-ਪੂਰਬ ਵੱਲ ਵੱਗ ਕੇ ਆਉਣ ਵਾਲੀਆਂ ਬਨਾਸ ਤੇ ਚੰਬਲ ਨਦੀਆਂ ਤੋਂ ਪਾਣੀ ਮਿਲਦਾ ਹੈ। ਝਾਲਰਾਪਾਟਨ ਦੇ ਉਤਰ ਵੱਲ ਇਹ ਪ੍ਰਦੇਸ਼ ਹੌਲੀ ਹੌਲੀ ਉਚਾ ਉਠਣ ਲਗ ਪੈਂਦਾ ਹੈ ਤੇ ਇਕ ਸੁੰਦਰ ਪੱਬੀ ਦਾ ਰੂਪ ਧਾਰ ਲੈਂਦਾ ਹੈ। ਇਸ ਇਲਾਕੇ ਨੂੰ ਪਠਾਰ ਦਾ ਨਾਂ ਦਿਤਾ ਜਾਂਦਾ ਹੈ (ਕੋਟਾ ਬੂੰਦੀ ਦੇ ਇਲਾਕੇ)। ਪੂਰਬ ਵਾਲੇ ਪਾਸੇ ਇਹ ਪਠਾਰ ਗਵਾਲੀਅਰ ਵਾਲੇ ਪਾਸੇ ਢਲਦਾ ਜਾਂਦਾ ਹੈ, ਤੇ ਇਸ ਦੇ ਉੱਤਰ ਪੂਰਬ ਦਾ ਹਿੱਸਾ ਬਹੁਤ ਹੀ ਉਖੜਿਆ ਇਲਾਕਾ ਹੈ। ਹੋਰ ਉੱਤਰ ਵਲ ਜਾ ਕੇ ਇਹ ਇਲਾਕਾ ਸਮਤਲ ਹੋ ਜਾਂਦਾ ਹੈ ਤੇ ਭਰਤਪੁਰ ਦੇ ਇਲਾਕੇ ਦੇ ਨਾਲ ਜਾ ਮਿਲਦਾ ਹੈ। ਭਰਤਪੁਰ ਦੇ ਇਹ ਮੈਦਾਨ ਜਮਨਾ ਦੀ ਕਛਾਰੀ ਘਾਟੀ ਦਾ ਇਕ ਅੰਗ ਹਨ।

## ਨਦੀਆਂ

ਰਾਜਸਥਾਨ ਦੇ ਉੱਤਰ-ਪੱਛਮੀ ਭਾਗ ਵਿਚ ਕੇਵਲ ਇਕ ਲੂਣੀ ਨਦੀ ਹੀ ਹੈ, ਜਿਸ ਨੂੰ ਕੁਝ ਮਹੱਤਵਪੂਰਣ ਆਖਿਆ ਜਾ ਸਕਦਾ ਹੈ। ਇਹ ਨਦੀ ਅਜਮੇਰ ਦੇ ਨੇੜੇ ਪੁਸ਼ਕਰ ਵਾਦੀ 'ਚੋਂ ਨਿਕਲਦੀ ਹੈ ਤੇ ਪੱਛਮ ਅਤੇ ਦੱਖਣ-ਪੱਛਮ ਵਲ 320 ਕਿਲੋਮੀਟਰ ਤਕ ਵਗਣ ਦੇ ਬਾਅਦ ਕੱਛ ਦੇ ਰਣ ਵਿਚ ਜਾ ਮਿਲਦੀ ਹੈ। ਕਿਸੇ ਵਕਤ ਘੱਗਰ ਨਦੀ ਬਾਕੀਨੇਰ ਦੇ ਉੱਤਰੀ ਭਾਗ ਵਿਚ ਵਗਦੀ ਹੁੰਦੀ ਸੀ, ਪਰ ਹੁਣ ਇਹ ਸੁੱਕ ਕੇ ਰੇਤ ਵਿਚ ਗ਼ਾਇਬ ਹੋ ਚੁਕੀ ਹੈ। ਨਦੀਆਂ ਦੀ ਦ੍ਰਿਸ਼ਟੀ ਤੋਂ ਰਾਜਸਥਾਨ ਦਾ ਦੱਖਣ-ਪੂਰਬੀ ਭਾਗ ਹੀ ਗੌਰਵ ਕਰ ਸਕਦਾ ਹੈ। ਰਾਜਸਥਾਨ ਵਿਚ ਸਭ ਤੋਂ ਵੱਡੀ ਨਦੀ ਚੰਬਲ ਦੀ ਹੈ। ਇਸ ਨਦੀ ਦਾ ਇਕ-ਤਿਹਾਈ ਹਿੱਸਾ ਇਸ ਰਾਜ ਵਿਚ ਵਗਦਾ ਹੈ ਤੇ ਦੂਜਾ ਇਕ ਤਿਹਾਈ ਹਿੱਸਾ ਰਾਜਸਥਾਨ ਦੀ ਸੀਮਾ ਦੇ ਨਾਲ ਨਾਲ ਵਗਦਾ ਹੈ। ਚੰਬਲ ਨਦੀ ਦੇ ਪਾਣੀ ਤੋਂ ਪੂਰਾ ਪੂਰਾ ਲਾਭ ਉਠਾਣ ਲਈ ਚਲਾਈ ਗਈ ਚੰਬਲ ਘਾਟੀ ਯੋਜਨਾ ਰਾਜਸਥਾਨ ਅਤੇ ਮੱਧ-ਪ੍ਰਦੇਸ਼ ਦੀ ਖ਼ੁਸ਼ਹਾਲੀ ਵਿਚ ਵਾਧਾ ਕਰ ਰਹੀ ਹੈ। ਚੰਬਲ ਦੇ ਬਾਅਦ ਦੂਜਾ ਥਾਂ ਬਨਾਸ ਨਦੀ ਦਾ ਹੈ। ਬਨਾਸ ਨਦੀ ਕੁੰਭਲਗੜ੍ਹ ਦੇ ਕਿਲ੍ਹੇ ਦੇ ਨੇੜੇ ਅਰਾਵਲੀ ਪਹਾੜੀਆਂ 'ਚੋਂ ਨਿਕਲਦੀ ਹੈ। ਅਰਾਵਲੀ ਦੀਆਂ ਦੱਖਣ-ਪੂਰਬੀ ਢਲਵਾਨਾਂ ਦਾ ਸਾਰਾ ਪਾਣੀ ਅਤੇ ਨਾਲ ਹੀ ਮੇਵਾੜ ਦੀ ਪਠਾਰ ਦਾ ਸਾਰਾ ਪਾਣੀ ਵੀ ਇਸੇ ਨਦੀ ਵਿਚ ਆਉਂਦਾ ਹੈ। ਇਹ ਨਦੀ 480 ਕਿਲੋਮੀਟਰ ਤਕ ਵੱਗਣ ਦੇ ਬਾਅਦ ਚੰਬਲ ਨਦੀ ਵਿਚ ਮਿਲ ਜਾਂਦੀ ਹੈ। ਬਨਗੰਗਾ ਨਦੀ ਜੈਪੁਰ ਤੋਂ ਨਿਕਲਦੀ ਹੈ ਤੇ ਪੂਰਬ ਵੱਲ ਵਗਦੀ ਹੋਈ, ਭਰਤਪੁਰ ਅਤੇ ਧੌਲਪੁਰ 'ਚੋਂ ਲੰਘ ਕੇ ਜਮੁਨਾ ਵਿਚ ਜਾ ਰਲਦੀ ਹੈ। ਮਾਹੀ ਨਦੀ ਮੁੱਖ ਰੂਪ ਵਿਚ ਗੁਜਰਾਤ ਰਾਜ ਦੀ ਨਦੀ ਹੈ। ਹਾਂ ਇਹ ਕੁਝ ਦੂਰੀ ਤਕ ਬਾਂਸਵਾੜਾ 'ਚੋਂ ਵੱਗ ਕੇ ਧੁਰ ਦੱਖਣ ਵਿਚ ਡੂੰਗਰ ਪੁਰ ਦੀ ਸੀਮਾ ਦੇ ਨਾਲ ਨਾਲ ਜ਼ਰੂਰ ਲੰਘਦੀ ਹੈ।

## ਝੀਲਾਂ ਅਤੇ ਸਰੋਵਰ

ਰਾਜਸਥਾਨ ਵਿਚ ਮਿੱਠੇ ਪਾਣੀ ਦੀਆਂ ਕੁਦਰਤੀ ਝੀਲਾਂ ਕੋਈ ਨਹੀਂ। ਸਾਂਭਰ ਦੀ ਖਾਰੇ ਪਾਣੀ ਵਾਲੀ (ਨਮਕ ਵਾਲੀ) ਝੀਲ ਹੀ ਇਕ ਕੁਦਰਤੀ ਝੀਲ ਹੈ। ਇਹ ਝੀਲ ਅਜਮੇਰ ਤੋਂ ਕੋਈ 64 ਕਿਲੋਮੀਟਰ ਉੱਤਰ-ਪੱਛਮ ਵੱਲ ਪਹਾੜੀਆਂ ਨਾਲ ਘਿਰੀ ਹੋਈ ਇਕ ਘਾਟੀ ਵਿਚ ਸਥਿਤ ਹੈ। ਬਰਸਾਤੀ ਮੌਸਮ ਵਿਚ ਇਸ ਝੀਲ ਦਾ ਪਾਣੀ ਕੋਈ 32 ਕਿਲੋਮੀਟਰ ਦੀ ਲੰਮਾਈ ਤਕ ਫੈਲ ਜਾਂਦਾ ਹੈ ਤੇ ਇਸ ਦੀ ਚੌੜਾਈ 4.5 ਕਿਲੋਮੀਟਰ ਤਕ ਹੁੰਦੀ ਹੈ। ਗਰਮੀਆਂ ਦੇ ਮੌਸਮ ਵਿਚ ਇਹ ਝੀਲ ਸੁਕ ਕੇ ਬਹੁਤ ਛੋਟੀ ਰਹਿ ਜਾਂਦੀ ਹੈ। ਨਮਕੀਨ ਪਾਣੀ ਦੀ ਇਕ ਹੋਰ ਝੀਲ ਵੀ ਹੈ, ਜਿਸ

ਦਾ ਨਾਂ ਹੈ ਡੀਡਵਾਨਾ ।

ਰਾਜਸਥਾਨ ਬਣਾਉਟੀ ਝੀਲਾਂ ਲਈ ਬਹੁਤ ਪ੍ਰਸਿਧ ਹੈ। ਇਸ ਤਰ੍ਹਾਂ ਦੀਆਂ ਬਹੁਤ ਪ੍ਰਸਿੱਧ ਝੀਲਾਂ ਉਦੇਪੁਰ ਵਿਚ ਹਨ। ਜੈਸਮੰਦ ਤਾਲ ਉਦੇਪੁਰ ਤੋਂ ਦੱਖਣ ਪੂਰਬ ਵਾਲੇ ਪਾਸੇ 48 ਕਿਲੋਮੀਟਰ ਦੇ ਫ਼ਾਸਲੇ ਤੇ ਹੈ। ਸਮੁੰਦਰ ਦੀ ਸਤਹ ਤੋਂ 294 ਮੀਟਰ ਉਚੀ ਇਹ ਝੀਲ "ਸੰਸਾਰ ਦੀਆਂ ਸਭ ਤੋਂ ਵੱਡੀਆਂ ਬਣਾਉਟੀ ਝੀਲਾਂ ਵਿਚੋਂ ਇਕ ਹੈ।"[4] ਇਸ ਝੀਲ ਦੇ ਪੱਛਮ ਵੱਲ ਦੀਆਂ ਪਹਾੜੀਆਂ, ਇਸ ਵਿਚਲੇ ਛੋਟੇ ਛੋਟੇ ਰੁੱਖਾਂ ਨਾਲ ਭਰੇ ਦੀਪਾਂ, ਅਤੇ ਉੱਤਰੀ ਕੰਢੇ ਦੀਆਂ ਮੱਛਲੀ ਪਕੜਨ ਦੇ ਮਨੋਰਥ ਲਈ ਬਣਾਈਆਂ ਮਛੇਰਿਆਂ ਦੀਆਂ ਝੋਂਪੜੀਆਂ ਨੇ ਇਸ ਝੀਲ ਦੀ ਸੁੰਦਰਤਾ ਨੂੰ ਹੋਰ ਵੀ ਵਧਾ ਦਿੱਤਾ ਹੈ। ਇਸ ਤਾਲ ਨੂੰ ਰਾਣਾ ਜੈ ਸਿੰਘ (ਦੂਜੇ) ਨੇ ਗੋਮਤੀ ਨਾਂ ਦੇ ਬਾਰਾਂਮਾਸੀ ਨਾਲੇ ਉਤੇ ਇਕ ਸ਼ਾਨਦਾਰ ਬੰਨ੍ਹ ਮਰਵਾ ਕੇ 1685 ਅਤੇ 1691 ਦੇ ਦਰਮਿਆਨ ਤਿਆਰ ਕਰਵਾਇਆ ਸੀ। ਰਾਜਾ ਸਮੁੰਦ ਤਾਲ ਉਦੇਪੁਰ ਤੋਂ ਲਗਪਗ 60 ਕਿਲੋਮੀਟਰ ਉੱਤਰ, ਉੱਤਰ-ਪੂਰਬ ਵਿਚ ਹੈ। ਇਸ ਨੂੰ ਰਾਜਾ ਰਾਜ ਸਿੰਘ (ਪਹਿਲੇ) ਨੇ ਇਕ ਬੰਨ੍ਹ ਮਰਵਾ ਕੇ 1662 ਅਤੇ 1676 ਦੇ ਦਰਮਿਆਨ ਬਣਵਾਇਆ ਸੀ। ਉਸ ਦੀ ਉਸਾਰੀ ਨਾਲ ਇਥੋਂ ਦੀ ਭੁੱਖੀਂ ਮਰਦੀ ਜਨਤਾ ਦੇ ਕਸ਼ਟ ਕੱਟੇ ਗਏ ਸਨ। ਦਰਅਸਲ ਰਾਜਸਥਾਨ ਵਿਚ ਇਹ "ਸਭ ਤੋਂ ਪੁਰਾਣਾ ਕਾਲ ਪੀੜਤ ਸਹਾਇਤਾ ਕਾਰਜ ਹੈ।"[5] ਉਦੇਪੁਰ ਤੋਂ 13 ਕਿਲੋਮੀਟਰ ਪੂਰਬ ਵੱਲ ਉਦੇ ਸਾਗਰ ਨਾਂ ਦਾ ਤਾਲ ਹੈ। ਇਸ ਤਾਲ ਦੇ ਬਣਾਉਣ ਲਈ ਵੱਡੇ ਵੱਡੇ ਪੱਥਰਾਂ ਨਾਲ ਇਕ ਬਹੁਤ ਉਚਾ ਬੰਨ੍ਹ ਰਾਣਾ ਉਦੇ ਸਿੰਘ ਨੇ ਸੰਨ 1559 ਅਤੇ 1565 ਦਰਮਿਆਨ ਮਰਵਾਇਆ ਸੀ। ਪਿਚੋਲਾ ਤਾਲ, ਜਿਸ ਦੇ ਨਿਰਮਲ ਜਲ ਵਿਚ ਉਦੇਪੁਰ ਦੇ ਸ਼ਾਨਦਾਰ ਮਹੱਲ ਪ੍ਰਤਿਬਿੰਬਿਤ ਹੁੰਦੇ ਹਨ, "ਸਾਰੇ ਸੰਸਾਰ ਵਿਚ ਨਹੀਂ ਤਾਂ ਭਾਰਤ ਵਿਚ ਤਾਂ ਸਭ ਤੋਂ ਸੁੰਦਰ ਤਾਲ ਹੈ।"[6] ਆਖਿਆ ਜਾਂਦਾ ਹੈ ਕਿ ਇਸ ਤਾਲ ਨੂੰ ਚੌਧਵੀਂ ਸਦੀ ਦੇ ਅਖੀਰ ਤੇ ਇਕ ਬਣਜਾਰੇ ਨੇ ਬਣਵਾਇਆ ਸੀ। ਪਰ ਬਾਅਦ ਵਿਚ ਇਸ ਦੇ ਤਟ-ਬੰਦ ਨੂੰ ਰਾਣਾ ਉਦੇ ਸਿੰਘ ਨੇ ਸੰਨ 1560 ਵਿਚ ਬਣਵਾਇਆ ਸੀ। ਇਸ ਤਾਲ ਦੇ ਮੱਧ ਵਿਚ ਦੋ ਮਹੱਲ ਹਨ। ਜੱਗ ਮੰਦਿਰ ਤੇ ਜਗ ਨਿਵਾਸ-ਜਿਨ੍ਹਾਂ ਨਾਲ ਤਾਲ ਦੀ ਸ਼ਾਨ ਵਿਚ ਹੋਰ ਵੀ ਵਾਧਾ ਹੋ ਗਿਆ ਹੈ। ਪਿਚੋਲਾ ਤਾਲ ਦੇ ਉੱਤਰ ਵੱਲ ਫ਼ਤਹਿ ਸਾਗਰ ਨਾਂ ਦਾ ਇਕ ਹੋਰ ਬਹੁਤ ਸੁੰਦਰ ਤਾਲ ਹੈ। ਇਸ ਦੇ ਤੱਟ-ਬੰਧ ਦੀ ਨੀਂਹ ਸੰਨ 1889 ਵਿਚ ਡਿਊਕ ਆਫ਼ ਕਨਾਟ ਨੇ ਰੱਖੀ ਸੀ। ਇਸ ਤਾਲ ਵਾਸਤੇ ਪਾਣੀ ਇਕ ਨਹਿਰ ਰਾਹੀ ਆਉਂਦਾ ਹੈ।

ਰਾਜਸਥਾਨ ਦੇ ਸਰਵਸਰੇਸ਼ਠ ਤਾਲਾਂ ਵਿਚੋਂ ਇਕ ਅੱਨਾਸਗਰ ਹੈ ਜੋ ਅਜਮੇਰ ਵਿਚ ਸਥਿਤ ਹੈ। ਇਸ ਬਣਾਉਟੀ ਝੀਲ ਨੂੰ ਬਣਾਉਣ ਲਈ ਦੋ ਪਹਾੜੀਆਂ ਦੇ

ਦਰਮਿਆਨ ਇਕ ਬੰਨ੍ਹ ਮਾਰਨਾ ਪਿਆ ਸੀ। ਇਸ ਦਾ ਨਿਰਮਾਣ ਰਾਜਾ ਅਰਨੋਰਾਜਾ ਜਾਂ ਅੱਨਾਜੀ ਨੇ ਸੰਨ 1135-1150 ਦੇ ਲਗਪਗ ਕਰਵਾਇਆ ਸੀ। ਇਹ ਤਾਲ ਪੂਰਾ ਭਰ ਜਾਏ ਤਾਂ ਇਸ ਦਾ ਘੇਰ ਕੋਈ 13 ਕਿਲੋਮੀਟਰ ਦੇ ਬਰਾਬਰ ਹੁੰਦਾ ਹੈ। "ਪੂਰਨਮਾਸ਼ੀ ਵਾਲੀ ਰਾਤ ਇਸ ਸਾਗਰ ਦੇ ਪਾਣੀ ਵਿਚ ਸ਼ਾਹਜਹਾਨ ਦੀਆਂ ਸੰਗ ਮਰਮਰ ਦੀਆਂ ਛਤਰੀਆਂ ਦਾ ਝਲਕਾਰਾ ਪੈਂਦਾ ਹੈ, ਤਾਂ ਉਸ ਸਮੇਂ ਅੱਨਾਸਾਗਰ ਦੇ ਤੱਟਬੰਧ ਅਤੇ ਝੀਲ ਦਾ ਨਜ਼ਾਰਾ ਅਤਿ ਮਨੋਹਰ ਹੁੰਦਾ ਹੈ।"[7] ਅਜਮੇਰ ਦੇ ਕੋਈ 11 ਕਿਲੋਮੀਟਰ ਉੱਤਰ-ਪੱਛਮ ਵੱਲ, ਨਾਗਪਾਹੜ ਦੇ ਉਸ ਪਾਸੇ, ਪੁਸ਼ਕਰ ਦਾ ਪਵਿੱਤਰ ਤਾਲ ਹੈ। ਇਸ ਤਾਲ ਬਾਰੇ ਕਰਨਲ ਟਾਡ ਨੇ ਲਿਖਿਆ ਸੀ ਕਿ "ਪੁਸ਼ਕਰ ਭਾਰਤ ਵਿਚ ਸਭ ਤੋਂ ਪਵਿੱਤਰ ਤਾਲ ਹੈ, ਇਸ ਪੱਖ ਵਿਚ ਇਸ ਸਰੋਵਰ ਦਾ ਮੁਕਾਬਲਾ ਬਸ ਤਿੱਬਤ ਦੀ ਮਾਨਸਰੋਵਰ ਝੀਲ ਹੀ ਕਰ ਸਕਦੀ ਹੈ।"[8] ਇਸ ਤਾਲ ਦੀ ਪਵਿੱਤ੍ਰਤਾ ਦਾ ਆਧਾਰ ਇਹ ਵਿਸ਼ਵਾਸ ਹੈ ਕਿ ਇਥੇ ਬ੍ਰਹਮਾ ਨੇ ਯੱਗ ਕੀਤਾ ਸੀ ਤੇ ਇਥੇ ਸਰਸਵਤੀ ਪੰਜ ਧਾਰਾਵਾਂ ਵਿਚ ਪ੍ਰਗਟ ਹੁੰਦੀ ਹੈ। ਅਜਮੇਰ 'ਚ ਦੋ ਹੋਰ ਤਾਲ ਹਨ, ਇਕ ਵਿਸ਼ਾਲ ਸਾਗਰ (ਲਗਪਗ ਸੰਨ 1152 ਤੋਂ 1163 ਤਕ ਰਾਜ ਕਰਨ ਵਾਲੇ ਵਿਸ਼ਾਲ ਦੇਵ ਦੁਆਰਾ ਤਿਆਰ ਕਰਵਾਇਆ) ਅਤੇ ਦੂਜਾ ਫੈਸਾਗਰ (1891-92 ਵਿਚ ਅਜਮੇਰ ਦੀ ਮਿਊਂਸਪਿਲ ਕਮੇਟੀ ਦੁਆਰਾ ਬਣਵਾਇਆ)। ਪਰ ਇਹ ਦੋਨੋ ਤਾਲ ਕੋਈ ਬਹੁਤੇ ਮਹੱਤਵਪੂਰਣ ਨਹੀਂ। ਰਾਜਸਥਾਨ ਦੇ ਹੋਰ ਮਹੱਤਵਪੂਰਨ ਤਾਲ ਹਨ ਜੋਧਪੁਰ ਸਥਿਤ ਬਾਲਸਮੰਦ ਤਾਲ ਅਤੇ ਸਰਦਾਰ ਸਮੰਦ ਤਾਲ ਤੇ ਅਲਵਰ ਵਿਚ ਸਥਿਤ ਜੈਸਮੰਦ ਤਾਲ।

ਆਬੂ ਪਹਾੜ ਦਾ ਨੱਕੀ ਤਲਾਓ ਇਕ ਹੋਰ ਪ੍ਰਸਿੱਧ ਝੀਲ ਹੈ। ਉੱਚੀਆ ਉੱਚੀਆਂ ਪਹਾੜੀਆਂ ਵਿਚ ਘਿਰੀ ਹੋਣ ਕਾਰਨ ਇਹ ਝੀਲ ਬਹੁਤ ਹੀ ਸੁੰਦਰ ਲਗਦੀ ਹੈ। ਇਹ ਝੀਲ ਕੇਵਲ ਪੱਛਮੀ ਪਾਸਿਓਂ ਹੀ ਖੁਲ੍ਹੀ ਹੈ, ਜਿਸ ਦੀ ਤੰਗ ਘਾਟੀ ਵਿਚੋਂ ਹੇਠ ਦੂਰ ਦੇ ਮੈਦਾਨ ਨਜਰ ਆਉਂਦੇ ਹਨ। ਇਸ ਝੀਲ ਨੇ ਆਬੂ ਪਹਾੜ ਦੀ ਸੁੰਦਰਤਾ ਨੂੰ ਚਾਰ ਚੰਨ ਲਾ ਦਿੱਤੇ ਹਨ। ਫੈਰਗੂਸਨ ਤਾਂ ਆਖਦਾ ਹੈ ਕਿ ਭਾਰਤ ਵਿਚ ਹੋਰ ਕੋਈ ਥਾਂ ਵੀ ਇੰਨਾ ਸੁੰਦਰ ਨਹੀਂ। ਆਖਿਆ ਜਾਂਦਾ ਹੈ ਕਿ ਇਸ ਝੀਲ ਨੂੰ ਦੇਵਤਿਆਂ ਨੇ ਖੁਦ ਆਪਣੇ ਨਹੁੰਆਂ ਨਾਲ ਖੋਦ ਕੇ ਤਿਆਰ ਕੀਤਾ ਸੀ।

## ਪੌਣ-ਪਾਣੀ

ਬਾਕੀ ਮਾਰੂਥਲੀ ਤੇ ਨੀਮ-ਖੁਸ਼ਕ ਇਲਾਕਿਆਂ ਵਾਂਗ, ਰਾਜਸਥਾਨ ਦੇ ਪੌਣ-ਪਾਣੀ ਦੀ ਵੀ ਇਕ ਵਿਸ਼ੇਸ਼ਤਾ ਇਹ ਹੈ ਕਿ ਇਥੋਂ ਦਾ ਤਾਪਮਾਨ ਅਤਿ ਦਰਜੇ ਤਕ ਚਲਾ ਜਾਂਦਾ ਹੈ। ਸਰਦੀਆਂ ਵਿਚ ਬਹੁਤ ਸਖ਼ਤ ਸਰਦੀ ਪੈਂਦੀ ਹੈ ਤੇ ਕਈ ਥਾਵਾਂ ਤੇ

ਤਾਪਮਾਨ ਬਰਫ਼ ਜੰਮਣ ਦੇ ਬਿੰਦੂ ਤੋਂ ਵੀ ਹੇਠ ਚਲਾ ਜਾਂਦਾ ਹੈ ਤੇ ਕੱਕਰ ਪੈਣ ਲਗ ਪੈਂਦਾ ਹੈ। ਦੂਜੇ ਪਾਸੇ ਗਰਮੀਆਂ ਦੇ ਮੌਸਮ ਵਿਚ ਬੜੇ ਕੜਾਕੇ ਦੀ ਸਾੜ ਭੁੰਨ ਦੇਣ ਵਾਲੀ ਗਰਮੀ ਪੈਂਦੀ ਹੈ। ਪੱਛਮੀ ਰਾਜਸਥਾਨ ਦਾ ਮਾਰੂਥਲੀ ਇਲਾਕਾ ਭਾਰਤ ਦਾ ਸਭ ਤੋਂ ਵੱਧ ਗਰਮੀ ਵਾਲਾ ਇਲਾਕਾ ਹੈ। ਵਾਯੂ ਮੰਡਲ ਵਿਚਲੀ ਖ਼ੁਸ਼ਕੀ, ਭੋਂ ਦੀ ਪ੍ਰਕ੍ਰਿਤੀ ਅਤੇ ਸਬਜ਼ੇ ਦੀ ਅਣਹੋਂਦ ਵਰਗੇ ਕੁਝ ਕਾਰਨਾਂ ਸਬੱਬ, ਰਾਤ ਪੈਂਦਿਆਂ ਹੀ ਤਾਪਮਾਨ ਬੜੀ ਤੇਜ਼ੀ ਨਾਲ ਡਿਗਣ ਲਗ ਪੈਂਦਾ ਹੈ ਤੇ ਇਸ ਤਰ੍ਹਾਂ ਯਕਦਮ ਹੀ ਬਹੁਤ ਵਧ ਜਾਣ ਵਾਲੀ ਸਰਦੀ ਬਹੁਤ ਕਸ਼ਟਕਾਰੀ ਹੁੰਦੀ ਹੈ।

ਸਰਦੀ ਦਾ ਮੌਸਮ ਦਸੰਬਰ ਤੋਂ ਫ਼ਰਵਰੀ ਤਕ ਚਲਦਾ ਹੈ। ਸਾਲ ਦਾ ਸਭ ਤੋਂ ਠੰਡਾ ਮਹੀਨਾ ਜਨਵਰੀ ਦਾ ਹੁੰਦਾ ਹੈ। ਉੱਤਰੀ ਭਾਰਤ ਉੱਤੇ ਚਲਣ ਵਾਲੀਆਂ ਪੱਛਮੀ ਹਵਾਵਾਂ ਕਾਰਨ ਇਥੇ ਵੀ ਸੀਤ ਲਹਿਰ ਆ ਜਾਂਦੀ ਹੈ ਤੇ ਕਈ ਵਾਰ ਤਾਂ ਤਾਪਮਾਨ ਬਰਫ਼ ਜੰਮਨ ਦੇ ਤਾਪਮਾਨ ਨਾਲੋਂ ਵੀ 2 ਤੋਂ 4 ਡਿਗਰੀ ਸੈਂਟੀਗਰੇਡ ਤਕ ਹੇਠ ਚਲਾ ਜਾਂਦਾ ਹੈ, ਖ਼ਾਸ ਤੌਰ ਤੇ ਉੱਤਰ-ਪੱਛਮੀ ਰਾਜਸਥਾਨ ਵਿਚ। ਮਾਰਚ ਦੇ ਅੱਧ ਤੋਂ ਤਾਪਮਾਨ ਫਿਰ ਵਧਣ ਲਗ ਪੈਂਦਾ ਹੈ ਤੇ ਅਪ੍ਰੈਲ ਤੋਂ ਜੂਨ ਤਕ ਗਰਮੀ ਦਾ ਮੌਸਮ ਚਲਦਾ ਹੈ। ਆਮ ਤੌਰ ਤੇ ਮਈ ਦਾ ਮਹੀਨਾ ਸਭ ਤੋਂ ਵੱਧ ਗਰਮੀ ਦਾ ਮਹੀਨਾ ਹੁੰਦਾ ਹੈ। ਮਈ ਵਿਚ ਰਾਜਸਥਾਨ ਦੇ ਬਹੁਤੇ ਹਿਸਿਆਂ ਵਿਚ ਔਸਤ ਅਧਿਕਤਮ ਤਾਪਮਾਨ 40 ਤੋਂ 42 ਡਿਗਰੀ ਸੈਂਟੀਗਰੇਡ ਤਕ ਹੁੰਦਾ ਹੈ। ਖ਼ੁਸ਼ਕ ਵਾਤਾਵਰਣ, ਸਾਫ਼ ਆਸਮਾਨ ਅਤੇ ਭੋਂ ਦੇ ਰੇਤਲੀ ਹੋਣ ਕਾਰਨ, ਸੂਰਜ ਦੇ ਡੁੱਬਣ ਦੇ ਤੁਰੰਤ ਬਾਅਦ ਹੀ ਭੋਂ ਅੰਦਰਲੀ ਗਰਮੀ ਬੜੀ ਤੇਜ਼ੀ ਨਾਲ ਉਡਣੀ ਸ਼ੁਰੂ ਹੋ ਜਾਂਦੀ ਹੈ, ਜਿਸ ਦੇ ਫਲਸਰੂਪ ਰਾਤ ਦਾ ਨਿਮਨਤਮ ਤਾਪਮਾਨ ਬਹੁਤ ਘਟ ਜਾਂਦਾ ਹੈ। ਦਿਨ ਦੇ ਵੇਲੇ ਤੇਜ਼ ਧੁੱਪ ਤੇ ਗਰਮ ਲੂ ਬਹੁਤ ਹੀ ਦੁਖਦਾਈ ਹੁੰਦੀਆਂ ਹਨ। ਕਦੀ ਕਦੀ ਹਨੇਰੀ-ਤੂਫ਼ਾਨ ਕਾਰਨ ਤਾਪਮਾਨ ਤੇਜ਼ੀ ਨਾਲ ਡਿੱਗ ਜਾਂਦਾ ਹੈ। ਇਸੇ ਤਰ੍ਹਾਂ ਹੀ ਕਈ ਵਾਰ ਗਰਜ ਵਾਲੇ ਤੂਫ਼ਾਨ ਥੋੜਾ ਬਹੁਤ ਮੀਂਹ ਵੀ ਵਸਾ ਦਿੰਦੇ ਹਨ ਤੇ ਕੁਝ ਦੇਰ ਲਈ ਸੜਦੀ ਬਲਦੀ ਗਰਮੀ ਤੋਂ ਛੁਟਕਾਰਾ ਹੋ ਜਾਂਦਾ ਹੈ।

ਮਾਨਸੂਨ ਦੀਆਂ ਬਰਸਾਤਾਂ ਦੇ ਸ਼ੁਰੂ ਹੋਣ ਨਾਲ ਦੱਖਣੀ ਹਿੱਸੇ ਵਿਚ ਗਰਮੀ ਘਟ ਜਾਂਦੀ ਹੈ, ਪਰ ਉੱਤਰੀ ਰਾਜਸਥਾਨ ਵਿਚ ਗਰਮੀ ਪੈਂਦੀ ਰਹਿੰਦੀ ਹੈ। ਹਾਂ ਇਸ ਮੌਸਮ ਵਿਚ ਗਰਮੀ ਪਹਿਲਾਂ ਦੀ ਨਿਸਬਤ ਜ਼ਰੂਰ ਘਟ ਜਾਂਦੀ ਹੈ। ਸਤੰਬਰ ਦੇ ਦੂਜੇ ਹਫ਼ਤੇ ਵਿਚ ਮਾਨਸੂਨ ਦੇ ਖ਼ਤਮ ਹੋ ਜਾਣ ਤੇ ਦੋਬਾਰਾ ਗਰਮੀ ਸ਼ੁਰੂ ਹੋ ਜਾਣੀ ਕੋਈ ਅਨੋਖੀ ਗੱਲ ਨਹੀਂ ਜੋ ਅੱਧ ਅਕਤੂਬਰ ਤਕ ਚਲ ਸਕਦੀ ਹੈ। ਇਸ ਦੇ ਬਾਅਦ ਗਰਮੀ ਘਟਣ ਲਗ ਪੈਂਦੀ ਹੈ। ਸਤੰਬਰ ਤੋਂ ਸਰਦੀਆਂ ਦੇ ਮੌਸਮ ਦਾ ਸ਼ੁਰੂਆਤ ਹੋ ਜਾਂਦਾ ਹੈ।

ਰਾਜਸਥਾਨ ਦੇ ਭਿੰਨ ਭਿੰਨ ਇਲਾਕਿਆਂ ਵਿਚ ਹੋਣ ਵਾਲੀ ਵਰਖਾ ਦੀ ਮਾਤ੍ਰਾ ਵੀ ਬਹੁਤ ਵੱਧ ਘੱਟ ਹੁੰਦੀ ਹੈ। ਅਰਾਵਲੀ ਪਹਾੜੀਆਂ ਦੇ ਪੂਰਬ ਦੇ ਇਲਾਕੇ ਵਿਚ, ਪੱਛਮੀ ਇਲਾਕੇ ਦੀ ਨਿਸਬਤ ਵਧੀਕ ਵਰਖਾ ਹੁੰਦੀ ਹੈ। ਪੱਛਮੀ ਰਾਜਸਥਾਨ ਵਿਚ ਵਰਖਾ ਐਵੇਂ ਨਾਂ-ਮਾਤ੍ਰ ਹੀ ਹੁੰਦੀ ਹੈ। ਰਾਜਸਥਾਨ ਦਾ ਇਹ ਭਾਗ, ਏਸ਼ੀਆ ਦੇ ਉਸ ਖੇਤ ਦੀ ਸੀਮਾ ਦੇ ਅਤਿਅੰਤ ਨੇੜੇ ਹੈ, ਜੋ ਸੰਸਾਰ ਦੇ ਵਰਖਾਹੀਨ ਭਾਗ ਅਖਵਾਂਦੇ ਹਨ। ਇਸ ਦੇ ਬਾਵਜੂਦ ਵੀ ਭਾਰਤੀ ਮਹਾਸਾਗਰ ਤੋਂ ਆਉਣ ਵਾਲੀਆਂ ਦੱਖਣ-ਪੱਛਮੀ ਹਵਾਵਾਂ ਇਸ ਇਲਾਕੇ ਵਿਚ ਹਰ ਸਾਲ ਥੋੜੀ ਬਹੁਤੀ ਵਰਖਾ ਕਰ ਹੀ ਜਾਂਦੀਆਂ ਹਨ। ਇਸ ਲਈ ਵਾਰਸ਼ਿਕ ਵਰਖਾ ਦੀ ਮਾਤ੍ਰਾ ਵਿਚ ਬਹੁਤ ਭਿੰਨਤਾ ਹੁੰਦੀ ਹੈ। ਜੈਸਲਮੇਰ ਵਿਚ ਵਾਰਸ਼ਿਕ ਵਰਖਾ 178.5 ਮਿਲੀਮੀਟਰ, ਫਲੋਦੀ ਵਿਚ 235.8, ਸ੍ਰੀ ਗੰਗਾਨਗਰ ਵਿਚ 303.3, ਬੀਕਾਨੇਰ ਵਿਚ 306.1 ਅਤੇ ਜੋਧਪੁਰ ਵਿਚ 366.0 ਮਿਲੀਮੀਟਰ ਹੁੰਦੀ ਹੈ। ਵਰਖਾ ਦੇ ਇਨਾ ਘੱਟ ਹੋਣ ਦਾ ਕਾਰਨ ਇਹ ਹੈ ਕਿ ਵਰਖਾ ਵਾਲੇ ਬਦਲਾਂ ਨੂੰ ਇੱਥੇ ਪਹੁੰਚਣ ਤਕ ਬਹੁਤ ਲੰਮੇ ਚੌੜੇ ਗਰਮ ਰੇਤੀਲੇ ਇਲਾਕੇ ਵਿਚੋਂ ਦੀ ਲੰਘਣਾ ਪੈਂਦਾ ਹੈ ਤੇ ਉਹ ਇਸ ਤੋਂ ਪਹਿਲਾਂ ਹੀ ਆਪਣਾ ਬਹੁਤ ਸਾਰਾ ਪਾਣੀ ਕਾਠੀਆਵਾੜ ਦੇ ਉੱਚੇ ਉੱਚੇ ਪਹਾੜਾਂ ਅਤੇ ਨੇੜੇ ਦੀਆਂ ਅਰਾਵਲੀ ਦੀਆਂ ਢਲਵਾਨਾਂ ਉੱਤੇ ਵਸਾ ਚੁਕਦੇ ਹਨ। ਰਾਜਸਥਾਨ ਦੇ ਦੱਖਣ-ਪੱਛਮੀ ਭਾਗ ਤਕ ਬੱਦਲ ਸਿੱਧੇ ਹੀ ਬਿਨਾਂ ਕਿਸੇ ਰੁਕਾਵਟ ਦੇ ਪਹੁੰਚ ਜਾਂਦੇ ਹਨ, ਤੇ ਰਸਤੇ ਦੇ ਇਲਾਕੇ ਵਿਚ ਮੁਕਾਬਲਤਨ ਵਧੀਕ ਵਰਖਾ ਹੋਣ ਕਾਰਨ ਰਾਹ ਵਿਚ ਬੱਦਲਾ ਦਾ ਪਾਣੀ ਭਾਫ ਬਣ ਕੇ ਵੀ ਘੱਟ ਉੱਡਦਾ ਹੈ। ਇਸ ਲਈ ਰਾਜਸਥਾਨ ਦੇ ਇਸ ਦੱਖਣ-ਪੱਛਮੀ ਇਲਾਕੇ ਵਿਚ ਕਈ ਵਾਰ ਅੱਛੀ ਖ਼ਾਸੀ ਵਰਖਾ ਹੋ ਜਾਦੀ ਹੈ। ਅਰਾਵਲੀ ਦੇ ਦੱਖਣ-ਪੱਛਮ ਦੇ ਇਨ੍ਹਾਂ ਉੱਚੇ ਇਲਾਕਿਆਂ ਨੂੰ ਛੱਡ ਦਿਤਾ ਜਾਏ, ਤਾਂ ਰਾਜਸਥਾਨ ਦੇ ਬਾਕੀ ਦੇ ਦੱਖਣ-ਪੂਰਬੀ ਹਿੱਸੇ ਵਿਚ ਵਰਖਾ ਚੰਗੀ ਚੋਖੀ ਹੋ ਜਾਂਦੀ ਹੈ। ਬਾਂਸਵਾੜਾ ਤੋਂ ਲੈ ਕੇ ਝਾਲਵਾੜ ਅਤੇ ਕੋਟਾ ਤਕ ਦੇ ਰਾਜਸਥਾਨ ਦੇ ਦੱਖਣੀ ਭਾਗ ਨੂੰ ਕੇਵਲ ਭਾਰਤੀ ਮਹਾਂਸਾਗਰ ਤੋਂ ਆਉਣ ਵਾਲੀ ਉਸ ਮਾਨਸੂਨ ਦਾ ਪਾਣੀ ਹੀ ਨਹੀਂ ਮਿਲਦਾ ਜੋ ਨਰਬਦਾ ਅਤੇ ਮਾਹੀ ਨਦੀਆਂ ਦੀਆਂ ਵਾਦੀਆ ਤੋਂ ਲੈ ਕੇ ਚੰਬਲ ਦੇ ਇਲਾਕੇ ਤਕ ਫੈਲੀ ਹੁੰਦੀ ਹੈ। ਰਾਜਸਥਾਨ ਦੇ ਇਸ ਇਲਾਕੇ ਨੂੰ ਤਾਂ ਬੰਗਾਲ ਦੀ ਖਾੜੀ ਤੋਂ ਦੱਖਣ-ਪੂਰਬ ਵਿਚ ਆਉਣ ਵਾਲੀ ਮਾਨਸੂਨ ਦੇ ਬਚੇ ਖੁਚੇ ਭਾਗਾਂ 'ਚੋਂ ਵੀ ਥੋੜੀ ਬਹੁਤ ਵਰਖਾ ਮਿਲ ਜਾਂਦੀ ਹੈ। ਮਾਨਸੂਨ ਦੀ ਇਹ ਸ਼ਾਖਾ ਕਈ ਵਾਰ ਮੇਵਾੜ ਵਿਚ ਵੀ ਵਰਖਾ ਕਰ ਜਾਂਦੀ ਹੈ। ਰਾਜਸਥਾਨ ਦੇ ਇਸ ਇਲਾਕੇ ਵਿਚ ਜੇ ਦੱਖਣ ਪੱਛਮ ਤੋਂ ਆਉਣ ਵਾਲੀ ਬਰਸਾਤ ਅਗੇਤੀ ਹੋ ਜਾਏ ਤਾਂ ਦੱਖਣ ਪੂਰਬ ਤੋਂ ਬਾਅਦ ਵਿਚ ਆਉਣ ਵਾਲੀ ਵਰਖਾ ਮੌਸਮ

ਦੇ ਪਿਛਲੇਰੇ ਭਾਗ ਵਿਚ ਇਸ ਦੀ ਕਮੀ ਪੂਰੀ ਕਰ ਜਾਂਦੀ ਹੈ। ਇਸ ਤਰ੍ਹਾਂ ਇਸ ਇਲਾਕੇ ਵਿਚ ਤਾਂ ਚੰਗੀ ਬਰਸਾਤ ਤਕਰੀਬਨ ਯਕੀਨੀ ਹੀ ਹੁੰਦੀ ਹੈ। ਵਾਰਸ਼ਿਕ ਵਰਖਾ ਉਦੇਪੁਰ ਵਿਚ 638.1, ਕੋਟਾ ਵਿਚ 795.6 ਅਤੇ ਝਾਲਵਾੜ ਵਿਚ 1089.3 ਮਿਲੀਮੀਟਰ ਹੈ। ਅਜਮੇਰ ਤੋਂ ਲੈ ਕੇ ਜੈਪੁਰ ਤਕ ਦੇ ਕੇਂਦਰੀ ਇਲਾਕੇ ਵਿਚ ਵਰਖਾ ਦੀ ਮਾਤ੍ਰਾ ਵਿਚ ਵਾਧਾ ਘਾਟਾ ਹੁੰਦਾ ਰਹਿੰਦਾ ਹੈ। ਪੂਰਬੀ ਹਵਾਵਾਂ ਸ਼ਕਤੀਸ਼ਾਲੀ ਹੋਣ, ਤਾਂ ਉਨ੍ਹਾਂ ਨਾਲ ਬੰਗਾਲ ਦੀ ਖਾੜੀ ਤੋਂ ਆਈ ਚੰਗੀ ਚੋਖੀ ਵਰਖਾ ਹੋ ਜਾਦੀ ਹੈ। ਪਰ ਜੇ ਵਰਖਾ ਦੱਖਣ-ਪੱਛਮੀ ਮਾਨਸੂਨ ਦੀ ਹੋਵੇ ਤਾਂ ਇਹ ਇਕ ਤਾਂ ਪਿਛੇਤੀ ਹੁੰਦੀ ਹੈ ਤੇ ਦੂਜਾ ਹੁੰਦੀ ਵੀ ਘੱਟ ਹੈ। ਕਈ ਵਾਰ ਦੋਨਾਂ ਪਾਸਿਆ ਤੋਂ ਹੀ ਚੰਗੀ ਚੋਖੀ ਵਰਖਾ ਆ ਜਾਂਦੀ ਹੈ। ਇਸ ਸੂਰਤ ਵਿਚ ਕੁਲ ਵਰਖਾ ਪੂਰਬੀ ਭਾਗ ਦੀ ਕੁਲ ਵਰਖਾ ਨਾਲੋਂ ਵੀ ਵਧੀਕ ਹੋ ਜਾਂਦੀ ਹੈ। ਪਰ ਆਮ ਤੌਰ ਤੇ ਇਸ ਇਲਾਕੇ ਵਿਚ ਬਰਸਾਤ ਘਟ ਹੀ ਹੁੰਦੀ ਹੈ। ਅਜਮੇਰ ਦੀ ਵਾਰਸ਼ਿਕ ਵਰਖਾ 520.0 ਮਿਲੀਮੀਟਰ ਅਤੇ ਜੈਪੁਰ ਦੀ 597.9 ਮਿਲੀਮੀਟਰ ਹੈ। ਰਾਜਸਥਾਨ ਦੇ ਧੁਰ ਉੱਤਰੀ ਇਲਾਕੇ ਵਿਚ ਤਾਂ ਵਰਖਾ ਤਾਂ ਹੀ ਹੋ ਸਕਦੀ ਹੈ ਜੇ ਹਵਾਵਾਂ ਬਹੁਤ ਤੇਜ਼ ਹੋਣ ਤੇ ਨਾਲ ਹੀ ਬੱਦਲਾਂ ਵਿਚ ਪਾਣੀ ਵੀ ਚੰਗੀ ਚੋਖੀ ਮਾਤ੍ਰਾ ਵਿਚ ਹੋਵੇ। ਇਸ ਤਰ੍ਹਾਂ ਮੋਟੇ ਤੌਰ ਤੇ ਆਖਿਆ ਜਾ ਸਕਦਾ ਹੈ ਕਿ ਉੱਤਰ-ਪੱਛਮ ਵਿਚ ਬਾਕੀਨੇਰ ਅਤੇ ਜੈਸਲਮੇਰ ਤੋਂ ਲੈ ਕੇ ਦੱਖਣ ਵਿਚ ਬਾਂਸਵਾੜਾ ਅਤੇ ਦੱਖਣ-ਪੂਰਬ ਵਿਚ ਕੋਟਾ ਤੇ ਝਾਲਵਾੜ ਤਕ ਵਰਖਾ ਦੀ ਮਾਤ੍ਰਾ ਹੌਲੀ ਹੌਲੀ ਵਧੀ ਜਾਂਦੀ ਹੈ ਤੇ 178 ਮਿਲੀਮੀਟਰ ਤੋਂ 1089 ਮਿਲੀਮੀਟਰ ਤਕ ਜਾ ਪੁੱਜਦੀ ਹੈ। ਅਰਾਵਲੀ ਦੀਆਂ ਪਹਾੜੀਆਂ ਨੂੰ ਪਾਰ ਕਰ ਲੈਣ ਦੇ ਬਾਅਦ ਵਰਖਾ ਵਿਚ ਹੋਣ ਵਾਲੀ ਵਰਿਧੀ ਦੀ ਮਾਤ੍ਰਾ ਵਿਚ ਵਾਧਾ ਹੋਰ ਤੇਜ਼ ਹੋ ਜਾਂਦਾ ਹੈ।[9]

## ਰਾਜਸਥਾਨ ਦੇ ਸ਼ਹਿਰ

### ਜੈਪੁਰ

ਰਾਜਸਥਾਨ ਵਿਚ ਕਈ ਪ੍ਰਸਿੱਧ ਸ਼ਹਿਰ ਹਨ। ਇਨ੍ਹਾਂ ਵਿਚੋਂ ਰਾਜਸਥਾਨ ਦੀ ਰਾਜਧਾਨੀ, ਜੈਪੁਰ, ਨਿਸਚੇ ਹੀ ਸਭ ਤੋਂ ਵੱਧ ਮਹੱਤਵਪੂਰਣ ਹੈ। 'ਭਾਰਤ ਦੇ ਗੁਲਾਬੀ ਨਗਰ' ਜੈਪੁਰ ਨੇ, ਗੁਲਾਬੀ ਪੱਥਰ ਦੀਆਂ ਬਣੀਆਂ ਉਸ ਦੀਆਂ ਇਮਾਰਤਾਂ ਨੇ ਤੇ ਸ਼ਹਿਰ ਦੇ ਚਵ੍ਹੀਂ ਪਾਸੀ ਬਣੇ ਹੋਏ ਵੱਡੇ ਵੱਡੇ ਦਰਵਾਜ਼ਿਆਂ ਨੇ ਕਿਸ ਦਾ ਮਨ ਨਹੀਂ ਮੋਹਿਆ ? ਇਥੋਂ ਦੀਆਂ ਇਸਤ੍ਰੀਆਂ ਦੇ ਵਸਤ੍ਰ ਕਿੰਨੇ ਸੁੰਦਰ ਹਨ,

ਰੰਗੇ ਤੇ ਛਾਪੇ ਹੋਏ ਕਪੜੇ (ਨਾਰੰਗੀ, ਕਿਰਮਚੀ, ਨੀਲੇ ਤੇ ਹਰੇ) ਰਸਤਿਆਂ ਤੇ ਸੁੱਕਣ ਲਈ ਖਿਲਾਰੇ ਕਿੰਨੇ ਮਨੋਹਰ ਲਗਦੇ ਹਨ; ਚਾਂਦੀ ਦੇ ਗਹਿਣੀਆਂ ਅਤੇ ਪਿੱਤਲ ਤੇ ਅਨੇਮਲ ਉਤੇ ਰੰਗ ਬਰੰਗੀ ਮੀਨਾਕਾਰੀ ਕਿੰਨੀ ਚਮਕਦੀ ਹੈ; ਅਮੇਰ ਵਲ ਜਾਂਦੇ ਮਸਤੀ ਵਿਚ ਝੂਲਦੇ ਹੋਏ ਹਾਥੀ ਅਤੇ ਵਿਵਾਹ ਜਾਂ ਤਿਉਹਾਰਾ ਦੀ ਖੁਸ਼ੀ ਵਿਚ ਨਿਕਲ ਰਹੇ ਜਲੂਸ ਕਿੰਨੇ ਰਮਣੀਕ ਹਨ। ਇਨ੍ਹਾਂ ਸਭਨਾਂ ਦੇ ਰੰਗਾਂ ਦੀ ਸੁੰਦਰਤਾ ਵੇਖ ਵੇਖ ਅੱਖਾ ਰਜਦੀਆਂ ਹਨ। ਇਹ ਰੰਗ ਬਰੰਗੀਆਂ ਝਾਕੀਆਂ ਦਾ ਇਕ ਜਲੂਸ ਹੀ ਤਾਂ ਹੈ।

ਜੈਪੁਰ ਦੇ ਬਾਜ਼ਾਰ ਤਾਂ ਖਾਸ ਤੌਰ ਤੇ ਮੋਹ ਲੈਂਦੇ ਹਨ। ਇਥੇ ਅਸੀਂ ਅਨੇਕ ਕਾਰੀਗਰਾਂ ਨੂੰ ਕੰਮ ਕਰਦਿਆਂ ਵੇਖ ਸਕਦੇ ਹਾਂ। ਕਿਧਰੇ ਮੀਨੇ ਦਾ ਕੰਮ ਕਰਨ ਵਾਲੇ, ਸੋਨੇ, ਪਿੱਤਲ ਤੇ ਚਾਂਦੀ ਦੀਆਂ ਚਮਕਦੀਆਂ ਚੀਜ਼ਾਂ ਤੇ ਨੱਕਾਸ਼ੀ ਕਰ ਰਹੇ ਹਨ ਤੇ ਤਰ੍ਹਾਂ ਤਰ੍ਹਾਂ ਦੇ ਰੰਗ ਭਰ ਰਹੇ ਹਨ, ਕਿਧਰੇ ਮੂਰਤੀਘਾੜੇ ਸੰਗਮਰਮਰ ਦੀਆਂ ਸੁੰਦਰ ਮੂਰਤੀਆਂ ਘੜ ਰਹੇ ਹਨ ਜਾਂ ਤਰ੍ਹਾ ਤਰ੍ਹਾਂ ਦੇ ਬੇਲ-ਬੂਟਿਆਂ ਦੇ ਡੀਜ਼ਾਈਨ ਉੱਕਰ ਰਹੇ ਹਨ; ਕਿਧਰੇ ਕੁਸ਼ਲ ਕਾਰੀਗਰ ਕੀਮਤੀ ਪੱਥਰਾਂ ਦੀ ਬਾਰੀਕ ਕਟਾਈ ਕਰ ਰਹੇ ਹਨ ਤੇ ਮੋਤੀਆਂ ਦੀਆਂ ਲੜੀਆ ਗੁੰਦ ਰਹੇ ਹਨ; ਕਿਧਰੇ ਕੋਈ ਕਾਰੀਗਰ ਗਹਿਰੇ ਨੀਲੇ ਤੇ ਸਫ਼ੇਦ ਰੰਗ ਦੀ ਚੀਨੀ ਮਿਟੀ ਦੇ ਬਰਤਨਾ ਨੂੰ ਤਰ੍ਹਾਂ ਤਰ੍ਹਾਂ ਦੀਆਂ ਕਲ ਤਮਕ ਸਕਲਾਂ ਵਿਚ ਢਾਲ ਰਿਹਾ ਹੈ; ਕਿਧਰੇ ਚੂੜੀਬਜ਼ ਲਾਖ ਤੇ ਹਾਥੀ ਦੰਦ, ਕੇਸੀਨ ਅਤੇ ਕੱਚ ਨੂੰ ਚੱਕਰ ਦੇ ਦੇ ਕੇ ਘੁਮਾਂਦੇ ਚਲੇ ਆ ਰਹੇ ਹਨ ਤੇ ਉਨ੍ਹਾਂ ਨੂੰ ਚਮਕਦੀਆਂ ਹੋਈਆਂ ਗੋਲ ਗੋਲ ਚੂੜੀਆਂ ਵਿਚ ਬਦਲਦੇ ਜਾ ਰਹੇ ਹਨ ਤੇ ਉਨ੍ਹਾਂ ਤੇ ਤਰ੍ਹਾਂ ਤਰ੍ਹਾਂ ਦੀ ਚਿਤਰਕਾਰੀ ਕਰ ਰਹੇ ਹਨ, ਜਿਸ ਨੂੰ ਵੇਖ ਕੇ ਦਰਸ਼ਕਾਂ ਦੀਆਂ ਅੱਖਾਂ ਚੁੰਧਿਆ ਜਾਂਦੀਆਂ ਹਨ; ਕਿਧਰੇ ਸੁਨਾਰ ਕੰਗਨ ਤੇ ਪਾਜ਼ੇਬਾਂ ਬਣਾ ਰਹੇ ਹਨ ਤੇ ਕਿਧਰੇ ਕਮਰਬੰਦ ਤੇ ਹਾਰ, ਤੇ ਨਾਲ ਹੀ ਉਨ੍ਹਾਂ ਤੇ ਅਨੇਕਾਂ ਤਰ੍ਹਾਂ ਦੇ ਬੇਲ-ਬੂਟਿਆਂ ਦੀ ਨੱਕਾਸ਼ੀ ਕਰ ਰਹੇ ਹਨ; ਅਤੇ ਕਿਧਰੇ ਜੁਲਾਹੇ ਛਾਪੇ ਦੇ ਕਪੜੇ ਤਿਆਰ ਕਰ ਰਹੇ ਹਨ, ਜਿਨ੍ਹਾਂ ਵਿਚ ਫੁੱਲਾਂ, ਜਾਨਵਰਾਂ ਅਤੇ ਹੋਰ ਕਈ ਤਰ੍ਹਾਂ ਦੇ ਭੜਕੀਲੇ ਡੀਜ਼ਾਈਨ ਬਣਾ ਰਹੇ ਹਨ।

ਇਥੋਂ ਦੇ ਵੇਖਣ ਯੋਗ ਮਹੱਤਵਪੂਰਨ ਥਾਂ ਹਨ ਪੁਰਾਣੀ ਨੀਝਸ਼ਾਲਾ (ਜੰਤਰ ਮੰਤਰ) ਸੱਵਰਗ ਸੂਲ (ਇਕ ਉੱਚਾ ਮੀਨਾਰ), ਸ਼ਹਿਰ ਦਾ ਮਹਲ, ਦੱਸ ਮੀਲ ਦੀ ਦੂਰੀ ਤੇ ਪੁਰਾਣੀ ਰਾਜਧਾਨੀ ਅੰਬਰ, ਮੀਰਾਬਾਈ ਦਾ ਮੰਦਰ ਵਾਲਾ ਗਾਲਤਾ, ਨਾਹਰਗੜ੍ਹ ਕਿਲੇ ਦਾ ਮਹੱਲ, ਅਤੇ ਉਸਾਰੀ ਕਲਾ ਦੇ ਨਜ਼ਰੀਏ ਤੋਂ ਮਹੱਤਵਪੂਰਣ ਹੋਰ ਕਈ ਮੰਦਰ। ਸ਼ਹਿਰ ਦਾ ਮਹਲ ਵਿਸ਼ੇਸ਼ ਰੂਪ ਵਿਚ ਵੇਖਣ ਯੋਗ ਹੈ, ਕਿਉਂਕਿ ਇਥੇ ਕੋਮਲ ਕਲਾਵਾਂ ਦੇ ਕੁਝ ਸਰਵਸਰੇਸ਼ਟ ਨਮੂਨੇ ਸੁਰੱਖਿਅਤ ਹਨ, ਜਿਨ੍ਹਾਂ ਲਈ

ਰਾਜਸਥਾਨ ਉਚਿਤ ਰੂਪ ਵਿਚ ਹੀ ਬਹੁਤ ਪ੍ਰਸਿੱਧ ਹੈ। ਇਥੇ ਜੈਪੁਰ ਅਤੇ ਮੁਗ਼ਲ ਸ਼ੈਲੀ ਦੀ ਚਿਤਰਕਲਾ ਦੇ ਕੁਝ ਅਤਿ ਸੁੰਦਰ ਲਘੂ-ਚਿਤਰ, ਬੜੇ ਹੀ ਬਾਰੀਕ ਅੱਖਰਾਂ 'ਚ ਲਿਖੀਆਂ ਗਈਆਂ ਸੰਸਕ੍ਰਿਤ ਅਤੇ ਫ਼ਾਰਸੀ ਦੀਆਂ ਕੁਝ ਦੁਰਲੱਭ ਹੱਥ-ਲਿਖਤਾਂ, ਕਾਲੀਨਾਂ ਅਤੇ ਗ਼ਾਲੀਚਿਆਂ ਦੇ ਬਹੁਤ ਵਧੀਆ ਨਮੂਨੇ, ਅਤੇ ਸੰਗਮਰਮਰ ਤੇ ਕੀਤੀ ਗਈ ਨੱਕਾਸ਼ੀ ਤੇ ਦੀਵਾਲ-ਚਿੱਤਰਾਂ ਦੇ ਮਨੋਹਰ ਨਮੂਨਿਆਂ ਦੇ ਨਾਲ ਨਾਲ, ਦੀਵਾਰਾਂ ਅਤੇ ਅੰਦਰਲੀਆਂ ਛੱਤਾਂ ਤੇ ਜਗਮਗ ਜਗਮਗ ਕਰਨ ਵਾਲਾ ਸ਼ੀਸ਼ੇ ਦਾ ਜੜਾਊ ਕੰਮ ਤੇ ਵੇਲ-ਬੂਟਿਆਂ ਵਾਲੇ ਡੀਜ਼ਾਈਨਾਂ ਦੀ ਵੱਧ ਤੋਂ ਵੱਧ ਮਨਮੋਹਕ ਵੰਨਗੀ ਵੇਖੀ ਜਾ ਸਕਦੀ ਹੈ।

## ਉਦੇਪੁਰ

ਜੈਪੁਰ ਦੇ ਬਾਅਦ ਉਦੇਪੁਰ ਦਾ ਨੰਬਰ ਆਉਂਦਾ ਹੈ, ਜਿਸ ਨੂੰ "ਸੂਰਜਊਦੇ ਦਾ ਨਗਰ" ਆਖਿਆ ਜਾਂਦਾ ਹੈ। ਇਸ ਸ਼ਹਿਰ ਦੀ ਆਪਣੀ ਨਿਰਾਲੀ ਸ਼ਾਨ ਹੈ। ਕੋਈ 600 ਮੀਟਰ ਉਚੇ ਟਿੱਲੇ ਤੇ ਵਸਿਆ ਹੋਇਆ ਇਹ ਸ਼ਹਿਰ, ਨੀਲੇ ਤੇ ਨਿਰਮਲ ਜਲ ਵਾਲੇ ਪਿਚੋਲਾ ਤਾਲ ਦੇ ਠੀਕ ਉਪਰ ਹੈ। ਇਸ ਸ਼ਹਿਰ ਵਿਚ ਵੀ ਸਾਨੂੰ ਭੜਕੀਲੀਆਂ ਅਤੇ ਮਨੋਹਰ ਪੋਸ਼ਾਕਾਂ ਦੀ, ਤਰ੍ਹਾਂ ਤਰ੍ਹਾਂ ਦੇ ਰੰਗਾਂ ਦੀ, ਤਿਉਹਾਰਾਂ ਅਤੇ ਉਤਸਵਾਂ ਦੀ, ਅਤੇ ਇਤਿਹਾਸਕ ਕੋਮਲ ਕਲਾਵਾਂ ਦੀ ਪ੍ਰਸਿੱਧ ਰਾਜਸਥਾਨੀ ਸ਼ੋਭਾ ਵੇਖਣ ਨੂੰ ਮਿਲਦੀ ਹੈ। ਸ਼ਾਹੀ ਮਹੱਲਾਂ ਦੀ ਸ਼ਾਨ ਵੀ ਅਨੋਖੀ ਹੈ। ਸੰਗਮਰਮਰ ਤੇ ਕੀਤੀ ਹੋਈ ਨੱਕਾਸ਼ੀ, ਵਿਚ ਵਿਚ ਜੜਾਊ ਸ਼ੀਸ਼ੇ ਜਿਨ੍ਹਾਂ ਵਿਚ ਹਲਕੇ ਤੋਂ ਹਲਕੇ ਰੰਗਾਂ ਵਿਚ ਪੱਚੀਕਾਰੀ ਤੇ ਬੇਲ-ਬੂਟਿਆਂ ਦਾ ਕੰਮ ਹੈ, ਦੀਵਾਲ-ਚਿੱਤਰ ਅਤੇ ਲਘੂ-ਚਿੱਤਰ-ਇਨ੍ਹਾਂ ਸਭਨਾਂ ਨੇ ਇਨ੍ਹਾਂ ਮਹਲਾਂ ਨੂੰ ਇਸ ਇਲਾਕੇ ਦੀ ਸੱਚੀ ਛੋਹ ਬਖ਼ਸ਼ ਦਿਤੀ ਹੈ। ਝੀਲ ਦੇ ਦਰਮਿਆਨ ਸਥਿਤ ਜਗ-ਮੰਦਰ ਅਤੇ ਜੱਗ-ਨਿਵਾਸ ਦੇ ਦੋਨੇ ਮਹੱਲ ਤਾਂ ਵਿਸ਼ੇਸ਼ ਰੂਪ ਵਿਚ ਬਹੁਤ ਰੋਚਕ ਹਨ। ਇਨ੍ਹਾਂ ਦੇ ਸੰਗਮਰਮਰ ਦੇ ਗੁੰਬਦ ਤੇ ਮੀਨਾਰ ਬਹੁਤ ਹੀ ਸੁੰਦਰ ਲਗਦੇ ਹਨ। ਪਿਚੋਲਾ ਤਾਲ ਦਾ ਜਲ-ਮੰਦਰ ਤਾਂ ਇਉਂ ਭਾਸਦਾ ਹੈ ਜਿਵੇਂ ਕੋਈ ਸੁਪਨਾ ਸਾਕਾਰ ਹੋ ਕੇ ਪਾਣੀ 'ਚੋਂ ਬਾਹਰ ਉੱਭਰ ਰਿਹਾ ਹੋਵੇ। ਦੂਰੋਂ ਵੇਖਣ ਨਾਲ ਇਉਂ ਜਾਪਦਾ ਹੈ, ਜਿਵੇਂ ਥਰਥਰਾਂਦੇ ਹੋਏ ਨੀਲੇ ਜਲਭੰਡਾਰ ਉਤੇ ਕੁਮੁਦਨੀ ਦਾ ਕੋਈ ਸਫ਼ੇਦ ਫੁੱਲ ਖਿੜਿਆ ਹੋਵੇ, ਜਾਂ ਕਿਸੇ ਕਵੀ ਦੀ ਚਿਰਕਾਲੀ ਕਲਪਨਾ ਸਾਕਾਰ ਹੋ ਕੇ ਉਠ ਰਹੀ ਹੋਵੇ, ਜਾਂ ਕੋਈ ਤੁਲਨਾਹੀਨ, ਪਰਮ ਮਧੁਰ ਸੰਗੀਤ ਛਿੜ ਗਿਆ ਹੋਵੇ। ਸਚਮੁੱਚ ਹੀ ਇਹ ਮਹੱਲ ਉਸਾਰੀ ਕਲਾ ਦਾ ਇਕ ਚਮਤਕਾਰ ਹੈ। ਭਾਵਨਾ ਪ੍ਰਗਟਾਉਣ ਅਤੇ ਕਾਰੀਗਰੀ ਦੋਨਾਂ ਪੱਖਾਂ ਤੋਂ ਹੀ ਇਹ ਹਰ ਤਰ੍ਹਾਂ ਮੁਕੰਮਲ ਹੈ। ਮਹੱਲ ਦਾ ਅੰਦਰਲਾ

ਭਾਗ ਦੀਵਾਲ-ਚਿੱਤਰਾਂ ਅਤੇ ਤੇਲ-ਚਿੱਤਰਾਂ ਨਾਲ ਬੜੇ ਸੁਰੁਚੀਪੂਰਣ ਢੰਗ ਨਾਲ ਸਜਾਇਆ ਹੋਇਆ ਹੈ। ਇਸ ਵਿਚ ਬੜੇ ਹੀ ਸੁੰਦਰ ਬਾਗ਼, ਬਹੁਤ ਹੀ ਸੁੰਦਰ ਛੱਜੇ, ਬੜੇ ਸ਼ਾਨਦਾਰ ਬੁਰਜ ਅਤੇ ਬਹੁਤ ਵਧੀਆ ਸਾਜ਼-ਸਾਮਾਨ ਨਾਲ ਸਜਾਏ ਹੋਏ ਸੁੰਦਰ ਕਮਰੇ ਹਨ। ਝੀਲ ਦੇ ਇਕ ਪਾਸੇ ਕਿਨਾਰੇ ਦੇ ਨਾਲ ਨਾਲ ਸਮਾਨਾਂਤਰ ਜਾਂਦੀ ਹੋਈ ਇਕ ਪਹਾੜੀ ਦੀ ਚੋਟੀ ਉਤੇ ਮਹਾਰਾਣਾ ਦਾ ਮਹੱਲ ਖੜਾ ਹੈ, ਜਿਸ ਉੱਤੇ ਰੰਗੀਨ ਤੇ ਭੜਕੀਲੀ ਪੱਚੀਕਾਰੀ ਜਗਮਗਾ ਰਹੀ ਹੈ। ਇਸ ਮਹਲ ਦੇ ਅੰਦਰ ਕਈ ਇਹਾਤੇ ਬੜੇ ਸੁੰਦਰ ਢੰਗ ਨਾਲ ਸਜਾਏ ਹੋਏ ਹਨ, ਜਿਵੇਂ ਹੀਰੇ-ਮੋਤੀਆਂ ਦਾ ਕਮਰਾ, ਛੋਟੀ ਚਿੱਤਰ ਸਾਲਾ, ਸ਼ੀਸ਼ੇ ਅਤੇ ਚੀਨੀ ਦੀਆਂ ਮੂਰਤੀਆਂ ਵਾਲਾ ਮਾਨਕ ਮਹੱਲ ਤੇ ਸ਼ੀਸ਼ਿਆਂ ਨਾਲ ਜੜਿਆ ਹੋਇਆ ਮੋਤੀ ਮਹੱਲ। ਹੋਰ ਵੇਖਣ ਯੋਗ ਸਥਾਨਾਂ ਵਿਚੋਂ ਇਕ "ਸਹੇਲੀਆ ਦੀ ਬਾੜੀ" ਹੈ, ਜਿਸ ਅੰਦਰ ਸੁੰਦਰ ਫ਼ੱਵਾਰਿਆ ਦੀਆ ਕਤਾਰਾਂ ਦੀਆਂ ਕਤਾਰਾ ਹਨ। ਸੁਗੰਧਿਤ ਕੁੰਜ, ਬੜੇ ਰਮਣੀਕ ਇਹਾਤੇ, ਸੰਗਮਰਮਰ ਦੇ ਚਬੂਤਰੇ ਤੇ ਕੁਮੁਦਿਨੀਆਂ ਨਾਲ ਭਰੇ ਹੋਏ ਸਰੋਵਰ ਹਨ, ਜਿਨ੍ਹਾਂ ਦਾ ਜਲ ਇੰਨਾ ਨਿਰਮਲ ਹੈ ਕਿ ਤਹਿ ਤਕ ਸਭ ਕੁਝ ਵਿਖਾਈ ਦਿੰਦਾ ਹੈ। ਉਦੇਪੁਰ ਦੀ ਸ਼ੋਭਾ ਕੇਵਲ ਉਸ ਦੇ ਸਾਨਦਾਰ ਮਹਲਾਂ ਦੇ ਕਾਰਨ ਹੀ ਨਹੀਂ ਉਸ ਦੇ ਤਾਲਾਂ ਨੇ ਵੀ ਉਸ ਦੀ ਸਾਨ ਨੂੰ ਚਾਰ ਚੰਨ ਲਾ ਦਿਤੇ ਹਨ। ਪਿਚੋਲਾ ਤਾਲ ਦੇ ਵਿਚ ਮਹੱਲ ਖੜੇ ਹਨ, ਫ਼ਤਹਿ ਸਾਗਰ ਦੇ ਚਵੀਂ ਪਾਸੀਂ ਪਹਾੜੀਆਂ ਹਨ ਤੇ ਇਸ ਦੇ ਆਲੇ ਦੁਆਲੇ ਘੇਰੇ ਦੇ ਰੂਪ ਵਿਚ ਬੰਧ ਮਾਰਿਆ ਹੋਇਆ ਹੈ, ਜੈਸਮੰਦ ਤਾਲ ਭਾਰਤ ਦੀ ਸਭ ਤੋਂ ਵੱਡੀ ਬਣਾਉਟੀ ਝੀਲ ਹੈ, ਤੇ ਰਾਜਸਮੰਦ ਤਾਲ ਸੁੰਦਰਤਾ ਦਾ ਨਮੂਨਾ ਹੈ। ਜੇ ਕਿਧਰੇ ਤੁਸੀਂ ਇਨ੍ਹਾਂ ਤਾਲਾਂ ਦੀ ਕਿਸ਼ਤੀਆਂ ਵਿਚ, ਖਾਸ ਤੌਰ ਤੇ ਚਾਦਨੀ ਰਾਤ ਵਿਚ, ਸੈਰ ਕਰਨ ਦੀ ਮੌਜ ਵਿਚ ਹੋਵੇ, ਤਾਂ ਤੁਹਾਨੂੰ ਪਤਾ ਲਗ ਜਾਏਗਾ ਕਿ ਇਥੋਂ ਦੇ ਤਾਲ ਅਤੇ ਪਹਾੜੀਆਂ ਤਾਂ ਸੰਗਮਰਮਰ ਦੇ ਮਹੱਲਾਂ ਅਤੇ ਮੰਡਪਾਂ ਨੂੰ ਵੀ ਮਾਤ ਕਰ ਦਿੰਦੀਆਂ ਹਨ।

## ਆਬੂ ਪਰਬਤ

ਆਬੂ ਪਰਬਤ ਸੈਲਾਨੀਆਂ ਦਾ ਬਹਿਸ਼ਤ ਹੈ। ਅਰਾਵਲੀ ਦੀ ਚੋਟੀ ਤੇ ਸਥਿਤ, ਆਬੂ ਪਰਬਤ ਆਪਣੀ ਉਤਸਾਹ ਵਰਧਕ ਸਾਫ਼ ਸੁਥਰੀ ਹਵਾ, ਸਫੂਰਤੀ ਦਾਤਾ ਪੌਣ-ਪਾਣੀ ਅਤੇ ਸੁੰਦਰ ਪ੍ਰਾਕ੍ਰਿਤਿਕ ਦ੍ਰਿਸ਼ਾਂ ਕਾਰਨ, ਭਾਰਤ ਦੇ ਸਭ ਤੋਂ ਵੱਧ ਮਨੋਹਰ ਸਥਾਨਾਂ ਵਿਚੋਂ ਗਿਣਿਆ ਜਾਂਦਾ ਹੈ। ਇਸ ਪਹਾੜੀ ਸੈਰਗਾਹ ਵਿਚ ਸੈਰ-ਸਪਾਟੇ ਦੇ ਕਿੰਨੇ ਹੀ ਰਮਣੀਕ ਸਥਾਨ ਹਨ ਤੇ ਪ੍ਰਾਕ੍ਰਿਤਿਕ ਸੁੰਦਰਤਾ ਵਾਲੇ ਥਾਂ ਵੀ ਬਹੁਤ ਹੀ ਹਨ। ਇਨ੍ਹਾਂ 'ਚੋਂ ਇਕ ਹੈ "ਸਨਸੈੱਟ ਪੁਆਇੰਟ" ਭਾਵ ਸੂਰਜਅਸਤ ਬਿੰਦੂ।

ਇਥੋਂ ਹੇਠ ਦੇ ਮੈਦਾਨਾਂ ਦਾ ਦ੍ਰਿਸ਼ ਬਿਲਕੁਲ ਸਾਫ਼ ਸਾਫ਼ ਨਜ਼ਰ ਆਉਂਦਾ ਹੈ। ਇਸ ਦੇ ਪਿੱਛੇ ਅੱਧ ਦਾਇਰੇ ਦੇ ਰੂਪ ਵਿਚ ਨੀਲੀਆ ਨੀਲੀਆਂ ਪਹਾੜੀਆਂ ਖੜੀਆਂ ਹਨ ਤੇ ਇਥੋਂ ਸੂਰਜ ਦੇ ਡੁੱਬਣ ਦਾ ਦ੍ਰਿਸ਼ ਬਹੁਤ ਹੀ ਸੁਹਾਵਣਾ ਜਾਪਦਾ ਹੈ। ਇਸ ਤਰ੍ਹਾਂ ਦਾ ਸੈਰ ਸਪਾਟੇ ਦਾ ਇਕ ਹੋਰ ਥਾਂ ਨੱਕਾ ਝੀਲ ਹੈ। ਜੰਗਲਾਂ ਵਿਚ ਘਿਰਿਆ ਹੋਇਆ ਇਹ ਮਨੁੱਖ ਨਿਰਮਿਤ ਤਾਲ (ਇਕ ਚਿੱਤਰ ਵਾਗ ਸੁੰਦਰ ਤਾਲ) ਹੈ, ਜਿਸ ਵਿਚ ਮਛਲੀ ਪਕੜਨ ਅਤੇ ਕਿਸ਼ਤੀ ਦੀ ਸੈਰ ਕਰਨ ਦੀ ਪੂਰੀ ਖੁਲ੍ਹ ਹੈ। ਇਸ ਦੇ ਪਾਸਿਆਂ ਤੇ ਉਪਰ ਨੂੰ ਉਠਦੀਆਂ ਹੋਈਆਂ ਉਚਾਈਆਂ ਅਤੇ ਪਹਾੜੀਆਂ ਤੇ ਉਗਿਆ ਬਾਰਾਮਾਸੀ ਸਬਜ਼ੇ ਤੇ ਇਸ ਦੇ ਕੰਢਿਆਂ ਤੇ ਖੜੇ ਖਜੂਰ ਦੇ ਰੁੱਖਾਂ ਦਾ ਆਪਸੀ ਵਿਰੋਧ ਸ਼ਪਸ਼ਟ ਨਜ਼ਰ ਆਉਂਦਾ ਹੈ। ਇਕ ਹੋਰ ਥਾਂ ਦਾ ਨਾਂ "ਟੋਡਰਾਕ" ਜਾਂ ਮੈਂਡਕ ਚੱਟਾਨ ਹੈ। ਇਸ ਚੱਟਾਨ ਦੀ ਖ਼ੂਬੀ ਇਹ ਹੈ ਕਿ ਇਸ ਦੀ ਸ਼ਕਲ ਇਕ ਡੱਡੂ ਨਾਲ ਮਿਲਦੀ ਜੁਲਦੀ ਹੈ। ਰਾਮਕੁੰਡ ਦਾ ਨਾਂ ਭਗਵਾਨ ਰਾਮ ਦੇ ਨਾਂ ਤੇ ਪਿਆ ਹੈ ਤੇ ਰਾਮ ਅਤੇ ਸ਼ਿਵ ਦੀ ਉਪਾਸਨਾ ਵਾਲੇ ਕਈ ਮੰਦਰ ਇਥੇ ਸਥਿਤ ਹਨ। ਗੁਰੂ ਸ਼ਿਖ਼ਰ, ਅਰਾਵਲੀ ਦੀ ਸਭ ਤੋਂ ਉੱਚੀ ਚੋਟੀ ਹੈ (1727 ਮੀਟਰ)। ਪਰ ਦਿਲਵਾੜਾ ਦੇ ਸੰਗਮਰਮਰ ਦੇ ਮੰਦਰਾਂ ਦੀ ਅਨੋਖੀ ਸੁੰਦਰਤਾ ਦੇ ਤੁਲ ਹੋਰ ਕੁਝ ਨਹੀਂ ਹੋ ਸਕਦਾ। ਇਨ੍ਹਾਂ ਮੰਦਰਾਂ ਨੂੰ ਸੰਸਾਰ ਦੇ ਚਮਤਕਾਰਾਂ ਵਿਚ ਗਿਣਿਆ ਜਾਂਦਾ ਹੈ। ਇਨ੍ਹਾਂ ਨੂੰ ਸ਼ੁੱਧ ਸਫ਼ੇਦ ਸੰਗਮਰਮਰ ਵਿਚੋਂ ਘੜ ਕੇ ਤਿਆਰ ਕੀਤਾ ਗਿਆ ਹੈ। ਇਨ੍ਹਾਂ ਮੰਦਰਾਂ ਦੀ ਬੇਅੰਤ ਨੱਕਾਸ਼ੀ ਦੇ ਕਾਰਨ, ਇਨ੍ਹਾਂ ਨੂੰ ਭਾਰਤ ਭਰ ਵਿਚ ਸੰਗਮਰਮਰ ਦੇ ਤਰਾਸ਼ਣ ਦੀ ਕਲਾ ਦੇ ਵਧੀਆ ਨਮੂਨੇ ਗਿਣਿਆ ਜਾਂਦਾ ਹੈ। ਨੱਕਾਸ਼ੀ ਦੀ ਸੂਖਮਤਾ ਅਤੇ ਵਿਸਤਾਰ ਦੀ ਬਾਰੀਕੀ ਅਤੇ ਸੁੰਦਰਤਾ ਵਿਚ ਇਨ੍ਹਾਂ ਦੀ ਬਰਾਬਰੀ ਕੋਈ ਨਹੀਂ ਕਰ ਸਕਦਾ।

## ਅਜਮੇਰ

ਉੱਚੀਆਂ ਉੱਚੀਆਂ ਪਹਾੜੀਆਂ ਨਾਲ ਘਿਰੀ ਹੋਈ ਵਾਦੀ ਵਿਚ ਵੱਸਿਆ ਹੋਇਆ ਅਜਮੇਰ ਦਾ ਸ਼ਹਿਰ ਨਿਰਸੰਦੇਹ ਭਾਰਤ ਦੇ ਬਹੁਤ ਸੁੰਦਰ ਸ਼ਹਿਰਾਂ ਵਿਚੋਂ ਹੈ। ਇਥੋਂ ਦੇ ਦੋ ਤਾਲਾਂ ਨੇ ਇਸ ਦੀ ਸੁੰਦਰਤਾ ਨੂੰ ਹੋਰ ਵੀ ਵਧਾ ਦਿਤਾ ਹੈ। ਇਥੋਂ ਦੇ ਵਿਸ਼ੇਸ਼ ਰੂਪ ਵਿਚ ਵੇਖਣ ਯੋਗ ਸਥਾਨਾਂ ਵਿਚੋਂ ਇਕ ਉਸਾਰੀ ਕਲਾ ਦਾ ਸੁੰਦਰ ਨਮੂਨਾ 'ਢਾਈ-ਦਿਨ ਦਾ ਝੌਂਪੜਾ' ਹੈ। ਇਕ ਹੋਰ ਪ੍ਰਸਿੱਧ ਸਥਾਨ ਖ਼ਵਾਜਾ ਮੁਅੱਈਉਦੀਨ ਚਿਸ਼ਤੀ ਦੀ ਦਰਗਾਹ ਹੈ। ਇਸ ਨੂੰ ਆਮ ਤੌਰ ਤੇ "ਖ਼ਵਾਜਾ ਸਾਹਿਬ" ਦੇ ਨਾਂ ਨਾਲ ਹੀ ਸੱਦਿਆ ਜਾਂਦਾ ਹੈ। ਖ਼ਵਾਜਾ ਸਾਹਿਬ ਦਾ ਉਰਸ ਜਾਂ ਉਨ੍ਹਾਂ ਦੀ ਮ੍ਰਿਤੂ ਦੀ ਬਰਸੀ ਹਰ ਸਾਲ ਸਾਰੇ ਭਾਰਤ ਅਤੇ ਪਾਕਿਸਤਾਨ ਵਿਚੋਂ ਆਉਣ ਵਾਲੇ ਹਜ਼ਾਰਾਂ

ਮੁਸਲਮਾਨਾਂ ਦੁਆਰਾ ਮਨਾਈ ਜਾਂਦੀ ਹੈ। ਹਿੰਦੂਆਂ ਦਾ ਇਕ ਸਭ ਤੋਂ ਪ੍ਰਾਚੀਨ ਅਤੇ ਪਵਿੱਤ੍ਰ ਤੀਰਥ ਅਸਥਾਨ ਪੁਸ਼ਕਰ ਤਾਲ ਵੀ ਇਥੇ ਹੀ ਹੈ। ਇਥੇ ਹਰ ਸਾਲ ਦੇਸ ਭਰ 'ਚੋਂ ਲੱਖਾਂ ਤੀਰਥ ਯਾਤ੍ਰੀ ਇਕੱਠੇ ਹੁੰਦੇ ਹਨ। ਸੁੰਦਰ ਅੱਨਾਸਾਗਰ ਦੇ ਨਿਰਮਲ ਜਲ ਵਿਚ ਜੱਦ ਡੁੱਬਦੇ ਹੋਏ ਸੂਰਜ ਦੀਆ ਕਿਰਨਾਂ ਡਲ੍ਹਕਦੀਆਂ ਹਨ ਤਾਂ ਸਤਰੰਗੀਆਂ ਪੀਘਾਂ ਇਸ ਦੀ ਸੁੰਦਰਤਾ ਨੂੰ ਹੋਰ ਵੀ ਚਾਰ ਚੰਨ ਲਾ ਦਿੰਦੀਆਂ ਹਨ। "ਚਸ਼ਮਾ-ਏ-ਨੂਰ" ਨੈਨੀਤਾਲ ਦਾ ਹੀ ਛੋਟਾ ਜਿਹਾ ਸੰਸਕਰਨ ਜਾਪਦਾ ਹੈ। "ਬਾਰੂਦਖ਼ਾਨਾ" ਅਕਬਰ ਦੁਆਰਾ ਬਣਾਏ ਗਏ ਕਿਲ੍ਹੇ ਦਾ ਇਕ ਅੰਦਰੂਨੀ ਭਾਗ ਹੁੰਦਾ ਸੀ। ਤਾਰਾਗੜ੍ਹ ਦੇ ਦੂਰ ਦੂਰ ਤਕ ਪ੍ਰਸਿੱਧ ਕਿਲ੍ਹੇ ਨੇ, ਆਪਣੀ ਫੌਜੀ ਮਹੱਤਤਾ ਕਾਰਨ, ਅਜਮੇਰ ਦੇ ਮਹੱਤਵ ਵਿਚ ਹੋਰ ਵੀ ਵਾਧਾ ਕੀਤਾ ਹੈ।

## ਜੋਧਪੁਰ

ਜੋਧਪੁਰ ਦਾ ਕਿਲ੍ਹਾ ਸਾਰੇ ਰਾਜਸਥਾਨ ਦੇ ਬਹੁਤ ਸੁੰਦਰ ਕਿਲ੍ਹਿਆਂ ਵਿਚੋਂ ਇਕ ਹੈ। ਇਹ ਕਿਲ੍ਹਾ ਇਕ ਇਕੱਲੀ ਚੱਟਾਨ ਉਤੇ ਖੜਾ ਬਹੁਤ ਹੀ ਸੁੰਦਰ ਵਿਖਾਈ ਦਿੰਦਾ ਹੈ। ਆਲੇ ਦੁਆਲੇ ਦੇ ਮੈਦਾਨੀ ਇਲਾਕੇ ਤੋਂ 120 ਮੀਟਰ ਉੱਚਾ ਹੋਣ ਕਾਰਨ ਇਹ ਕਿਲ੍ਹਾ ਦੂਰੋਂ ਹੀ ਨਜ਼ਰ ਆਉਣ ਲਗ ਪੈਂਦਾ ਹੈ। ਕਿਲ੍ਹੇ ਦੀਆਂ ਖ਼ਾਸ ਖ਼ਾਸ ਇਮਾਰਤਾਂ ਵਿਚ ਪਹਿਲਾਂ ਥਾਂ ਮਹੱਲਾਂ ਦਾ ਹੈ, ਜਿਨ੍ਹਾਂ 'ਚੋਂ ਮੋਤੀ ਮਹੱਲ ਤੇ ਫ਼ਤਹਿ ਮਹੱਲ ਪ੍ਰਮੁੱਖ ਹਨ। ਇਨ੍ਹਾਂ ਇਮਾਰਤਾ ਉਤੇ ਬੜੀ ਸੁੰਦਰ ਨੱਕਾਸ਼ੀ ਵਾਲੇ ਪੈਨੇਲ ਜੜੇ ਹੋਏ ਹਨ ਤੇ ਲਾਲ ਪੱਥਰਾਂ ਦੀਆਂ ਜਾਲੀਆਂ ਲਗੀਆਂ ਹੋਈਆਂ ਹਨ। ਇਥੋਂ ਦਾ ਅਜਾਇਬ ਘਰ ਸੁੰਦਰ ਦਸਤਕਾਰੀਆ ਦਾ ਖ਼ਜ਼ਾਨਾ ਹੈ। ਬਹੁਤ ਹੀ ਬਾਰੀਕ ਟਾਂਕਿਆਂ ਤੇ ਤਰ੍ਹਾਂ ਤਰ੍ਹਾਂ ਦੇ ਹਲਕੇ ਤੇ ਤੇਜ਼ ਰੰਗਾਂ ਵਾਲਾ ਨਾਗੌਰ ਦਾ ਕਸੀਦੇ ਦਾ ਕੰਮ; ਸੁੰਦਰ ਸੁੰਦਰ ਫੁੱਲਦਾਰ ਡੀਜਾਈਨਾ ਨਾਲ ਮੜ੍ਹੇ ਹੋਏ ਤੇ ਜੜੇ ਹੋਏ ਮੇੜਤਾ ਦੇ ਨਮਦੇ; ਸੋਜਤ ਦੀਆ ਬਣੀਆ ਹੋਈਆਂ ਘੋੜਿਆਂ ਦੀਆਂ ਕਾਠੀਆਂ ਤੇ ਲਗਾਮਾਂ; ਬਾਰਮੇੜ ਦੇ ਬਣੇ ਹੋਏ ਊਠਾ ਦੇ ਸਾਜ਼, ਜਾਲੋਰ ਦੇ ਬਣੇ ਹੋਏ ਕਾਂਸੀ ਦੇ ਲੋਟੇ-ਗਲਾਸ, ਬਹੁਤ ਹੀ ਵਧੀਆ ਕਿਸਮ ਦੀਆ ਸੰਗਮਰਮਰ ਦੀਆਂ ਮੂਰਤੀਆਂ; ਮਕਰਾਨਾ ਦੇ ਸੰਗਮਰਮਰ 'ਚੋਂ ਤਰਾਸ਼ ਕੇ ਬਣਾਏ ਗਏ ਖਿਡਾਉਣੇ ਅਤੇ ਪਿਆਲੇ; ਅਤੇ ਬੜੇ ਹੀ ਹਲਕੇ ਰੰਗਾਂ ਵਿਚ ਤਿਆਰ ਕੀਤੇ ਗਏ ਲਘੂ ਚਿਤਰ, ਸਭ ਹੀ ਇਸ ਅਜਾਇਬ ਘਰ ਵਿਚ ਵੇਖੇ ਜਾ ਸਕਦੇ ਹਨ।

## ਬੀਕਾਨੇਰ

ਸੰਨ 1588-92 ਵਿਚ ਰਾਏ ਸਿੰਘ ਦੁਆਰਾ ਬਣਵਾਇਆ ਗਿਆ ਕਿਲ੍ਹਾ, ਇਕ

ਬਹੁਤ ਹੀ ਸ਼ਾਨਦਾਰ ਇਮਾਰਤ ਹੈ। ਇਸ ਦੀਆਂ ਦੀਵਾਰਾਂ, ਬੁਰਜ ਅਤੇ ਖਾਈਆਂ, ਅਕਬਰ ਦੇ ਜ਼ਮਾਨੇ ਦੀ ਫ਼ੌਜੀ ਇੰਜੀਨੀਅਰੀ ਦੇ ਸ਼ਾਹਕਾਰ ਹਨ। ਇਸ ਦੇ ਅੰਦਰ ਚੌਕੇ ਦੇ ਦੱਖਣ ਵਿਚ ਸ਼ਾਹੀ ਮਹੱਲ ਹੈ ਜੋ ਕਰੀਬ ਕਰੀਬ ਦਿੱਲੀ, ਆਗਰੇ ਅਤੇ ਲਾਹੌਰ ਦੇ ਮੁਗ਼ਲ ਮਹੱਲਾਂ ਦੇ ਨਮੂਨੇ ਤੇ ਹੀ ਬਣਾਇਆ ਗਿਆ ਹੈ। ਕਰਣਮਹੱਲ, ਅਨੂਪ ਮਹੱਲ, ਫੂਲ ਮਹੱਲ, ਚੰਦਰ ਮਹੱਲ ਅਤੇ ਖ਼ਾਸ ਤੌਰ ਤੇ ਸ਼ੀਸ਼ ਮਹੱਲ ਦੀ ਸਜਾਵਟ ਤਾਂ ਬਹੁਤ ਹੀ ਆਲੀਸ਼ਾਨ ਹੈ। ਕਿਧਰੇ ਤਾਂ ਸੁਨਹਿਰੇ, ਚਿਤਰਿਤ ਪੈਨੇਲ ਬੈਠਾਏ ਹੋਏ ਹਨ ਤੇ ਕਿਧਰੇ ਗੱਚਕਾਰੀ ਦੇ ਪੁਸ਼ਤਵਾਨਾਂ ਉਤੇ ਸੁੰਦਰ ਬੇਲ-ਬੂਟਿਆਂ ਦੇ ਵਿਚ ਰੰਗ ਬਰੰਗੇ ਸ਼ੀਸ਼ਿਆਂ ਦਾ ਜੜਾਊ ਕੰਮ ਕੀਤਾ ਹੋਇਆ ਹੈ। ਬੀਕਾਨੇਰ ਵਿਚ ਹੋਰ ਵੀ ਕੁਝ ਵੇਖਣ ਯੋਗ ਇਤਿਹਾਸਿਕ ਇਮਾਰਤਾਂ ਤੇ ਕਈ ਸੁੰਦਰ ਮੰਦਿਰ ਹਨ। ਕਈ ਕਿਲੋਮੀਟਰ ਦੀ ਦੂਰੀ ਤੋਂ ਵਿਖਾਈ ਦੇਣ ਵਾਲਾ ਭੰਡਸਾਰ ਤੇ ਲਕਸ਼ਮੀ ਨਾਰਾਇਨ ਦਾ ਮੰਦਰ ਖ਼ਾਸ ਤੌਰ ਤੇ ਵੇਖਣ ਯੋਗ ਹਨ। ਬੀਕਾਨੇਰ ਦੇ ਕਿਲ੍ਹੇ ਵਿਚ ਰੱਖਿਆ ਹੋਇਆ ਕਲਾ ਵਸਤੂਆਂ ਦਾ ਸੰਗ੍ਰਹਿ ਤਾਂ ਇਕ ਬਹੁਮੁੱਲਾ ਖ਼ਜ਼ਾਨਾ ਹੈ। ਕਲਾ ਦੇ ਪਾਰਖੂਆਂ ਲਈ, ਦੇਸ਼ ਦੇ ਪ੍ਰਮੁੱਖ ਕਲਾ ਕੇਂਦਰਾਂ ਵਿਚੋਂ, ਬੀਕਾਨੇਰ ਇਕ ਹੈ, ਤੇ ਰਾਜਪੂਤ ਕਲਾ ਦੀ ਪਰੰਪਰਾ ਜਿੰਨੀ ਚੰਗੀ ਤਰ੍ਹਾਂ ਇਥੇ ਸੰਭਾਲ ਕੇ ਰਖੀ ਗਈ ਹੈ, ਉਸ ਤਰ੍ਹਾਂ ਹੋਰ ਕਿਧਰੇ ਨਹੀਂ ਮਿਲਦੀ। ਸੈਲਾਨੀਆਂ ਲਈ ਦੋ ਚਾਰ ਦਿਨ ਇਥੇ ਬਿਤਾਣੇ ਪੂਰੀ ਤਰ੍ਹਾਂ ਲਾਭਦਾਇਕ ਰਹਿੰਦੇ ਹਨ। ਹਾਂ ਇਸ ਲਈ ਧੂੜੀਆਲੇ ਰੇਗਿਸਤਾਨ ਦਾ ਕਠਨ ਤਾਂ ਨਹੀਂ, ਪਰ ਅਸੁਵਿਧਾਜਨਕ ਰਸਤਾ ਤੈ ਕਰਨ ਦੀ ਹਿੰਮਤ ਜ਼ਰੂਰ ਹੋਣੀ ਚਾਹੀਦੀ ਹੈ।

## ਜੈਸਲਮੇਰ

ਸੈਲਾਨੀਆਂ ਦੇ ਵੇਖਣ ਵਾਲੀਆਂ ਕੁਝ ਚੀਜ਼ਾਂ ਜੈਸਲਮੇਰ ਵਿਚ ਵੀ ਮੌਜੂਦ ਹਨ। ਕਿਲ੍ਹੇ ਦੇ ਅੰਦਰ ਬਣੀਆਂ ਇਮਾਰਤਾਂ ਦੇ ਮੱਥੇ ਬੜੀ ਸੁੰਦਰ ਨੱਕਾਸ਼ੀ ਵਾਲੇ ਪੱਥਰਾਂ ਦੇ ਬਣੇ ਛੱਜਿਆਂ ਤੇ ਜਾਲੀਆਂ ਨਾਲ ਸੱਜੇ ਹੋਏ ਹਨ, ਜਿਨ੍ਹਾਂ ਨੂੰ ਪੁਰਾਣੇ ਜ਼ਮਾਨੇ ਦੇ ਸੰਗਤਰਾਸ਼ਾਂ ਦੀ ਕਾਰੀਗਰੀ ਦੇ ਨਮੂਨੇ ਮੰਨਿਆ ਜਾ ਸਕਦਾ ਹੈ। ਸੱਚ ਤਾਂ ਇਹ ਹੈ ਕਿ ਜੈਸਲਮੇਰ ਦੀ ਨਰਮ ਪੀਲੀ ਸੇਲਖੜੀ ਵਿਚ ਨੱਕਾਸ਼ੀ ਦਾ ਕੰਮ ਵੈਸੇ ਵੀ ਬਹੁਤ ਸੋਹਣਾ ਕੀਤਾ ਜਾ ਸਕਦਾ ਹੈ। ਮਹਲ ਦੇ ਅੰਦਰ ਬਾਰੀਕ ਜਾਲੀ ਦਾ ਉਸੇ ਤਰ੍ਹਾਂ ਦਾ ਕੰਮ ਕੀਤਾ ਹੋਇਆ ਹੈ, ਜਿਸ ਤਰ੍ਹਾਂ ਦਾ ਕਿ ਮੁਗ਼ਲ ਇਮਾਰਤਾਂ ਵਿਚ ਕੀਤਾ ਹੁੰਦਾ ਹੈ। ਪਰ ਕਲਾ ਦੇ ਸਰਵੋਤਮ ਨਮੂਨੇ ਤਾਂ ਜੈਸਲਮੇਰ ਅਤੇ ਲੂਥਰਵਾ (24 ਕਿਲੋਮੀਟਰ ਦੇ ਫ਼ਾਸਲੇ ਤੇ ਇਕ ਉਜਾੜ ਪਿੰਡ) ਦੇ ਦਰਜਨ ਕੁ ਮੰਦਿਰਾਂ ਵਿਚ ਮਿਲਦੇ ਹਨ। ਇਨ੍ਹਾਂ ਵਿਚੋਂ ਵੀ ਜੈਨ ਮੰਦਿਰ (ਸੰਨ 1332 ਵਿਚ

ਬਣਵਾਇਆ ਗਿਆ ਪਾਰਸ ਨਾਥ ਦਾ ਮੰਦਿਰ) ਵਿਸ਼ੇਸ਼ ਰੂਪ ਵਿਚ ਪ੍ਰਸਿੱਧ ਹੈ। ਇਸ ਮੰਦਿਰ ਦੀਆਂ ਅੰਦਰਲੀਆਂ ਛੱਤਾਂ ਅਤੇ ਥੰਭਿਆਂ ਉਤੋਂ ਸੰਗਮਰਮਰ ਦੀ ਨੱਕਾਸ਼ੀ ਵਿਚ ਬਾਰੀਕ ਕੰਮ ਵਾਲੇ ਤਰ੍ਹਾਂ ਤਰ੍ਹਾਂ ਦੇ ਬੇਲ-ਬੂਟੇ ਤੇ ਕਈ ਪ੍ਰਕਾਰ ਦੀਆਂ ਮੂਰਤੀਆਂ ਉਕਰੀਆਂ ਹੋਈਆਂ ਹਨ। ਜੈਸਲਮੇਰ ਵਿਚ ਮਹੱਤਵਪੂਰਨ ਸਾਹਿੱਤਿਕ ਖ਼ਜ਼ਾਨੇ ਵੀ ਹਨ। ਇਕ ਹਜ਼ਾਰ ਸਾਲ ਪੁਰਾਣੀਆਂ ਤਾਲਪੱਤ੍ਰ ਤੇ ਲਿਖੀਆਂ ਹੱਥ-ਲਿਖਤਾਂ ਇਥੇ ਵੇਖੀਆਂ ਜਾ ਸਕਦੀਆਂ ਹਨ। ਬਹੁਤ ਸਾਰੀਆਂ ਹੱਥਲਿਖਤਾਂ ਲਾਲ ਤੇ ਸੁਨਹਿਰੀ ਚਿੱਤਰਾਂ ਨਾਲ ਸਜਾਈਆਂ ਹੋਈਆਂ ਹਨ ਤੇ ਇਨ੍ਹਾਂ ਨੂੰ ਬਹੁਤ ਚੰਗੀ ਤਰ੍ਹਾਂ ਸੰਭਾਲ ਕੇ ਰਖਿਆ ਹੋਇਆ ਹੈ। ਇਹ ਹੱਥਲਿਖਤਾਂ ਸੰਸਕ੍ਰਿਤ, ਪ੍ਰਾਕ੍ਰਿਤ, ਗੁਜਰਾਤੀ, ਰਾਜਸਥਾਨੀ ਅਤੇ ਅਰਧਮਾਗਧੀ ਵਰਗੀਆਂ ਕਈ ਭਾਸ਼ਾਵਾਂ ਵਿਚ ਲਿਖੀਆਂ ਹਨ।

### ਹੋਰ ਵੇਖਣ ਯੋਗ ਸਥਾਨ

ਚਿਤੌੜਗੜ੍ਹ ਅਤੇ ਭਰਤਪੁਰ ਦੇ ਪੁਰਾਣੇ ਕਿਲ੍ਹੇ ਤੇ ਡੀਗ ਅਤੇ ਬੂੰਦੀ ਦੇ ਮਹੱਲ ਵੀ ਕੁਝ ਹੱਦ ਤਕ ਸੈਲਾਨੀਆਂ ਦੇ ਵੇਖਣ ਯੋਗ ਥਾਂ ਹਨ। ਭਰਤਪੁਰ ਵਿਚ ਸੈਲਾਨੀਆਂ ਦੇ ਖੇਲ ਤਮਾਸ਼ਿਆਂ ਦੀਆਂ ਕਈ ਸੰਭਾਵਨਾਵਾਂ ਹਨ, ਪਰ ਇਨ੍ਹਾਂ ਨੂੰ ਸੈਲਾਨੀਆਂ ਲਈ ਇਕ ਖਿੱਚ ਦੀ ਥਾਂ ਤਾਂ ਹੀ ਬਣਾਇਆ ਜਾ ਸਕਦਾ ਹੈ, ਜੇ ਧੌਲਪੁਰ ਦੇ ਇਲਾਕੇ ਵਿਚ ਸੈਲਾਨੀਆਂ ਲਈ ਸ਼ੇਰ ਦੇ ਸ਼ਿਕਾਰ ਦੀਆਂ ਮੁਹਿੰਮਾਂ ਦਾ ਪ੍ਰਬੰਧ ਕੀਤਾ ਜਾ ਸਕੇ। ਰਾਜਸਥਾਨ ਦੇ ਕਈ ਪ੍ਰਸਿੱਧ ਸ਼ਿਕਾਰੀ ਹਰ ਸਾਲ ਇਸ ਤਰ੍ਹਾਂ ਦੀਆਂ ਮੁਹਿੰਮਾਂ ਚਲਾ ਕੇ ਕੂਚ-ਬਿਹਾਰ ਤੇ ਕੋਟਾ ਜਾਂਦੇ ਹਨ। ਇਸ ਲਈ ਜੇ ਯੋਗ ਸਹੂਲਤਾਂ ਦਾ ਪ੍ਰਬੰਧ ਹੋਵੇ ਤਾਂ ਉਹ ਧੌਲਪੁਰ ਨੂੰ ਸ਼ਿਕਾਰ ਲਈ ਜਾਣ ਵਾਲੇ ਥਾਵਾਂ ਵਿਚ ਆਸਾਨੀ ਨਾਲ ਸ਼ਾਮਿਲ ਕਰ ਸਕਦੇ ਹਨ।

## ਵਡਾ ਅਤੇ ਛੋਟਾ ਸ਼ਿਕਾਰ

### ਸੂਰ ਦਾ ਸ਼ਿਕਾਰ

ਛੋਟੇ ਅਤੇ ਵੱਡੇ ਸਿਕਾਰ ਲਈ ਰਾਜਸਥਾਨ ਬਹੁਤ ਪ੍ਰਸਿੱਧ ਹੈ। ਇਥੇ ਸਭ ਤੋਂ ਵੱਧ ਜੰਗਲੀ ਸੂਰ ਦਾ ਸ਼ਿਕਾਰ ਕੀਤਾ ਜਾਂਦਾ ਹੈ ਤੇ ਇਸ ਦਾ ਨੇਜ਼ੇ ਨਾਲ ਸ਼ਿਕਾਰ ਕਰਨ ਲਈ ਜੋਧਪੁਰ ਦੇ ਰਾਜਪੂਤ ਬਹੁਤ ਮਸ਼ਹੂਰ ਹਨ। ਇਸ ਦਲੇਰਾਨਾ ਸ਼ਿਕਾਰ

ਲਈ ਭਾਰਤੀ ਫ਼ੌਜ ਦੇ ਬਹੁਤ ਸਾਰੇ ਅਫ਼ਸਰ ਰਾਜਸਥਾਨ ਆਇਆ ਕਰਦੇ ਸਨ। ਘੋੜੇ ਤੇ ਚੜ੍ਹ ਕੇ ਜੰਗਲੀ ਸੂਰ ਦਾ ਪਿੱਛਾ ਕਰਨਾ ਤੇ ਉਸ ਨੂੰ ਨੇਜ਼ੇ ਨਾਲ ਮਾਰਨਾ "ਸ਼ਾਇਦ ਘੋੜੇ ਅਤੇ ਘੋੜਸਵਾਰ ਦੋਨਾਂ ਲਈ ਹੀ ਸਾਹਸ, ਅਤੇ ਕ੍ਰਿਆਸ਼ੀਲਤਾ ਦੀ ਸਭ ਤੋਂ ਵੱਡੀ ਪਰਖ ਹੈ।"[10] ਜੋਧਪੁਰ ਦੇ ਮਹਾਰਾਜ ਸਰ ਪ੍ਰਤਾਪ ਸਿੰਘ ਨੇ ਤਾਂ ਘੋੜਸਵਾਰੀ ਅਤੇ ਚਤੁਰਾਈ ਦਾ ਇਕ ਵਾਰ ਬਹੁਤ ਵੱਡਾ ਕਰਤਬ ਕਰ ਵਿਖਾਇਆ ਸੀ। ਉਹ ਇਕ ਜੰਗਲੀ ਸੂਰ ਦਾ ਪਿੱਛਾ ਕਰ ਰਿਹਾ ਸੀ ਕਿ ਸੂਰ ਨੇ ਅਚਾਨਕ ਹੀ ਪਿੱਛੇ ਮੁੜ ਕੇ ਬੜੀ ਜ਼ੋਰ ਦਾ ਹਮਲਾ ਕਰ ਦਿੱਤਾ। ਸੂਰ ਜਿਉਂ ਹੀ ਉਸ ਵੱਲ ਲਪਕਿਆ ਸਰ ਪ੍ਰਤਾਪ ਸਿੰਘ ਨੇ "ਆਪਣੀ ਘੋੜੀ ਉਸ ਤੇ ਚੜ੍ਹਾ ਦਿਤੀ ਤੇ ਨਾਲ ਦੇ ਨਾਲ ਹੀ ਆਪਣਾ ਨੇਜ਼ਾ ਉਸ ਦੇ ਸਰੀਰ ਵਿਚ ਖੋਭ ਕੇ ਉਸ ਦਾ ਕੰਮ ਉਥੇ ਹੀ ਤਮਾਮ ਕਰ ਦਿਤਾ।"[11]

## ਸ਼ੇਰ ਦਾ ਸ਼ਿਕਾਰ

ਰਾਜਸਥਾਨ ਦੇ ਦੁਰਗਮ ਜੰਗਲਾਂ ਵਿਚ ਸ਼ੇਰ ਬਹੁਤ ਹੁੰਦੇ ਹਨ ਤੇ ਮੱਧ ਭਾਰਤ ਦੇ ਬਹੁਤ ਸਾਰੇ ਸ਼ੇਰਾਂ ਦਾ ਮੂਲਸਥਾਨ ਇਹ ਇਲਾਕਾ ਹੀ ਹੈ। ਕੋਟਾ ਅਤੇ ਅਲਵਰ ਸ਼ੇਰ ਦੇ ਸ਼ਿਕਾਰ ਲਈ ਬਹੁਤ ਪ੍ਰਸਿੱਧ ਹਨ। ਅਲਵਰ ਦਾ ਸਿਰਿਸਕਾ ਦਾ ਜੰਗਲੀ ਜੀਵਾਂ ਲਈ ਰਾਖਵਾਂ ਇਲਾਕਾ ਤਾਂ ਬਹੁਤ ਹੀ ਮਸ਼ਹੂਰ ਹੈ। ਸ਼ਿਕਾਰੀਆਂ ਨੂੰ ਸ਼ੇਰ ਦੇ ਸ਼ਿਕਾਰ ਦੀਆਂ ਸਹੂਲਤਾਂ ਮਿਲ ਸਕਣ ਤਾਂ ਧੌਲਪੁਰ ਦਾ ਇਲਾਕਾ ਵੀ ਇਸ ਖੇਤਰ ਵਿਚ ਨਾਂ ਪੈਦਾ ਕਰ ਸਕਦਾ ਹੈ। ਮਹਾਰਾਜਾ ਅਲਵਰ ਨੇ ਸ਼ੇਰ ਦੇ ਸ਼ਿਕਾਰ ਦੀ ਇਕ ਬਹੁਤ ਵਧੀਆ ਪੱਧਤੀ ਦਾ ਵਿਕਾਸ ਕੀਤਾ ਸੀ। ਪਿੰਡਾਂ ਦੇ ਲੋਕਾਂ ਦੀ ਥਾਂ ਮਹਾਰਾਜਾ ਆਪਣੀ ਪੈਦਲ ਸੈਨਾ ਦੀ ਇਕ ਬਟਾਲੀਅਨ ਦੇ ਪ੍ਰਸ਼ਿਕਸ਼ਿਤ ਅਤੇ ਅਨੁਸ਼ਾਸਿਤ ਸਿਪਾਹੀਆਂ ਨੂੰ ਸ਼ੇਰ ਦੇ ਹਿੱਕਣ ਲਈ ਵਰਤਦਾ ਸੀ। ਪਹਾੜੀਆਂ ਦੀ ਢਾਲ ਉਤੇ ਜੰਗਲ ਅੰਦਰਲੇ ਕੁਝ ਪੇੜ-ਪੌਦਿਆਂ ਨੂੰ ਕੱਟ ਕੇ ਕੁਝ ਖੁਲ੍ਹੀ ਥਾਂ ਤਿਆਰ ਕਰ ਲਈ ਜਾਂਦੀ ਸੀ। "ਸ਼ਿਕਾਰ ਨੂੰ ਇਸ ਖੁਲ੍ਹੀ ਜਗ੍ਹਾ ਤੇ ਘੇਰ ਕੇ ਲਿਆਉਣ ਲਈ ਉਸ ਦੀ ਉਚਾਈ ਵਾਲੇ ਪਾਸੇ ਤੋਂ ਲੈ ਕੇ ਪਹਾੜੀ ਦੇ ਨਿਚਲੇ ਹਿੱਸੇ ਤਕ ਸਫ਼ੇਦ ਕਪੜਿਆਂ ਦੇ ਬਣੇ ਹੋਏ ਕੁਝ ਡਰਨਿਆਂ ਦੀ ਇਕ ਤਿਰਛੀ ਪੰਗਤੀ ਜਹੀ ਤਾਣ ਦਿਤੀ ਜਾਂਦੀ ਸੀ, ਜਿਨ੍ਹਾਂ ਦਾ ਜ਼ਿਕਰ ਮਹਾਰਾਜਾ ਹਮੇਸ਼ਾਂ "ਇਹ ਜਨਾਬ ਲੋਕ" ਕਹਿ ਕੇ ਕਰਦਾ ਹੁੰਦਾ ਸੀ। ਪਹਾੜੀ ਦੇ ਬਿਲਕੁਲ ਹੇਠ ਵਾਰ ਇਨ੍ਹਾਂ ਡਰਨਿਆਂ ਦੇ ਕੋਲ ਹੀ ਕਿਸੇ ਚੰਗੀ ਜਿਹੀ ਚੱਟਾਨ ਉੱਤੇ ਜਾਂ ਕਿਸੇ ਰੁੱਖ ਦੇ ਠੁੱਠ ਪਿੱਛੇ ਮਹਾਰਾਜ ਆਪ ਬੈਠ ਜਾਂਦਾ ਸੀ। ਇਨ੍ਹਾਂ ਡਰਨਿਆਂ ਦੀ ਉਸ ਪੰਗਤੀ ਨੂੰ ਸ਼ਾਇਦ ਹੀ ਕੋਈ ਸ਼ੇਰ ਪਾਰ ਕਰ ਸਕਦਾ ਸੀ। ਸ਼ੇਰ ਲਈ ਵਾਪਸ

ਪਰਤਣਾ ਤਾਂ ਹੋਰ ਵੀ ਅਸੰਭਵ ਹੁੰਦਾ ਸੀ, ਕਿਉਂਕਿ ਇੰਨੇ ਵਿਚ ਫੌਜੀ ਜਵਾਨ ਨਿਕਲ ਕੇ, ਉਸ ਪਾਸੇ ਵਲ ਆ ਗਏ ਹੁੰਦੇ ਸਨ। ਹੁਣ ਸ਼ੇਰ ਲਈ ਕੇਵਲ ਇਕ ਰਸਤਾ ਹੀ ਬਾਕੀ ਬਚਦਾ ਸੀ ਤੇ ਉੱਥੇ ਹਿੰਦੁਸਤਾਨ ਦੇ ਅਚੁਕ ਨਿਸ਼ਾਨੇ ਬਾਜ਼ਾਂ ਵਿਚੋਂ ਕੋਈ ਨਾ ਕੋਈ ਉਸ ਦੀ ਤਾਕ ਲਾਈ ਬੈਠਾ ਹੁੰਦਾ ਸੀ।"[12]

## ਸਾਂਭਰ

ਸਾਂਭਰ ਇਕ ਕਿਸਮ ਦਾ ਬਹੁਤ ਵੱਡਾ ਹਿਰਨ ਹੁੰਦਾ ਹੈ ਤੇ ਉਸ ਦਾ ਸਿਰ ਹਾਸਲ ਕਰਕੇ ਸ਼ਿਕਾਰੀ ਦਾ ਆਪਣਾ ਸਿਰ ਵੀ ਗ਼ਰੂਰ ਨਾਲ ਉੱਚਾ ਹੋ ਜਾਂਦਾ ਹੈ। ਸਰ ਰੋਨਾਲਡ ਵਿਨਗੇਟ ਨੇ ਇਕ ਵਾਰ ਇਕ ਸਾਭਰ ਨੂੰ ਜ਼ਖਮੀ ਕਰ ਕੇ ਉਸ ਦਾ ਪਿੱਛਾ ਸ਼ੁਰੂ ਕਰ ਦਿਤਾ। ਉਹ ਜਦ ਜੰਗਲ ਦੇ ਵਿਚ ਖੁਲ੍ਹੀ ਜਗ੍ਹਾ ਤੇ ਪੁੱਜਾ ਤਾਂ ਕੀ ਵੇਖਦਾ ਹੈ ਕਿ "ਉਹ ਹਿਰਨ ਜਮੀਨ ਉੱਤੇ ਇਕ ਕੁੱਤੇ ਵਾਂਗ ਲੇਟਿਆ ਪਿਆ ਹੈ ਤੇ ਦਰਦ ਅਤੇ ਥਕਾਵਟ ਨੇ ਉਸ ਨੂੰ ਬਿਲਕੁਲ ਹੀ ਬੇਦਮ ਕਰ ਦਿਤਾ ਹੈ।"[13] ਇਸ ਜ਼ਖਮੀ ਹਿਰਨ ਦੀ ਦਸ਼ਾ ਵੇਖ ਕੇ ਉਸ ਨੂੰ ਬਹੁਤ ਹੀ ਦੁਖ ਹੋਇਆ। "ਮੈਂ ਉਸ ਨੂੰ ਛੂਹ ਵੀ ਸਕਦਾ ਸਾਂ। ਆਪਣੀਆਂ ਪਿਆਰੀਆਂ ਪਿਆਰੀਆਂ ਅੱਖੀਆਂ ਨਾਲ ਉਹ ਮੇਰੇ ਵੱਲ ਵੇਖ ਰਿਹਾ ਸੀ ਤੇ ਜਿਵੇਂ ਕਹਿ ਰਿਹਾ ਸੀ 'ਤੂੰ ਮੇਰੀ ਇਹ ਦੁਰਦਸ਼ਾ ਕਿਉਂ ਕੀਤੀ ਹੈ ?' " ਉਥੇ ਆਪਣੇ ਸ਼ਿਕਾਰੀ ਦੇ ਸਾਹਮਣੇ ਹੀ ਸਰ ਰੋਨਾਲਡ ਨੇ ਪ੍ਰਤਿੱਗਿਆ ਕੀਤਾ ਕਿ ਉਹ ਉਸ ਦੇ ਬਾਅਦ ਕਦੀ ਵੀ ਕਿਸੇ ਜਾਨਵਰ ਨੂੰ ਨਹੀਂ ਮਾਰਨ ਲਗਾ। ਉਸ ਨੇ ਇਸ ਪ੍ਰਤਿੱਗਿਆ ਨੂੰ ਅਖ਼ੀਰ ਤਕ ਨਿਭਾਇਆ।

## ਰੇਗਿਸਤਾਨੀ ਤਿੱਤਰ ਦਾ ਸ਼ਿਕਾਰ

ਬੀਕਾਨੇਰ ਦੇ ਨਜ਼ਦੀਕ "ਰੇਗਿਸਤਾਨੀ ਤਿੱਤਰ ਦਾ ਜਿਹੋ ਜਿਹਾ ਸ਼ਿਕਾਰ ਹੁੰਦਾ ਹੈ, ਉਹੋ ਜਿਹਾ ਸ਼ਿਕਾਰ ਭਾਰਤ ਵਿਚ ਹੀ ਨਹੀਂ, ਸਾਰੀ ਦੁਨੀਆਂ ਵਿਚ ਕਿਧਰੇ ਨਹੀਂ ਹੁੰਦਾ।"[14] ਇਸ ਦੀ ਜੋ ਕਿਸਮ ਬੀਕਾਨੇਰ ਸ਼ਹਿਰ ਤੋਂ ਲਗਪਗ 32 ਕਿਲੋਮੀਟਰ ਦੂਰ ਗਜਨੇਰ ਤਾਲ ਉਤੇ ਆਉਂਦੀ ਹੈ, ਉਸ ਨੂੰ ਤਿਲੋਰ ਆਖਿਆ ਜਾਂਦਾ ਹੈ। ਤਿਲੋਰ ਦੀ ਕੁਲ ਲੰਮਾਈ ਕੋਈ 330 ਮਿਲੀਮੀਟਰ ਹੁੰਦੀ ਹੈ ਤੇ ਇਸ ਦੇ ਖੰਭਾਂ ਵਿਚ ਹੈਰਾਨੀ ਪੈਦਾ ਕਰਨ ਵਾਲੀ ਸ਼ਕਤੀ ਅਤੇ ਵੇਗ ਹੁੰਦਾ ਹੈ। ਇਹ ਤਿਲੋਰ ਇਥੇ ਹਜ਼ਾਰਾਂ ਦੀ ਗਿਣਤੀ ਵਿਚ ਆਉਂਦੇ ਹਨ। ਤਿਲੋਰ ਹਮੇਸ਼ਾਂ ਹੀ ਆਪਣੇ ਸਭ ਤੋਂ ਨੇੜੇ ਦੇ ਤਾਲਾਬ ਵਿਚ ਆਪਣੀ ਪਿਆਸ ਬੁਝਾਉਣ ਲਈ ਸਵੇਰੇ ਪੌਣੇ ਅੱਠ ਤੋਂ ਗਿਆਰਾਂ ਵਜੇ ਦੇ ਦਰਮਿਆਨ ਉਤਰਦੇ ਹਨ। ਇਸ ਲਈ ਇਨ੍ਹਾਂ ਦਾ ਵੱਡਾ ਸ਼ਿਕਾਰ ਇਸੇ ਸਮੇਂ ਦੇ ਅੰਦਰ ਅੰਦਰ ਰੁੱਖਾਂ ਦੀਆਂ ਟਹਿਣੀਆਂ ਵਿਚ ਲੁਕ

ਕੇ ਬੈਠ ਕੇ ਕੀਤਾ ਜਾਂਦਾ ਹੈ।[15] ਸਰ ਰੋਨਾਲਡ ਵਿਨਗੇਟ ਨੇ ਗਜਨੇਰ ਦੇ ਤਿਲੋਰ ਦੇ ਸ਼ਿਕਾਰ ਦੀ ਉਸ ਪੱਧਤੀ ਦਾ ਵਰਨਣ ਕੀਤਾ ਹੈ, ਜਿਸ ਨੂੰ ਬੀਕਾਨੇਰ ਦਾ ਮਹਾਰਜਾ ਗੰਗਾ ਸਿੰਘ ਵਰਤਦਾ ਸੀ। "ਵੱਡਾ ਸ਼ਿਕਾਰ ਕਰਨ ਸਮੇਂ ਮਹਾਰਾਜਾ ਇਨ੍ਹਾਂ ਪੰਛੀਆਂ ਨੂੰ ਦੋ ਦਿਨ ਤਕ ਪਾਣੀ ਦੇ ਨੇੜੇ ਨਹੀਂ ਸੀ ਆਉਣ ਦਿੰਦਾ। ਇਸ ਦਾ ਫਲ ਇਹ ਹੁੰਦਾ ਸੀ ਕਿ ਸ਼ਿਕਾਰ ਵਾਲੇ ਦਿਨ ਸ਼ਿਕਾਰ ਸ਼ੁਰੂ ਹੋਣ ਸਮੇਂ, ਇਹ ਪੰਛੀ ਬਹੁਤ ਪਿਆਸੇ ਹੋਣ ਕਾਰਨ ਵੱਡੇ ਵੱਡੇ ਝੁੰਡਾਂ ਦੀ ਸ਼ਕਲ ਵਿਚ ਤਾਲਾਬ ਉਤੇ ਟੁੱਟ ਪੈਂਦੇ ਸਨ, ਇਸ ਤਰ੍ਹਾਂ ਸ਼ਿਕਾਰ ਇੰਨਾ ਸਫਲ ਹੁੰਦਾ ਕਿ ਇਸ ਨੂੰ ਮੰਨਣਾ ਮੁਸ਼ਕਲ ਨਜ਼ਰ ਆਉਂਦਾ ਹੈ। ਇਕ ਵਾਰ ਇਕੱਠੇ ਅੱਠ ਹਜ਼ਾਰ ਤਿਲੋਰ ਮਾਰੇ ਗਏ ਸਨ। ਇਸ ਨੂੰ ਸਾਮੂਹਿਕ ਹੱਤਿਆ ਦਾ ਨਾਂ ਹੀ ਦਿਤਾ ਜਾ ਸਕਦਾ ਹੈ।"[16]

## ਬਤੱਖ ਦਾ ਸ਼ਿਕਾਰ

ਭਰਤਪੁਰ ਬਤੱਖ ਦੇ ਸ਼ਿਕਾਰ ਲਈ ਬਹੁਤ ਦੂਰ ਦੂਰ ਤਕ ਪ੍ਰਸਿੱਧ ਹੈ। ਇਥੇ ਕੇਵਲਾ ਦੇਵ ਨਾਂ ਦਾ ਇਕ ਚੰਗਾ ਬਨ-ਜੀਵ ਵਿਹਾਰ ਹੈ। ਇਸ ਵਿਚ ਇਕ ਬਹੁਤ ਵੱਡੀ ਦਲਦਲ ਹੈ, ਜਿਸ ਵਿਚ ਹਰ ਸਾਲ ਹੋਣ ਵਾਲੇ ਬੱਤਖ ਦੇ ਸ਼ਿਕਾਰ ਵਿਚ ਭਾਰਤ ਦੇ ਕਈ ਵਾਇਸਰਾਏ ਸ਼ਾਮਲ ਹੋ ਕੇ ਖ਼ੁਸ਼ੀ ਅਨੁਭਵ ਕਰਦੇ ਸਨ। "ਆਪਣੀ ਵੱਡੀ ਛੋਟੀ ਹੈਸੀਅਤ ਦੇ ਮੁਤਾਬਿਕ, ਇਕ ਦੇ ਬਾਅਦ ਇਕ ਸਾਰੇ ਹੀ ਗਵਰਨਰ ਅਤੇ ਹੋਰ ਉੱਚੇ ਅਧਿਕਾਰੀ 'ਵਾਇਸਰਾਏ ਦੇ ਮੰਚ' ਤੇ ਖੜੇ ਹੋ ਜਾਂਦੇ ਸਨ, ਜਿਥੋਂ ਸਿੱਧਾ ਨਿਸ਼ਾਨਾ ਲਾ ਸਕਣ ਵਾਲਿਆਂ ਦੇ ਸ਼ਿਕਾਰ ਦੀ ਸੰਖਿਆ ਸੈਂਕੜਿਆਂ ਤਕ ਪਹੁੰਚ ਜਾਂਦੀ ਸੀ।"[17] ਨਵੰਬਰ 1938 ਵਿਚ ਜਦ ਲਾਰਡ ਲਿਨਲਿੱਥਗੋ ਨੇ ਇਸ ਸ਼ਿਕਾਰ ਵਿਚ ਹਿੱਸਾ ਲਿਆ ਸੀ, ਉਦੋਂ ਸਭ ਤੋਂ ਵੱਧ ਭਾਵ 4273 ਬੱਤਖਾਂ ਦਾ ਸ਼ਿਕਾਰ ਹੋਇਆ ਸੀ। ਸਰਦੀਆਂ ਦੇ ਮੌਸਮ ਵਿਚ ਸੁਪਤ ਅਵਸਥਾ ਵਿਚ ਪਏ ਰਹਿਣ ਲਈ ਇਸ ਦਲਦਲ ਤਕ ਸਾਇਬੇਰੀਆ, ਤਿੱਬਤ ਅਤੇ ਨੇਪਾਲ ਤਕ ਤੋਂ ਇਹ ਪੰਛੀ ਉੱਡ ਕੇ ਆਉਂਦੇ ਹਨ। ਕੁਝ ਪੰਛੀ ਬਾਕੀਨੇਰ ਅਤੇ ਆਸ ਪਾਸ ਦੇ ਇਲਾਕੇ ਵਿਚੋਂ ਵੀ ਆਉਂਦੇ ਹਨ, ਖ਼ਾਸ ਤੌਰ ਤੇ ਲਾਲ ਚੁੰਝ ਵਾਲੀ ਨਸਲ ਦੇ ਪੰਛੀ। ਕੁਝ ਕੁ ਪੰਛੀ ਇਥੇ ਅੰਡੇ ਵੀ ਦਿੰਦੇ ਹਨ।

## ਬਣ-ਪਸ਼ੂ ਵਿਹਾਰ

ਰਾਜ ਸਰਕਾਰ ਚੂਰੂ ਜ਼ਿਲ੍ਹੇ ਦੇ ਤਾਲ ਛਾਪੜ ਵਿਚ ਅਤੇ ਮੋਹਣਗੜ੍ਹ ਦੇ ਨਜ਼ਦੀਕ ਜੈਸਲਮੇਰ ਵਿਚ ਕਾਲੇ ਹਿਰਨ ਅਤੇ ਸੋਹਣ ਚਿੜੀ ਲਈ ਦੋ ਹੋਰ ਬਨ-ਪਸ਼ੂ ਵਿਹਾਰ ਸਥਾਪਿਤ ਕਰਨ ਲਗੀ ਹੈ। ਇਹ ਦੋਨੋ ਜਾਨਵਰ ਰੇਗਿਸਤਾਨ ਦੇ ਹੀ ਰਹਿਣ

ਵਾਲੇ ਹਨ। ਪਰ ਖੁਲ੍ਹੇ ਸ਼ਿਕਾਰ ਕਾਰਨ ਇਹ ਦੋਨੋ ਜਾਨਵਰ ਖ਼ਤਮ ਹੁੰਦੇ ਜਾ ਰਹੇ ਹਨ। ਸੋਹਣ ਚਿੜੀ ਦਾ ਮਾਸ ਬਹੁਤ ਹੀ ਸਵਾਦੀ ਹੁੰਦਾ ਹੈ। ਇਹ ਪੰਛੀ ਕਿਸੇ ਵੇਲੇ ਥਾਰ ਦੇ ਰੇਗਿਸਤਾਨ ਵਿਚ ਬਹੁਤ ਵੱਡੀ ਸੰਖਿਆ ਵਿਚ ਮਿਲਦਾ ਸੀ, ਪਰ ਹੁਣ ਇਹ ਕੇਵਲ ਜੈਸਲਮੇਰ ਦੇ ਘੱਟ ਆਬਾਦੀ ਵਾਲੇ ਇਲਾਕਿਆਂ ਵਿਚ ਹੀ ਮਿਲਦਾ ਹੈ।

ਜੈਸਮੰਦ ਬਨ-ਜੀਵ-ਵਿਹਾਰ ਨੂੰ ਇਕ ਰਾਸ਼ਟ੍ਰੀ ਬਨ-ਵਿਹਾਰ ਵਿਚ ਬਦਲਣ ਦੀ ਇਕ ਯੋਜਨਾ ਉੱਤੇ ਭਾਰਤ ਦੀ ਸਰਕਾਰ ਵਿਚਾਰ ਕਰ ਰਹੀ ਹੈ। ਜੈਸਮੰਦ ਤਾਲ ਦੇ ਆਸ ਪਾਸ ਦੇ ਬਹੁਤ ਵੱਡੇ ਇਲਾਕੇ ਨੂੰ ਇਸ ਕੰਮ ਲਈ ਘੇਰਨ ਦੀ ਲੋੜ ਪਵੇਗੀ ਤੇ ਇਸ ਵਿਚ ਤਰ੍ਹਾਂ ਤਰ੍ਹਾਂ ਦੀ ਬਨਸਪਤੀ ਅਤੇ ਜੀਵ-ਜੰਤੂ ਸੁਰੱਖਿਅਤ ਰੱਖੇ ਜਾ ਸਕਣਗੇ। ਦਰਸ਼ਕਾਂ ਨੂੰ ਯੋਗ ਥਾਵਾਂ ਤੋਂ ਇਨ੍ਹਾਂ ਜੀਵ-ਜੰਤੂਆਂ ਨੂੰ ਵੇਖਣ ਦਾ ਮੌਕਾ ਵੀ ਦਿਤਾ ਜਾਏਗਾ।

## ਤੀਰਥ ਅਸਥਾਨ

### ਦਰਗਾਹ ਖ਼ਵਾਜਾ ਸਾਹਿਬ

ਰਾਜਸਥਾਨ ਵਿਚ ਕਈ ਤੀਰਥ ਅਸਥਾਨ ਹਨ, ਜਿਨ੍ਹਾਂ ਦੀ ਯਾਤ੍ਰਾ ਵਾਸਤੇ ਸਾਰੇ ਭਾਰਤ ਤੋਂ ਤੀਰਥ ਯਾਤ੍ਰੀ ਆਉਂਦੇ ਹਨ। ਅਜਮੇਰ ਵਿਚ ਮੁਅੱਈਉਦੀਨ ਚਿਸ਼ਤੀ ਦਾ ਮਕਬਰਾ (ਦਰਗਾਹ ਖ਼ਵਾਜਾ ਸਾਹਿਬ ਦੇ ਨਾਂ ਨਾਲ ਪ੍ਰਸਿੱਧ ਹੈ) ਸਦੀਆਂ ਤੋਂ ਮੁਸਲਮਾਨਾਂ ਦਾ ਤੀਰਥ ਅਸਥਾਨ ਰਿਹਾ ਹੈ। ਇਸ ਵਲੀ ਦੀ ਮ੍ਰਿਤੂ ਸੰਨ 1235 ਵਿਚ ਹੋਈ ਸੀ। ਇਸ ਮਕਬਰੇ ਬਾਰੇ ਕਈ ਕਿੱਸੇ ਮਸ਼ਹੂਰ ਹਨ, ਪਰ ਉਨ੍ਹਾਂ ਸਭਨਾਂ ਵਿਚੋਂ ਅਕਬਰ ਦੇ ਇਥੇ ਆਉਣ ਦੀ ਵਾਰਤਾ ਸਭ ਤੋਂ ਵਧ ਪ੍ਰਸਿੱਧ ਹੈ। ਅਕਬਰ ਨੇ ਸੁਖਣਾ ਸੁਖੀ ਸੀ ਕਿ ਜੇ ਉਸ ਦੇ ਘਰ ਪੁੱਤਰ ਹੋਵੇ, ਤਾਂ ਉਹ ਆਗਰੇ ਤੋਂ ਅਜਮੇਰ ਦੀ ਯਾਤ੍ਰਾ ਕਰੇਗਾ ਤੇ ਇਸ ਵਲੀ ਦੇ ਮਕਬਰੇ ਤੇ ਸ਼ੁਕਰਾਨੇ ਵਜੋਂ ਚੜ੍ਹਾਵਾ ਚੜ੍ਹਾਏਗਾ। ਸਲੀਮ (ਜੋ ਬਾਅਦ ਵਿਚ ਜਹਾਂਗੀਰ ਬਾਦਸ਼ਾਹ ਬਣਿਆ) ਦਾ ਜਨਮ 1569 ਵਿਚ ਹੋਇਆ ਤੇ ਅਕਬਰ ਨੇ ਆਪਣੀ ਮੰਨਤ ਪੂਰੀ ਕੀਤੀ। ਅਕਬਰ ਦੀ ਅਜਮੇਰ ਯਾਤ੍ਰਾ ਦੇ ਤਿੰਨ ਮੌਲਿਕ ਚਿੱਤਰ ਹਨ। ਇਨ੍ਹਾਂ ਵਿਚੋਂ ਇਕ ਬੰਬਈ ਦੇ ਪ੍ਰਿੰਸ ਆਫ਼ ਵੇਲਜ਼ ਨਾਂ ਦੇ ਅਜੈਬਘਰ ਵਿਚ ਹੈ ਤੇ ਬਾਕੀ ਦੇ ਦੋ ਰਾਮਪੁਰ ਦਰਬਾਰ (ਉੱਤਰ ਪ੍ਰਦੇਸ਼) ਦੀ ਲਾਇਬਰੇਰੀ ਵਿਚ ਹਨ। ਇਸ ਦਰਗਾਹ ਸੰਬੰਧੀ ਜੇ ਅਕਬਰ ਇੰਨੀ ਸ਼ਰਧਾ ਦਰਸਾ ਸਕਦਾ ਹੈ ਤਾਂ ਇਸ ਵਿਚ ਹੈਰਾਨੀ ਦੀ ਕੋਈ ਗੱਲ ਨਜ਼ਰ ਨਹੀਂ ਆਉਂਦੀ

ਕਿ ਭਾਰਤ ਅਤੇ ਪਾਕਿਸਤਾਨ ਦੇ ਸਭ ਇਲਾਕਿਆਂ ਵਿਚੋਂ ਯਾਤ੍ਰੀ ਇਥੇ ਕਿਉਂ ਇਕੱਠੇ ਹੁੰਦੇ ਹਨ ।

## ਪੁਸ਼ਕਰ ਤੀਰਥ

ਅਜਮੇਰ ਦੇ ਸ਼ਹਿਰ ਤੋਂ ਲਗਭਗ 11 ਕਿਲੋਮੀਟਰ ਉੱਤਰ-ਪੱਛਮ ਵਲ ਪੁਸ਼ਕਰ ਤਾਲ ਹੈ, ਜਿਸ ਦੀ ਹਿੰਦੂਆਂ ਦੇ ਵੱਡੇ ਤੋਂ ਵੱਡੇ ਅਤੇ ਪ੍ਰਾਚੀਨ ਤੋਂ ਪ੍ਰਾਚੀਨ ਤੀਰਥਾਂ ਵਿਚ ਗਿਣਤੀ ਹੁੰਦੀ ਹੈ । ਸਾਰੇ ਦੇਸ ਤੋਂ ਹਰ ਸਾਲ ਹਜ਼ਾਰਾਂ ਯਾਤ੍ਰੀ ਇਥੇ ਆਉਂਦੇ ਰਹਿੰਦੇ ਹਨ । ਨਿਸ਼ਠਾਵਾਨ ਹਿੰਦੂਆਂ ਦਾ ਵਿਚਾਰ ਹੈ ਕਿ ਸਭ ਤੀਰਥਾਂ ਦੀ ਯਾਤ੍ਰਾ ਦੇ ਬਾਅਦ ਜੇ ਪੁਸ਼ਕਰ ਤੀਰਥ ਦੀ ਯਾਤ੍ਰਾ ਨਾ ਕੀਤੀ ਜਾਏ, ਤਾਂ ਬਾਕੀ ਸਭ ਯਾਤ੍ਰਾ ਵਿਅਰਥ ਹੋ ਜਾਂਦੀ ਹੈ । ਇਸੇ ਲਈ ਹੀ ਇਸ ਤੀਰਥ ਨੂੰ ਤੀਰਥਰਾਜ ਦਾ ਨਾਂ ਦਿਤਾ ਜਾਂਦਾ ਹੈ। ਬ੍ਰਹਮਾ ਦਾ ਮੰਦਰ ਕੇਵਲ ਇਸੇ ਤੀਰਥ ਤੇ ਹੈ । ਪ੍ਰਾਚੀਨ ਪਰੰਪਰਾ ਦਸਦੀ ਹੈ ਕਿ ਕੱਤਕ ਦੇ ਸ਼ੁਕਲ ਪੱਖ ਦੀ ਇਕਾਦਸ਼ੀ ਵਾਲੇ ਦਿਨ ਪੁਸ਼ਕਰ ਵਿਚ ਬ੍ਰਹਮਾ ਨੇ ਯੱਗ ਕੀਤਾ ਸੀ । ਹੁਣ ਵੀ ਯਾਤ੍ਰੀ ਪੁਸ਼ਕਰ ਵਿਚ ਪੁੰਨ-ਤਿਥੀਆਂ ਤੇ ਇਕੱਠੇ ਹੁੰਦੇ ਰਹਿੰਦੇ ਹਨ, ਤੇ ਪੂਰਨਮਾਸ਼ੀ ਤਕ ਉਥੇ ਹੀ ਰਹਿ ਕੇ ਇਨ੍ਹਾਂ ਪਵਿੱਤਰ ਦਿਨਾਂ ਤੇ ਇਸ ਪਵਿੱਤਰ ਸਰੋਵਰ ਵਿਚ ਅਸ਼ਨਾਨ ਕਰਦੇ ਹਨ । ਸਾਵਿਤ੍ਰੀ (ਬ੍ਰਹਮਾ ਦੀ ਇਸਤ੍ਰੀ) ਦਾ ਮੰਦਿਰ ਵੀ ਬਹੁਤ ਪ੍ਰਸਿੱਧ ਹੈ । ਪੁਸ਼ਕਰ ਦੀ ਤੀਰਥ-ਯਾਤ੍ਰਾ ਤੇ ਆਉਣ ਵਾਲੀ ਹਰ ਹਿੰਦੂ ਨਾਰੀ ਲਈ ਸਾਵਿਤ੍ਰੀ ਦੇ ਮੰਦਿਰ ਵਿਚ ਜਾ ਕੇ ਦੇਵੀ ਦੇ ਦਰਸ਼ਨ ਕਰਨੇ ਵਿਸ਼ੇਸ਼ ਰੂਪ ਵਿਚ ਲਾਜ਼ਮੀ ਹੁੰਦੇ ਹਨ, ਕਿਉਂਕਿ ਉਨ੍ਹਾਂ ਦਾ ਵਿਚਾਰ ਹੈ ਕਿ ਇਸ ਨਾਲ ਸਾਰਾ ਜਨਮ ਸੁਖ ਅਤੇ ਸੁਭਾਗ ਦੀ ਪ੍ਰਾਪਤੀ ਹੁੰਦੀ ਹੈ।

## ਨਾਥਦਵਾਰਾ ਮੰਦਿਰ

ਉਦੇਪੁਰ ਸ਼ਹਿਰ ਤੋਂ ਲਗਭਗ 48 ਕਿਲੋਮੀਟਰ ਦੇ ਫ਼ਾਸਲੇ ਤੇ ਸਥਿਤ ਨਾਥਦਵਾਰਾ, ਭਾਰਤ ਦੇ ਸਭ ਤੋਂ ਪ੍ਰਸਿੱਧ ਵੈਸ਼ਨਵ ਮੰਦਿਰਾਂ ਵਿਚੋਂ ਹੈ ਤੇ ਇਥੇ ਵੀ ਸਾਰੇ ਦੇਸ਼ 'ਚੋਂ ਯਾਤ੍ਰੀ ਆਉਂਦੇ ਹਨ । ਇਸ ਮੰਦਿਰ ਵਿਚ ਰਖੀ ਭਗਵਾਨ ਕ੍ਰਿਸ਼ਨ ਦੀ ਮੂਰਤੀ ਈਸਾ ਤੋਂ ਪਹਿਲਾਂ ਦੀ 12ਵੀਂ ਸਦੀ ਦੀ ਦਸੀ ਜਾਂਦੀ ਹੈ । ਇਹ ਮੂਰਤੀ ਵਲਭਾਚਾਰਯਾ ਨੇ ਮਥੁਰਾ ਦੇ ਇਕ ਛੋਟੇ ਜਿਹੇ ਮੰਦਿਰ ਵਿਚ ਸੰਨ 1495 ਵਿਚ ਰਖੀ ਸੀ ਤੇ ਸੰਨ 1519 ਵਿਚ ਗੋਵਰਧਨ ਲੈ ਆਂਦੀ ਗਈ ਸੀ । ਇਸ ਦੇ ਕੋਈ ਡੇਢ ਸੌ ਸਾਲ ਬਾਅਦ ਜਦ ਔਰੰਗਜ਼ੇਬ ਨੇ ਕ੍ਰਿਸ਼ਨ ਪੂਜਾ ਖ਼ਤਮ ਕਰਨ. ਦੇ ਜਤਨ ਕੀਤੇ ਤਾਂ ਵਲਭਾਚਾਰਯਾ ਦੇ ਜਾਂਨਸ਼ੀਨਾਂ ਨੇ ਆਪਣੀਆਂ ਮੂਰਤੀਆਂ ਨਾਲ ਲੈ ਕੇ ਮਥੁਰਾ ਛੱਡ ਦਿਤੀ ਤੇ ਸੰਨ 1671 ਤਕ ਰਾਜਸਥਾਨ ਵਿਚ ਭਟਕਦੇ ਰਹੇ ਜਦ

ਰਾਣਾ ਰਾਜ ਸਿੰਘ ਨੇ ਉਨ੍ਹਾਂ ਵਿਚੋਂ ਤਿੰਨਾਂ ਨੂੰ ਮੇਵਾੜ ਬੁਲਾ ਭੇਜਿਆ। ਉਸ ਨੇ ਦਵਾਰਕਾ ਨਾਥ ਲਈ ਕੰਕਰੋਲੀ ਦੇ ਨੇੜੇ ਇਕ ਪਿੰਡ ਦੇ ਦਿਤਾ ਤੇ ਸ੍ਰੀ ਨਾਥ ਜੀ ਦੀ ਪੂਜਾ ਲਈ ਇਕ ਹੋਰ ਪਿੰਡ ਦੇ ਦਿਤਾ ਜਿਸ ਦੇ ਦੱਖਣ ਵਲ ਨਾਥਦਵਾਰੇ ਦਾ ਸ਼ਹਿਰ ਵੱਸ ਗਿਆ।

## ਦਿਲਵਾੜਾ ਮੰਦਿਰ

ਦਿਲਵਾੜਾ ਮੰਦਿਰ (ਆਬੂ ਪਰਬਤ) ਦੀ ਯਾਤ੍ਰਾ ਲਈ ਜੈਨ ਤੀਰਥ ਯਾਤ੍ਰੀ ਬਹੁਤ ਵੱਡੀ ਸੰਖਿਆ ਵਿਚ ਆਉਂਦੇ ਹਨ। ਇਨ੍ਹਾ ਵਿਚੋਂ ਦੋ ਮੰਦਿਰ ਤਾਂ ਵਿਸ਼ੇਸ਼ ਰੂਪ ਵਿਚ ਅਜਿਹੇ ਹਨ, "ਜਿਨ੍ਹਾਂ ਦੀਆਂ ਕੁਝ ਵਿਸ਼ੇਸ਼ਤਾਈਆਂ ਦਾ ਮੁਕਾਬਲਾ ਭਾਰਤ ਦਾ ਕੋਈ ਵੀ ਦੂਜਾ ਮੰਦਿਰ ਨਹੀਂ ਕਰ ਸਕਦਾ।" ਇਨ੍ਹਾਂ ਵਿਚੋਂ ਇਕ ਮੰਦਿਰ ਵਿਮਲ ਨੇ ਬਣਵਾਇਆ ਸੀ ਅਤੇ ਦੂਜਾ ਤੇਜਪਾਲ ਨੇ। ਇਸ ਦੇ ਸ਼ਿਲਾ ਲੇਖ ਤੋਂ ਪਤਾ ਲਗਦਾ ਹੈ ਕਿ ਤੇਜਪਾਲ ਵਾਲੇ ਮੰਦਿਰ ਦੀ ਪ੍ਰਤਿਸ਼ਠਾ ਸੰਨ 1330 ਵਿਚ ਹੋਈ ਸੀ। ਨੱਕਾਸ਼ੀ ਦੀ ਬਾਰੀਕੀ ਅਤੇ ਵਿਸਤਾਰ ਦੀ ਸੁੰਦਰਤਾ ਦੀ ਦ੍ਰਿਸ਼ਟੀ ਤੋਂ "ਉਸ ਦੇਸ ਵਿਚ ਵੀ ਇਸ ਦਾ ਕੋਈ ਮੁਕਾਬਲਾ ਕਰਨ ਵਾਲਾ ਨਹੀਂ, ਜਿਥੇ ਧੀਰਜ ਵੀ ਅਪਾਰ ਹੈ ਤੇ ਮਿਹਨਤ ਦਾ ਵੀ ਅੰਤ ਨਹੀਂ।"[18] ਇਹ ਮੰਦਿਰ ਜੈਨ ਤੀਰਥੰਕਰ ਨੇਮਿਨਾਥ ਦਾ ਹੈ। ਵਿਮਲ ਮੰਦਿਰ ਇਸ ਤੋਂ ਦੋ ਸੌ ਸਾਲ ਪਹਿਲਾਂ ਦਾ ਤੇ ਸ਼ਾਇਦ "ਉਨ੍ਹਾਂ ਮੰਦਿਰਾਂ ਵਿਚੋਂ ਇਕ ਹੈ ਜੋ ਹਰ ਤਰ੍ਹਾਂ ਜੈਨ ਮੰਦਿਰਾਂ ਦੇ ਆਦਰਸ਼ ਹਨ।" ਬਾਹਰੋਂ ਇਹ ਮੰਦਿਰ ਬਿਲਕੁਲ ਸਾਧਾਰਨ ਜਿਹਾ ਵਿਖਾਈ ਦਿੰਦਾ ਹੈ, ਪਰ ਇਸ ਦਾ ਅੰਦਰਲਾ ਭਾਗ ਬਹੁਤ ਹੀ ਸੁੰਦਰ ਹੈ। ਇਸ ਵਿਚਲੀ ਵਿਸਤਾਰ ਦੀ ਸੁੰਦਰਤਾ ਅਤੇ ਭਿੰਨ ਭਿੰਨ ਤਰ੍ਹਾਂ ਦੇ ਨਮੂਨਿਆਂ ਦੀ ਅਨੇਕਤਾ ਬਹੁਤ ਹੀ ਮਨਮੋਹਣੀ ਹੈ। ਇਸ ਮੰਦਿਰ ਦੇ ਬਰਾਮਦਿਆਂ ਦੀਆਂ ਛੱਤਾਂ ਵਿਚ ਬਹੁਤ ਹੀ ਪੇਚੀਦਾ ਸ਼ਿੰਗਾਰੀ ਡੀਜ਼ਾਈਨਾਂ ਵਾਲੇ ਖ਼ੁਦਾਈ ਦੇ ਕੰਮ ਹਨ, ਜਿਨ੍ਹਾਂ ਦੇ ਮੁਕਾਬਲੇ ਦਾ ਖੁਦਾਈ ਦਾ ਕੰਮ ਹੋਰ ਕਿਤੇ ਵੀ ਵੇਖਣ ਵਿਚ ਨਹੀਂ ਆਉਂਦਾ। ਇਹ ਮੰਦਿਰ ਇਕ ਪ੍ਰਸਿੱਧ ਤੀਰਥੰਕਰ ਆਦਿ ਨਾਥ ਦਾ ਹੈ।

## ਹੋਰ ਜੈਨ ਮੰਦਿਰ

ਉਦੇਪੁਰ, ਸ਼ਹਿਰ ਦੇ 64 ਕਿਲੋਮੀਟਰ ਦੱਖਣ ਵਲ ਰਿਸ਼ਬ ਦੇਵ ਦਾ ਮੰਦਿਰ ਹੈ, ਜੋ ਜੈਨੀਆਂ ਦਾ ਇਕ ਮਹੱਤਵ-ਪੂਰਣ ਤੀਰਥ ਅਸਥਾਨ ਹੈ। ਆਦਿ ਨਾਥ ਜਾਂ ਰਿਸ਼ਬ ਨਾਥ ਦੇ ਇਸ ਪ੍ਰਸਿੱਧ ਮੰਦਿਰ ਵਿਚ ਰਾਜਸਥਾਨ ਅਤੇ ਗੁਜਰਾਤ ਦੇ ਸਭ ਭਾਗਾ ਤੋਂ ਹਰ ਸਾਲ ਹਜ਼ਾਰਾਂ ਯਾਤ੍ਰੀ ਆਉਂਦੇ ਹਨ। ਇਸ ਮੰਦਿਰ ਦੀ ਇਮਾਰਤ ਕਿੰਨੀ ਪੁਰਣੀ ਹੈ, ਇਸ ਬਾਰੇ ਤਾਂ ਕੁਝ ਕਹਿਣਾ ਮੁਸ਼ਕਲ ਹੈ, ਪਰ ਤਿੰਨ ਸ਼ਿਲਾਲੇਖਾਂ ਵਿਚ

ਇਹ ਲਿਖਿਆ ਮਿਲਦਾ ਹੈ ਕਿ ਚੌਧਵੀਂ ਅਤੇ ਪੰਦਰ੍ਹਵੀ ਸਦੀ ਵਿਚ ਇਸ ਦੀ ਮੁਰੰਮਤ ਹੋਈ ਸੀ। ਮੁਖ ਮੂਰਤੀ ਕਾਲੇ ਸੰਗਮਰਮਰ ਦੀ ਹੈ। ਇਹ ਮੂਰਤੀ ਬੈਠੇ ਹੋਏ ਆਸਨ ਵਿਚ ਹੈ ਤੇ ਇਸ ਦੀ ਉੱਚਾਈ ਤਿੰਨ ਫ਼ੁਟ ਹੈ। ਆਖਿਆ ਜਾਂਦਾ ਹੈ ਕਿ ਇਹ ਮੂਰਤੀ ਤੇਰ੍ਹਵੀਂ ਸ਼ਤਾਬਦੀ ਦੇ ਅਖ਼ੀਰ ਵਿਚ ਹੀ ਗੁਜਰਾਤ 'ਚੋਂ ਇਥੇ ਲਿਆਂਦੀ ਗਈ ਸੀ।

## ਧਾਰਮਕ ਮਹੱਤਵ ਦੇ ਹੋਰ ਸਥਾਨ

ਧਾਰਮਕ ਮਹੱਤਵ ਦੇ ਹੋਰ ਸਥਾਨ ਹਨ — ਬੀਕਾਨੇਰ ਦੇ ਨੇੜੇ ਕੋਲਾਯਾਤ ਜੀ ਅਤੇ ਗੋਗਾਪੇੜੀ, ਸਵਾਈ ਮਾਧੋ ਪੁਰ ਦੇ ਨੇੜੇ ਮਹਾਂਬੀਰ ਜੀ, ਆਬੂ ਪਰਬਤ ਦੇ ਨੇੜੇ ਅੰਬਾਜੀ, ਭਰਤਪੁਰ ਦੇ ਨੇੜੇ ਕਾਮਾ, ਅਤੇ ਜੈਪੁਰ ਦੇ ਨੇੜੇ ਦਾਦੂ ਪੰਥ ਦਾ ਕੇਂਦਰ ਨਰੈਨਾ। ਅਜਮੇਰ ਵਿਚ ਪਰਉਪਕਾਰਨੀ ਸਭਾ ਦਾ ਪ੍ਰਧਾਨ ਕੇਂਦਰ ਹੈ, ਜਿਸ ਨੂੰ ਆਰੀਆ ਸਮਾਜ ਦੇ ਸੰਸਥਾਪਕ ਸਵਾਮੀ ਦਇਆਨੰਦ ਸਰਸਵਤੀ ਨੇ ਆਪਣੇ ਪ੍ਰਚਾਰ ਵਾਸਤੇ ਸਥਾਪਤ ਕੀਤਾ ਸੀ।

### ਫ਼ੁਟ ਨੋਟ

1. ਇਸ ਪਸਤਕ ਵਿਚ ਦਿਤੇ ਆਬਾਦੀ ਸੰਬੰਧੀ ਅੰਕੜੇ 1961 ਦੀ ਜਨ-ਸੰਖਿਆ ਦੇ ਹਨ।
2. ਏ. ਐਮ. ਹੀਰੋਨ: ਦੀ ਫ਼ਿਜੀਓਗ੍ਰਾਫ਼ੀ ਆਫ਼ ਰਾਜਪੂਤਾਨਾ (ਇੰਡੀਅਨ ਸਾਇੰਸ ਕਾਂਗਰਸ ਪ੍ਰੋਸੀਡਿੰਗਜ), 1938
3. ਇੰਪੀਰੀਅਲ ਗਜ਼ੇਟੀਅਰ ਆਫ਼ ਇੰਡੀਆ (1908) ਭਾਗ 6, ਪੰਨੇ 407-8
4. ਰਾਜਪੂਤਾਨਾ ਗਜ਼ੇਟੀਅਰ (1908) ਭਾਗ 2-ਏ, ਦੀ ਮੇਵਾੜ ਰੈਜੀਡੈਂਸੀ, ਪੰਨਾ 8
5. ਰਾਜਪੂਤਾਨਾ ਗਜ਼ੇਟੀਅਰ, ਭਾਗ 2-ਏ, ਦੀ ਮੈਵਾੜ ਰੈਜੀਡੈਂਸੀ, ਪੰਨਾ 9
6. ਲੂਈ ਰੂਜੇਲੇਟ : ਇੰਡੀਆ ਐਂਡ ਇਟਸ ਨੇਟਿਵਪ੍ਰਿੰਸਸ (1875) ਪੰਨਾ 157
7. ਰਾਜਪੂਤਾਨਾ ਗਜ਼ੇਟੀਅਰ, ਭਾਗ 1-ਏ, ਅਜਮੇਰ-ਮੇਰਵਾੜਾ (1904) ਪੰਨਾ 3
8. ਕਰਨਲ ਜੇਮਜ ਟਾਡ: ਐਨਲਜ ਐਂਡ ਐਂਟੀਕੁਇੰਟੀਜ਼ ਆਫ਼ ਰਾਜਸਥਾਨ (1957) ਭਾਗ 5 ਪੰਨਾ 606
9. 'ਏ ਸ਼ਾਰਟ ਨੋਟ ਆਨ ਦੀ ਕਲਾਈਮੇਟ ਆਫ਼ ਰਾਜਸਥਾਨ, ਡਿਪਟੀ ਡਾਇਰੈਕਟਰ ਜਨਰਲ ਆਫ਼ ਆਬਜਰਵੇਟਰੀਜ਼, ਕਲਾਈਮੇਟੋਲੋਜੀ ਐਂਡ ਜੀਓ-ਫ਼ਿਜਿਕਸ ਦਾ ਦਫ਼ਤਰ, ਪੂਨਾ।

10. ਸਰ ਜਾਰਜ ਮੈਕਮਨ : ਦੀ ਲਿਵਿੰਗ ਇੰਡੀਆ (1934), ਪੰਨਾ 218
11. ਸਟੈਨਲੇ ਰਾਈਡ : ਦੀ ਰਾਇਲ ਟੂਰ ਇਨ ਇੰਡੀਆ (1906) ਪੰਨਾ 109
12. ਸਰ ਕੈਨੈਥ ਫ਼ਿਟਜੇ : ਟਵੀਲਾਈਟ ਆਫ਼ ਦੀ ਮਹਾਰਾਜਾਸ (1956) ਪੰਨਾ 144
13. ਸਰ ਰੋਨਾਲਡ ਵਿਨਗੇਟ : ਨਾਟ ਇਨ ਦੀ ਲਾਈਮਲਾਈਟ (1959) ਪੰਨਾ 125
14. ਸਟੈਨਲੇ ਰਾਈਡ ਦੀ ਰਾਇਲ ਟੂਰ ਇਨ ਇੰਡੀਆ (1906) ਪੰਨਾ 107
15. ਸਟੈਨਲੇ ਰਾਈਡ : ਦੀ ਰਾਇਲ ਟੂਰ ਇਨ ਇੰਡੀਆ (1906) ਪੰਨਾ 107
16. ਸਰ ਰੋਨਾਲਡ ਵਿਨਗੇਟ : ਨਾਟ ਇਨ ਦੀ ਲਾਈਮ ਲਾਈਟ (1955) ਪੰਨਾ 124
17. ਸਰ ਕੈਨੈਥ ਫ਼ਿਟਜੇ : ਟਵੀ ਲਾਈਟ ਆਫ਼ ਦੀ ਮਹਾਰਾਜਾਸ (1956) ਪੰਨਾ 138
18. ਫ਼ੈਰਗੂਸਨ-ਬਰਗੈਸ : ਹਿਸਟਰੀ ਆਫ਼ ਇੰਡੀਅਨ ਐਂਡ ਈਸਟਰਨ ਆਰਕੀਟੈਕਟ. ਭਾਗ 2, ਪੰਨਾ 36

ਅਧਿਆਇ 2

# ਰਾਜਸਥਾਨ ਦੇ ਨਿਵਾਸੀ

## ਰਾਜਪੂਤ

ਰਾਜਸਥਾਨ ਵਿਚ ਰਾਜਪੂਤ ਨਿਸਚੇ ਹੀ ਬਾਕੀ ਦੀਆਂ ਸਭ ਜਾਤੀਆਂ ਦੇ ਲੋਕਾਂ ਨਾਲੋਂ ਵਧੀਕ ਪ੍ਰਸਿੱਧ ਹਨ। ਜਨਤਾ ਵਿਚ ਲੋਕਤੰਤਰ ਲਈ ਪੈਦਾ ਹੋ ਚੁਕੀ ਜਾਗ੍ਰਤੀ ਨੇ ਪਿਛਲੇ 20 ਸਾਲਾਂ ਵਿਚ ਰਾਜਸਥਾਨ ਵਿਚ ਬਹੁਤ ਮਹੱਤਵਪੂਰਣ ਤਬਦੀਲੀਆਂ ਲਿਆਂਦੀਆਂ ਹਨ। ਕਈ ਸਦੀਆਂ ਤੋਂ ਹੀ, ਇਹ ਰਾਜਪੂਤ ਜਾਗੀਰਦਾਰੀ ਪ੍ਰਣਾਲੀ ਹੇਠ ਰਾਜਸਥਾਨ ਉਤੇ ਆਪਣਾ ਕਬਜ਼ਾ ਜਮਾਈ ਬੈਠੇ ਸਨ। ਪਰ ਹੁਣ ਉਨ੍ਹਾਂ ਦੀ ਇਹ ਆਰਥਿਕ ਤੇ ਰਾਜਨੀਤਿਕ ਸੱਤਾ ਨਹੀਂ ਰਹੀ। ਭਿੰਨ ਭਿੰਨ ਰਿਆਸਤਾਂ ਦਾ ਏਕੀਕਰਣ ਕਰ ਦੇਣ ਨਾਲ ਰਾਜਪੂਤ ਰਾਜ-ਘਰਾਨਿਆਂ ਦੀ ਰਾਜਨੀਤਿਕ ਸ਼ਕਤੀ ਦਾ ਖ਼ਾਤਮਾ ਹੋ ਗਿਆ। ਜਾਗੀਰਦਾਰੀ ਖ਼ਾਤਮੇ ਦਾ ਕਾਨੂੰਨ ਪਾਸ ਕਰ ਦੇਣ ਨਾਲ, ਰਾਜਪੂਤ ਜਾਗੀਰਦਾਰਾਂ ਦੀਆਂ ਜ਼ਮੀਨਾਂ ਵੀ ਖੁਸ ਗਈਆਂ। ਅੱਜ ਤਕ ਰਾਜਪੂਤ ਹੀ ਸਮਾਜ ਦੇ ਆਗੂ ਗਿਣੇ ਜਾਂਦੇ ਸਨ, ਪਰ ਹੁਣ ਜਾਟਾਂ, ਮੀਨਾ ਆਦਿ ਵਰਗੀਆਂ ਪੱਛੜੀਆਂ ਜਾਤੀਆਂ ਦੇ ਤੇਜ਼ੀ ਨਾਲ ਰਾਜਨੀਤਿਕ ਸੱਤਾ ਪ੍ਰਾਪਤ ਕਰੀ ਜਾਣ ਕਾਰਨ, ਇਨ੍ਹਾਂ ਦਾ ਇਹ ਸਮਾਜਿਕ ਦਬਦਬਾ ਵੀ ਖ਼ਤਮ ਹੁੰਦਾ ਜਾ ਰਿਹਾ ਹੈ। ਇਸ ਤਰ੍ਹਾਂ ਰਾਜਪੂਤਾਂ ਨੂੰ ਇਤਿਹਾਸ ਦੀ ਸਭ ਤੋਂ ਵੱਡੀ ਚੁਣੌਤੀ ਦਾ ਮੁਕਾਬਲਾ ਕਰਨਾ ਪੈ ਰਿਹਾ ਹੈ। ਉਨ੍ਹਾਂ ਨੂੰ ਆਪਣਾ ਦ੍ਰਿਸ਼ਟੀਕੋਨ ਬਦਲ ਕੇ ਸਮੇਂ ਦੇ ਨਾਲ ਚਲਣਾ ਪਏਗਾ। ਉਨ੍ਹਾਂ ਦਾ ਅਤੀਤ ਬਹੁਤ ਹੀ ਉੱਜਲ ਸੀ। ਪਰ ਕੋਈ ਜਾਤੀ ਵੀ ਕੇਵਲ ਆਪਣੇ ਅਤੀਤ ਦੇ ਸਿਰ ਹੀ ਕਾਇਮ ਨਹੀਂ ਰਹਿ ਸਕਦੀ। ਇਹ ਤਾਂ ਸੋਚਿਆ ਵੀ ਨਹੀਂ ਜਾ ਸਕਦਾ ਕਿ ਜਿਸ ਜਾਤੀ ਦਾ ਅਤੀਤ ਇੰਨਾ ਉੱਜਲ ਹੋਵੇ, ਉਹ ਆਪਣੀ ਸ਼ਕਤੀ ਦੇ ਪ੍ਰਗਟਾਅ ਲਈ ਦੂਜੇ ਕੰਮਾਂ ਨੂੰ ਚੁਣਨ ਵਿਚ ਅਸਫਲ ਰਹੇਗੀ। ਵਣਜ, ਵਪਾਰ ਬੈਂਕਿੰਗ, ਉਦਯੋਗ, ਪ੍ਰਸ਼ਾਸਨ ਅਤੇ ਰਾਜਨੀਤੀ ਦੇ ਕਿੰਨੇ ਹੀ ਕਾਰਜ ਖੇਤਰ ਉਨ੍ਹਾਂ ਲਈ ਖੁਲ੍ਹੇ ਹਨ।

ਰਾਜਪੂਤਾਂ ਨੂੰ ਇਕ ਜੰਗਜੂ ਜਾਤੀ ਹੋਣ ਅਤੇ ਆਪਣੀ ਪੂਰਵਜ-ਪਰੰਪਰਾ ਤੇ ਬਹੁਤ ਗੌਰਵ ਹੈ। ਉਹ ਬਹੁਤ ਹੀ ਚੰਗੇ ਸੈਨਿਕ ਹੁੰਦੇ ਹਨ ਤੇ ਭਾਰਤੀ ਸੈਨਾ ਵਿਚ ਬਹੁਤ ਵੱਡੀ ਗਿਣਤੀ ਵਿਚ ਭਰਤੀ ਹੁੰਦੇ ਹਨ। ਰਾਜਪੂਤ ਰੈਜਮੈਂਟ ਭਾਰਤੀ ਸੈਨਾ ਦੀਆਂ

ਬਹੁਤ ਪ੍ਰਸਿੱਧ ਇਕਾਈਆਂ ਵਿਚੋਂ ਇਕ ਹੈ। ਆਪਣੀ ਸੂਰਬੀਰਤਾ ਅਤੇ ਜੁੱਧ ਕਲਾ ਲਈ ਰਾਜਪੂਤ ਬਹੁਤ ਪ੍ਰਸਿੱਧ ਹਨ। ਰਾਜਸਥਾਨ ਵਿਚ ਚਾਰਣਾਂ ਦਾ ਇਕ ਕਬੀਲ ਹੈ, ਜਿਨ੍ਹਾਂ ਦਾ ਕੰਮ ਆਪਣੇ ਰਾਜਪੂਤ ਸਵਾਮੀਆਂ ਦੀ ਪ੍ਰਸ਼ੰਸਾ ਵਿਚ ਗੀਤ ਲਿਖਣੇ ਤੇ ਇਨ੍ਹਾਂ ਨੂੰ ਗ ਣਾ ਹੀ ਹੁੰਦਾ ਸੀ। ਇਨ੍ਹਾਂ ਚਾਰਣਾਂ ਦਾ ਇਕ ਹੋਰ ਪਿਤ ਪੁਰਖੀ ਪੇਸ਼ਾ ਤੀਰਥ ਯਾਤਰੀਆਂ ਜਾਂ ਮਾਲ ਲੈ ਜਾਣ ਵਾਲੇ ਕਾਫ਼ਲਿਆਂ ਦੇ ਨਾਲ ਪਹਿਰੇਦਾਰਾ ਦੇ ਰੂਪ ਵਿਚ ਜਾਣ ਦਾ ਹੁੰਦਾ ਸੀ। ਉਹ ਆਪਣੇ ਮਾਲਕ ਦੇ ਬਹੁਤ ਵਫ਼ਾਦਾਰ ਹੁੰਦੇ ਸਨ ਤੇ ਲੁਟੇਰਿਆਂ ਦੇ ਹਮਲੇ ਦੇ ਵੇਲੇ ਉਹ ਆਪਣੀ ਹਿਫ਼ਾਜ਼ਤ ਵਿਚ ਦਿਤੇ ਮਾਲ ਨੂੰ ਛੱਡ ਕੇ ਨੱਸ ਜਾਣ ਨਾਲੋਂ ਆਪਣੀ ਜਾਨ ਦੇ ਦੇਣੀ ਚੰਗੀ ਸਮਝਦੇ ਸਨ। ਚਾਰਣਾਂ ਦੇ ਤੌਰ-ਤਰੀਕੇ ਤੇ ਰਸਮੋ-ਰਿਵਾਜ ਵੀ ਆਮ ਤੌਰ ਤੇ ਰਾਜਪੂਤਾਂ ਜਿਹੇ ਹੀ ਹਨ। ਹੁਣ ਇਹ ਲੋਕ ਖੇਤੀ ਕਰਨ ਵਾਲੀਆਂ ਪ੍ਰਮੁਖ ਜਾਤੀਆਂ ਵਿਚ ਗਿਣੇ ਜਾਂਦੇ ਹਨ। ਰਾਜਸਥਾਨ ਵਿਚ ਇਕ ਹੋਰ ਬਹੁਤ ਅਜੀਬ ਜਿਹੀ ਸੰਪਰਦਾਇ ਹੈ, ਜਿਨ੍ਹਾਂ ਨੂੰ ਭਾਟ ਆਖਿਆ ਜਾਂਦਾ ਹੈ। ਇਨ੍ਹਾਂ ਦਾ ਕੰਮ ਭਿੰਨ ਭਿੰਨ ਜਾਤੀਆਂ ਦੇ ਲੋਕਾਂ ਦੇ ਵੰਸ਼ਾਂ ਦੇ ਸ਼ਜਰੇ ਤਿਆਰ ਕਰਨਾ ਹੁੰਦਾ ਹੈ।

### ਬ੍ਰਾਹਮਣ

ਆਪਣੀ ਗਿਣਤੀ ਦੇ ਪੱਖੋਂ, ਬ੍ਰਾਹਮਣ ਰਾਜਸਥਾਨ ਵਿਚ ਸਭ ਤੋਂ ਵੱਡੀ ਜਾਤੀ ਹੈ, ਤੇ ਇਥੋਂ ਦੀ ਜਨ-ਸੰਖਿਆ ਦਾ 10 ਪ੍ਰਤੀਸ਼ਤ ਤੋਂ ਵਧ ਬ੍ਰਾਹਮਣਾਂ ਦਾ ਹੈ। ਇਹ ਬ੍ਰਾਹਮਣ ਅਗੋਂ ਕਈ ਉਪ ਜਾਤੀਆਂ ਵਿਚ ਵੰਡੇ ਹੋਏ ਹਨ, ਜਿਵੇਂ ਪੁਸ਼ਕਰਣ, ਦੈਮਾ, ਗੌੜ, ਕਨੌਜੀਆ, ਪਾਲੀਵਾਲ, ਪਰੋਹਤ, ਸਰਸਵਤ, ਸ੍ਰੀਮਾਲੀ ਆਦਿ। ਪੁਸ਼ਕਰਣ ਬ੍ਰਾਹਮਣਾਂ ਦੀ ਇਕ ਖ਼ਾਸ ਪ੍ਰਥਾ ਇਹ ਹੈ ਕਿ ਜੇ ਦੋਨਾਂ ਪੱਖਾਂ ਦੀ ਕੁਲਦੇਵੀ ਅਲਗ ਅਲਗ ਹੋਵੇ ਤਾਂ ਇਨ੍ਹਾਂ ਵਿਚ ਸਗੋਤਰ, ਭਾਵ ਜਾਤੀ ਦੇ ਅੰਦਰ ਅੰਦਰ ਵਿਆਹ ਹੋ ਸਕਦੇ ਹਨ। ਜਿਥੋਂ ਤਕ ਬ੍ਰਾਹਮਣਾਂ ਦੀ ਗੱਲ ਹੈ, ਸਾਰੇ ਭਾਰਤ ਵਿਚ ਹੋਰ ਕਿਧਰੇ ਵੀ ਇਸ ਤਰ੍ਹਾਂ ਨਹੀਂ ਹੁੰਦਾ। ਇਨ੍ਹਾਂ ਬ੍ਰਾਹਮਣਾਂ ਵਿਚ ਵਿਆਹ ਦਾ ਸ਼ੁਭ ਮਹੂਰਤ ਕਈ ਵਾਰ ਸਾਲ, ਦੋ ਸਾਲਾਂ ਜਾਂ ਤਿੰਨ ਸਾਲਾਂ ਵਿਚ ਇਕ ਵਾਰ ਹੀ ਨਿਕਲਦਾ ਹੈ। ਇਸ ਦਾ ਸਿੱਟਾ ਇਹ ਹੁੰਦਾ ਹੈ ਕਿ ਉਸ ਮਹੂਰਤ ਵਾਲ਼ੇ ਇਕ ਦਿਨ ਹੀ ਅਨੇਕਾਂ ਵਿਆਹ ਹੁੰਦੇ ਹਨ। ਕਈ ਵਾਰ ਅਗਲਾ ਮਹੂਰਤ ਬਹੁਤ ਦੇਰ ਨਾਲ ਨਿਕਲਣਾ ਹੁੰਦਾ ਹੈ, ਇਸ ਲਈ ਮਾਪੇ ਆਪਣੇ ਬੱਚਿਆਂ ਦਾ ਵਿਵਾਹ ਛੋਟੀ ਉਮਰ ਵਿਚ ਹੀ ਕਰ ਦਿੰਦੇ ਹਨ। ਪਰ ਹੁਣ ਬਹੁਤ ਸਾਰੇ ਲੋਕ ਇਸ ਦੀਆਂ ਬੁਰਾਈਆਂ ਨੂੰ ਸਮਝਣ ਲੱਗ ਪਏ ਹਨ। ਇਸ ਲਈ ਇਹ ਪ੍ਰਥਾ ਹੌਲੀ ਹੌਲੀ ਖ਼ਤਮ ਹੁੰਦੀ ਜਾ ਰਹੀ ਹੈ। ਬ੍ਰਾਹਮਣਾਂ ਵਿਚ ਵੀ ਸ੍ਰੀਮਾਲੀ ਬ੍ਰਾਹਮਣ ਆਪਣੇ ਆਪ ਨੂੰ ਸਭ ਤੋਂ ਕੱਟਰ

ਪਰੰਪਰਾਵਾਦੀ ਮੰਨਦੇ ਹਨ। ਪਹਿਲਾਂ ਤਾਂ ਇਨ੍ਹਾਂ ਬ੍ਰਾਹਮਣਾਂ ਦਾ ਪੇਸ਼ਾ ਧਾਰਮਿਕ ਅਤੇ ਸਮਾਜਿਕ ਸਮਾਗਮਾਂ ਵੇਲੇ ਕੇਵਲ ਪਰੋਹਤੀ ਕਰਨ ਦਾ ਹੀ ਹੁੰਦਾ ਸੀ।

## ਮਹਾਜਨ

ਵਣਜ ਵਪਾਰ ਕਰਨ ਵਾਲੇ ਮਹਾਜਨ ਜਾਂ ਮਾਰਵਾੜੀ ਜਾਤੀ ਦੇ ਲੋਕ ਇਕ ਤਰ੍ਹਾਂ ਸਾਰੇ ਭਾਰਤ ਦੇ ਸ਼ਾਹੂਕਾਰ ਹਨ। ਆਪਣੀ ਚਤੁਰਾਈ ਤੇ ਸਿਆਣਪ, ਵਪਾਰ-ਬੁੱਧੀ ਤੇ ਕਠੋਰ ਮਿਹਨਤ ਦੇ ਕਾਰਨ, ਇਨ੍ਹਾਂ ਲੋਕਾਂ ਨੇ ਦੇਸ ਦੇ ਕਈ ਹਿੱਸਿਆਂ ਵਿਚ ਉਦਯੋਗਪਤੀਆਂ ਅਤੇ ਵਪਾਰੀਆਂ ਦੇ ਰੂਪ ਵਿਚ ਬਹੁਤ ਧਨ ਇਕੱਠਾ ਕਰ ਲਿਆ ਹੈ। ਮਹਾਜਨਾਂ ਦੀ ਆਬਾਦੀ, ਰਾਜਸਥਾਨ ਦੀ ਕੁਲ ਆਬਾਦੀ ਦੇ ਲਗਪਗ ਅੱਠ ਪ੍ਰਤੀਸ਼ਤ ਦੇ ਬਰਾਬਰ ਹੈ। ਇਨ੍ਹਾਂ ਦੀਆਂ ਪ੍ਰਮੁੱਖ ਉਪ ਜਾਤੀਆਂ ਅਗਰਵਾਲ, ਓਸਵਾਲ, ਮਹੇਸ਼ਵਰੀ, ਸਰਾਵਗੀ ਅਤੇ ਪੋਰਵਾਲ ਹਨ। ਇਨ੍ਹਾਂ ਵਿਚੋਂ ਮਹੇਸ਼ਵਰੀ ਹਿੰਦੂ ਹੁੰਦੇ ਹਨ ਤੇ ਸਰਾਵਗੀ ਅਤੇ ਪੋਰਵਾਲ ਜੈਨ। ਓਸਵਾਲ ਅਤੇ ਅਗਰਵਾਲ ਹਿੰਦੂ ਵੀ ਹੋ ਸਕਦੇ ਹਨ ਤੇ ਜੈਨ ਵੀ ਤੇ ਇਨ੍ਹਾਂ ਦੇ ਆਪਸੀ ਵਿਵਾਹਾਂ ਵਿਚ ਵੀ ਕੋਈ ਪਾਬੰਦੀ ਨਹੀਂ। ਓਸਵਾਲਾਂ ਦੀਆਂ ਭੰਡ ਰੀਆਂ, ਲੋਡ, ਮਹਿਤਾ ਆਦਿ ਕਈ ਅਜਿਹੀਆਂ ਸ਼ਾਖਾਵਾਂ ਹਨ, ਜਿਨ੍ਹਾਂ ਦਾ ਖ਼ਾਨਦਾਨੀ ਪੇਸ਼ਾ ਮਾਰਵਾੜ, ਮੇਵਾੜ ਅਤੇ ਹੋਰ ਰਿਆਸਤਾਂ ਵਿਚ ਕੇਵਲ ਸਰਕਾਰੀ ਮੁਲਾਜ਼ਮਤ ਹੀ ਹੁੰਦਾ ਸੀ। ਇਨ੍ਹਾਂ ਮਹਾਜਨਾਂ ਦੀਆਂ ਉਪਜਾਤੀਆਂ ਦੀ ਸੰਖਿਆ ਬਹੁਤ ਹੀ ਜ਼ਿਆਦਾ ਹੈ, ਕੇਵਲ ਓਸਵਾਲਾਂ ਵਿਚ ਹੀ 2000 ਦੇ ਕਰੀਬ ਉਪ ਸਮੂਹ ਹਨ।

ਰਾਜਸਥਾਨ ਵਿਚ ਕੁਝ ਕਾਇਸਥ ਵੀ ਹਨ। ਇਨ੍ਹਾਂ 'ਚੋਂ ਬਹੁਤੇ ਮਾਥੁਰ ਜਾਤੀ ਦੇ ਹਨ। ਜੋਧਪੁਰ ਵਿਚ ਇਹ ਕਾਇਸਥ ਆਪਣੇ ਆਪ ਨੂੰ ਪੰਚੋਲੀ ਦੇ ਨਾਂ ਨਾਲ ਸੱਦਦੇ ਹਨ।

## ਜਾਟ

ਉਤਰੀ ਅਤੇ ਪੱਛਮੀ ਰਾਜਸਥਾਨ ਵਿਚ ਖੇਤੀ-ਬਾੜੀ ਵਿਚ ਲੱਗੇ ਲੋਕਾਂ 'ਚੋਂ ਸਭ ਤੋਂ ਵਧੀਕ ਮਹੱਤਵਪੂਰਣ ਇਥੋਂ ਦੇ ਜਾਟ ਹਨ ਤੇ ਬੀਕਾਨੇਰ ਅਤੇ ਜੋਧਪੁਰ ਵਿਚ ਇਨ੍ਹਾਂ ਦੀ ਆਬਾਦੀ ਹੋਰ ਹਰ ਜਾਤੀ ਜਾਂ ਸਮੂਹ ਨਾਲੋਂ ਵਧੀਕ ਹੈ। ਭਰਤਪੁਰ ਅਤੇ ਧੌਲਪੁਰ ਦੇ ਰਾਜੇ ਜਾਟ ਸਨ, ਇਸ ਲਈ ਇਥੇ ਇਹ ਰਾਜਨੀਤਿਕ ਰੂਪ ਵਿਚ ਵੀ ਬਹੁਤ ਮਹੱਤਵਪੂਰਣ ਹਨ। ਇਹ ਜਾਟ ਬੜੇ ਹੀ ਤਕੜੇ ਤੇ ਮਿਹਨਤੀ ਹੁੰਦੇ ਹਨ ਤੇ ਰਾਜ ਵਿਚ ਸਭ ਤੋਂ ਚੰਗੇ ਕਾਸ਼ਤਕਾਰ ਗਿਣੇ ਜਾਂਦੇ ਹਨ। ਆਪਣੀ ਭੋਂ ਵਿਚ ਸੁਧਾਰ ਕਰਨ ਦੇ ਪੱਖੋਂ ਇਹ ਲੋਕ ਕੋਈ ਕਸਰ ਨਹੀਂ ਰਹਿਣ ਦਿੰਦੇ। ਇਹ ਲੋਕ



ਚਿਤਰ 1. ਜੋਧਪੁਰ ਦਾ ਕਿਲਾ



ਚਿਤਰ 3.   ਚਿੱਤੌੜ ਗੜ੍ਹ ਦਾ ਕਿਲਾ

ਚਿਤਰ 2.   ਮਹਾਰਾਣਾ ਪ੍ਰਤਾਪ



ਚਿਤਰ 4. ਜੈਪੁਰ ਦੇ ਨੇੜੇ ਆਮੇਰ ਮਹੱਲ

ਚਿਤਰ 5. ਪਿਚੋਲਾ ਝੀਲ ਅਤੇ ਉਦੇਪੁਰ ਦਾ ਮਹੱਲ



ਬੜੇ ਅੱਛੇ ਡੀਲ ਡੌਲ ਦੇ ਹੁੰਦੇ ਹਨ ਤੇ ਬਹੁਤ ਹੀ ਚੰਗੇ ਸੈਨਿਕ ਸਿੱਧ ਹੁੰਦੇ ਹਨ। ਜਾਟ ਵਿਧਵਾ ਵਿਵਾਹ ਦੀ ਆਗਿਆ ਦੇਣ ਵਾਲੀਆਂ ਜਾਤੀਆਂ ਵਿਚੋਂ ਸਭ ਤੋਂ ਉਪਰ ਹਨ। ਜਿਥੋਂ ਤਕ ਧਰਮ ਦਾ ਸੰਬੰਧ ਹੈ, ਜਾਟ ਰੂੜੀਵਾਦੀ ਹਿੰਦੂ ਦੇਵੀ ਦੇਵਤਿਆਂ ਦੀ ਪੂਜਾ ਵਿਚ ਕੋਈ ਬਹੁਤਾ ਵਿਸਵਾਸ ਨਹੀਂ ਰਖਦੇ। ਆਪਣੇ ਨਿੱਤ ਦੇ ਜੀਵਨ ਵਿਚ ਇਹ ਆਪਣੇ ਪਿੰਡ ਦੇ ਕਿਸੇ ਦੇਵਤੇ ਦੀ ਹੀ ਪੂਜਾ ਕਰ ਲੈਂਦੇ ਹਨ। ਮੇਲਿਆਂ ਤੇ ਤਿਉਹਾਰਾਂ ਜਾ ਤੀਰਥਯਾਤ੍ਰਾ ਲਈ ਦੇਸ ਭਰ ਵਿਚ ਇਨ੍ਹਾਂ ਦੇ ਕਈ ਮੰਦਿਰ ਹਨ। ਇਹ ਮੰਦਿਰ ਗੋਗਾਜੀ ਜਾਂ ਇਨ੍ਹਾਂ ਦੀ ਜਾਤੀ ਦੇ ਕੁਝ ਹੋਰ ਸੂਰਬੀਰਾਂ ਦੇ ਹਨ, ਜਿਨ੍ਹਾਂ ਦੀ ਦੇਵਤਿਆਂ ਵਾਗ ਪੂਜਾ ਕੀਤੀ ਜਾਂਦੀ ਹੈ। ਤੇਜਾਜੀ ਦੇ ਸੰਮਾਨ ਵਿਚ ਪ੍ਰਵਤਸਰ ਵਿਚ ਹਰ ਸਾਲ ਇਕ ਬਹੁਤ ਪ੍ਰਸਿੱਧ ਮੇਲਾ ਲਗਦਾ ਹੈ। ਗੋਗਾ ਸ਼ਬਦ ਦਾ ਅਰਥ ਹੈ ਸੱਪ। ਆਖਿਆ ਜਾਂਦਾ ਹੈ ਕਿ ਤੇਜਾਜੀ ਦੀ ਮੌਤ ਸੱਪ ਦੇ ਕੱਟਣ ਨਾਲ ਹੋਈ ਸੀ। ਇਸ ਤੋਂ ਸਾਨੂੰ ਨਾਗ ਪੂਜਾ ਦੀ ਯਾਦ ਆ ਜਾਂਦੀ ਹੈ, ਜਿਸ ਦੇ ਰਾਜਸਥਾਨ ਵਿਚ ਕਈ ਚਿੰਨ੍ਹ ਮਿਲਦੇ ਹਨ। ਬਹੁਤ ਸਾਰੇ ਪਿੰਡਾਂ ਵਿਚ ਨਾਗਦੇਵ ਦੀ ਛੋਟੀ ਜਿਹੀ ਮੂਰਤੀ ਰੱਖੀ ਮਿਲ ਜਾਂਦੀ ਹੈ। ਜਾਟਾਂ ਦੀਆਂ ਮਹੱਤਵਪੂਰਣ ਉਪਸ਼੍ਰੇਣੀਆਂ ਦੋ ਹਨ ਭਾਵ ਜਸਨਾਥੀ ਅਤੇ ਬਿਸ਼ਨੋਈ। ਜਸਨਾਥੀ ਸੰਪ੍ਰਦਾਇ ਨੂੰ ਜਸਨਾਥ ਨੇ ਚਾਲੂ ਕੀਤਾ ਸੀ, ਜੋ ਸੰਨ 1488 ਦੇ ਨੇੜੇ ਤੇੜੇ ਹੋਇਆ ਦੱਸਿਆ ਜਾਂਦਾ ਹੈ। ਇਸ ਸੰਪ੍ਰਦਾਇ ਦੇ ਜਾਟਾਂ ਦੀ ਪਛਾਣ ਇਹ ਹੈ ਕਿ ਇਹ ਲੋਕ ਆਪਣੇ ਗਲੇ ਵਿਚ ਹਮੇਸ਼ਾਂ ਇਕ ਕਾਲਾ ਧਾਗਾ ਪਾਈ ਰਖਦੇ ਹਨ। ਦੂਜਾ ਇਹ ਲੋਕ ਆਪਣੇ ਮਿਰਤਕਾਂ ਦਾ ਦਾਹ-ਸੰਸਕਾਰ ਨਹੀਂ ਕਰਦੇ, ਸਗੋਂ ਇਨ੍ਹਾਂ ਨੂੰ ਦਫ਼ਨਾਂਦੇ ਹਨ। ਬਿਸ਼ਨੋਈ ਆਮ ਤੌਰ ਤੇ ਬੀਕਾਨੇਰ ਅਤੇ ਮਾਰਵਾੜ ਵਿਚ ਮਿਲਦੇ ਹਨ। ਇਸ ਸੰਪ੍ਰਦਾਇ ਦਾ ਬਾਨੀ ਜੰਬਾਜੀ ਮੰਨਿਆ ਜਾਂਦਾ ਹੈ, ਜਿਸ ਬਾਰੇ ਆਖਿਆ ਜਾਂਦਾ ਹੈ ਕਿ ਉਹ ਖ਼ੁਦ ਇਕ ਰਾਜਪੂਤ ਸੀ। ਇਸ ਨੂੰ ਵਿਸ਼ਨੂ ਦਾ ਅਵਤਾਰ ਮੰਨਿਆ ਜਾਂਦਾ ਹੈ। ਇਸ ਸੰਪ੍ਰਦਾਇ ਦਾ ਨਾਂ ਬਿਸ਼ਨੋਈ ਇਸੇ ਲਈ ਹੀ ਪਿਆ ਹੈ। ਇਸ ਨਾਂ ਦੀ ਉਤਪਤੀ ਦਾ ਇਕ ਹੋਰ ਸੰਭਵ ਕਾਰਨ ਜੰਬਾਜੀ ਦੁਆਰਾ ਨਿਰਧਾਰਿਤ 29 ਸਿਧਾਂਤਾਂ ਦਾ ਮੰਨਿਆਂ ਜਾਣਾ ਵੀ ਹੋ ਸਕਦਾ ਹੈ। 'ਬੀਸ ਔਰ ਨੌਂ' ਦੀ ਥਾਂ ਕੇਵਲ ਬੀਸਨੋਈ ਕਿਹਾ ਜਾ ਸਕਦਾ ਹੈ। ਇਨ੍ਹਾਂ ਨਿਯਮਾਂ ਵਿਚੋਂ ਸਭ ਤੋਂ ਵੱਧ ਮਹੱਤਵਪੂਰਣ ਨਿਯਮ ਉਹ ਹਨ, ਜਿਨ੍ਹਾਂ ਅਨੁਸਾਰ ਸ਼ਰਾਬ ਅਤੇ ਤੰਮਾਕੂ ਪੀਣੇ ਅਤੇ ਜਾਨਵਰਾਂ ਨੂੰ ਮਾਰਣ ਦੀ ਮਨਾਹੀ ਕੀਤੀ ਗਈ ਹੈ। ਜਾਨਵਰਾਂ 'ਚੋਂ ਸਭ ਤੋਂ ਵੱਧ ਪਵਿੱਤਰ ਹਿਰਨ ਨੂੰ ਮੰਨਿਆ ਜਾਂਦਾ ਹੈ। ਬਿਸ਼ਨੋਈ ਸਮਝਦੇ ਹਨ ਕਿ ਹਿਰਨ ਪੂਰਬ ਪੁਰਸ਼ ਦੀ ਆਤਮਾ ਦਾ ਪ੍ਰਤੀਕ ਹੈ। ਇਸ ਲਈ ਕਿਸੇ ਬਿਸ਼ਨੋਈ ਪਿੰਡ ਵਿਚ ਹਿਰਨ ਨੂੰ ਮਾਰਨਾ ਖ਼ਤਰੇ ਨੂੰ ਮੁੱਲ ਲੈਣ ਵਾਲੀ ਗੱਲ ਹੈ। ਬਿਸ਼ਨੋਈ ਵੀ ਆਪਣੇ ਮਿਰਤਕਾਂ

ਦਾ ਦਾਹ ਸੰਸਕਾਰ ਨਹੀਂ ਕਰਦੇ, ਸਗੋਂ ਉਨ੍ਹਾਂ ਨੂੰ ਦਫਨਾਂਦੇ ਹਨ। ਦਰਅਸਲ ਬਿਸ਼ਨੋਈਆਂ ਦੇ ਰਸਮੋ ਰਿਵਾਜ ਹਿੰਦੂ ਅਤੇ ਮੁਸਲਿਮ ਰਸਮੋ-ਰਿਵਾਜਾਂ ਦਾ ਮਿਲਗੋਭਾ ਜਿਹਾ ਹਨ। ਜਟ ਜਾਤੀ ਇਕ ਮਰਦਾਨਾ ਜਾਤੀ ਹੈ। ਹੁਣ ਜੱਦ ਪਿੰਡਾਂ ਦੀ ਲੀਡਰੀ ਵਿਚ ਉਨ੍ਹਾਂ ਦੇ ਪ੍ਰਮੁੱਖ ਵਿਰੋਧੀ ਰਾਜਪੂਤ ਪਿੱਛੇ ਪੈ ਗਏ ਹਨ, ਇਨ੍ਹਾਂ ਦਾ ਮਹੱਤਵ ਵਧਦਾ ਜਾ ਰਿਹਾ ਹੈ ਤੇ ਰਾਜਸਥਾਨ ਦੀ ਰਾਜਨੀਤੀ ਵਿਚ ਇਹ ਮਹੱਤਵਪੂਰਣ ਹਿੱਸਾ ਲੈਣ ਲਗ ਪਏ ਹਨ।

## ਗੁੱਜਰ

ਗੁੱਜਰ ਜਾਤੀ ਵੀ ਬਹੁਤ ਕੁਝ ਜਾਟਾਂ ਨਾਲ ਹੀ ਮਿਲਦੀ ਜੁਲਦੀ ਹੈ। ਗੁੱਜਰ ਰਾਜ ਦੇ ਪੂਰਬੀ ਭਾਗਾਂ ਵਿਚ, ਖ਼ਾਸ ਕਰਕੇ ਭਰਤਪੁਰ ਅਤੇ ਅਲਵਰ ਦੇ ਇਲਾਕੇ ਵਿਚ ਵੱਸਦੇ ਹਨ। ਇਨ੍ਹਾਂ ਦਾ ਪੇਸ਼ਾ ਆਮ ਤੌਰ ਤੇ ਖੇਤੀ ਕਰਨੀ ਜਾਂ ਪਸ਼ੂ ਪਾਲਣਾ ਹੈ। ਇਹ ਇਕ ਅੱਛੀ ਹੱਟੀ ਕੱਟੀ ਕੌਮ ਹੈ ਤੇ ਇਨ੍ਹਾਂ ਦੀਆਂ ਇਸਤ੍ਰੀਆਂ ਖ਼ਾਸ ਤੌਰ ਤੇ ਲੰਮੇ ਕੱਦ ਦੀਆਂ, ਛਬੀਲੀਆਂ ਤੇ ਗੋਰੇ ਰੰਗ ਦੀਆਂ ਹੁੰਦੀਆਂ ਹਨ। ਗੁੱਜਰਾਂ ਦੀ ਵਿਧਵਾ ਇਸਤ੍ਰੀ ਆਪਣੇ ਪਤੀ ਦੇ ਭਰਾ ਨਾਲ ਵਿਵਾਹ ਕਰ ਸਕਦੀ ਹੈ ਜੋ ਵਿਧਵਾ-ਵਿਵਾਹ ਦੀ ਪ੍ਰਣਾਲੀ ਵਾਲੀਆਂ ਜਾਤੀਆਂ ਵਾਸਤੇ ਵੀ ਇਕ ਅਸਾਧਾਰਣ ਗੱਲ ਹੈ।

## ਮੀਨਾ

ਅਲਵਰ, ਜੈਪੁਰ, ਭਰਤਪੁਰ ਅਤੇ ਧੌਲਪੁਰ ਦੀਆਂ ਮੂਲ ਜਨ ਜਾਤੀਆਂ ਵਿਚੋਂ, ਸਭ ਤੋਂ ਵੱਧ ਪ੍ਰਸਿੱਧ ਮੀਨਾ ਲੋਕ ਹਨ। ਇਨ੍ਹਾਂ ਦੇ ਅੱਗੋਂ ਆਪਣੇ ਦੋ ਵਰਗ ਹਨ—ਜਿਮੀਂਦਾਰੀ ਤੇ ਚੌਕੀਦਾਰੀ। ਇਨ੍ਹਾਂ ਦੇ ਆਪਸ ਵਿਚ ਵਿਵਾਹ ਨਹੀਂ ਹੁੰਦੇ। ਜਿਮੀਂਦਾਰੀ ਵਰਗ ਦੇ ਮੀਨਾ ਇਕ ਜਗ੍ਹਾ ਟਿਕ ਕੇ ਰਹਿਣ ਵਾਲੇ ਕਾਸ਼ਤਕਾਰ ਹਨ ਤੇ ਇਨ੍ਹਾਂ ਦਾ ਵਿਵਹਾਰ ਬਹੁਤ ਸਭਿਅ ਹੁੰਦਾ ਹੈ। ਚੌਕੀਦਾਰੀ ਵਰਗ ਦੇ ਮੀਨਾ ਪਿਛਲੀ ਸਦੀ ਵਿਚ ਪ੍ਰਸਿੱਧ ਲੁਟੇਰੇ ਹੁੰਦੇ ਸਨ। ਹੁਣ ਉਨ੍ਹਾਂ ਨੇ ਵੀ ਪੁਰਅਮਨ ਪੇਸ਼ਿਆਂ ਨੂੰ ਅਪਣਾ ਲਿਆ ਹੈ ਤੇ ਨਿਸਚਿਤ ਥਾਵਾਂ ਤੇ ਵੱਸ ਗਏ ਹਨ।

ਮੀਨਾ ਲੋਕਾਂ ਦੇ ਨਾਲ ਹੀ ਮਿਲਦੀ ਜੁਲਦੀ ਇਕ ਹੋਰ ਜਾਤੀ ਅਲਵਰ ਅਤੇ ਭਰਤਪੁਰ ਦੇ ਮੇਵ ਲੋਕਾ ਦੀ ਹੈ। ਮੇਵਾ ਲੋਕਾਂ 'ਚੋਂ ਬਹੁਤੇ ਮੁਸਲਮਾਨ ਹਨ ਤੇ ਉਹ ਆਪਣੇ ਆਪ ਨੂੰ ਮੇਵਾਤੀ ਅਖਵਾਂਦੇ ਹਨ। ਮੇਵਾਤੀਆਂ ਦੇ ਬਹੁਤ ਸਾਰੇ ਸਮਾਜਿਕ ਤੇ ਧਾਰਮਿਕ ਰਸਮੋ-ਰਿਵਾਜ ਹਿੰਦੂ ਰਸਮਾਂ-ਰਿਵਾਜਾਂ ਨਾਲ ਮਿਲਦੇ ਹਨ।

## ਬਨਜਾਰੇ

ਰਾਜਸਥਾਨ ਵਿਚ ਕੁਝ ਲੋਕ ਅਜਿਹੇ ਹਨ, ਜੋ ਟਿਕ ਕੇ ਘਰਾਂ ਵਿਚ ਨਹੀਂ ਰਹਿੰਦੇ, ਸਗੋਂ ਚਲਦੇ ਫਿਰਦੇ ਵਪਾਰੀਆਂ ਜਾਂ ਕਾਰੀਗਰਾਂ ਦੇ ਰੂਪ ਵਿਚ ਇਕ ਥਾਂ ਤੋਂ ਦੂਜੀ ਥਾਂ ਫਿਰਦੇ ਰਹਿੰਦੇ ਹਨ। ਇਨ੍ਹਾਂ ਵਿਚੋਂ ਸਭ ਤੋਂ ਵੱਧ ਮਹੱਤਵਪੂਰਣ ਬਨਜਾਰੇ ਹਨ। ਬਨਜਾਰਿਆਂ ਵਿਚ ਵੀ ਰਾਜਪੂਤ, ਭਾਟ, ਚਾਰਣ, ਜਾਟ ਆਦਿ ਕਈ ਜਾਤੀਆਂ ਦੇ ਲੋਕ ਹੁੰਦੇ ਹਨ, ਤੇ ਇਨ੍ਹਾਂ ਦੇ ਵਿਵਾਹ ਕੇਵਲ ਆਪਣੀ ਜਾਤੀ ਦੇ ਵਿਚ ਵਿਚ ਹੀ ਹੋ ਸਕਦੇ ਹਨ। ਬਨਜਾਰਿਆ ਦੇ ਇਕ ਵਰਗ ਦਾ ਨਾਂ ਥੋਂਡਾ ਹੈ। ਬਨਜਾਰਿਆਂ ਦੇ ਮਹੱਤਵ ਦੇ ਵੱਧ ਜਾਣ ਦਾ ਕਾਰਨ ਇਹ ਸੀ ਕਿ ਇਹ ਲੋਕ ਰਾਜਸਥਾਨ ਦੇ ਸਾਂਭਰ, ਡੀਡਵਾਨਾ, ਪਚਪਦਰਾ ਅਤੇ ਭਰਤਪੁਰ ਦੇ ਇਲਾਕਿਆਂ 'ਚੋਂ ਲੂਣ ਲਿਆ ਕੇ ਉੱਤਰ ਭਾਰਤ ਦੀਆ ਮੰਡੀਆਂ ਵਿਚ ਵੇਚਦੇ ਸਨ। ਰੇਲਾਂ ਦੇ ਚਾਲੂ ਹੋ ਜਾਣ ਨਾਲ, ਲੂਣ ਦਾ ਵਪਾਰ ਘੱਟ ਗਿਆ ਹੈ ਤੇ ਹੁਣ ਇਹ ਨੇੜੇ ਨੇੜੇ ਦੇ ਥਾਵਾਂ ਤਕ ਹੀ ਲੂਣ ਦਾ ਵਪਾਰ ਕਰਦੇ ਹਨ।

ਲੂਣ ਦੇ ਇਲਾਵਾ ਇਹ ਬਨਜਾਰੇ ਚਾਵਲ, ਹਲਦੀ ਆਦਿ ਵਰਗੀਆਂ ਹੋਰ ਵਸਤਾਂ ਦਾ ਵਪਾਰ ਵੀ ਕਰਦੇ ਹਨ। ਇਹ ਲੋਕ ਸਦੀਆਂ ਤੋਂ ਹੀ ਅਜਿਹੇ ਪੇਸ਼ਿਆਂ ਵਿਚ ਲੱਗੇ ਹੋਏ ਹਨ, ਜਿਨ੍ਹਾਂ ਵਿਚ ਇਨ੍ਹਾਂ ਨੂੰ ਮਾਲ ਇਕ ਥਾਂ ਤੋਂ ਖ਼ਰੀਦ ਕੇ ਦੂਜੀ ਥਾਂ ਵੇਚਣਾ ਪੈਂਦਾ ਹੈ। ਮੁਗ਼ਲਾਂ ਦੇ ਜ਼ਮਾਨੇ ਵਿਚ ਜੱਦ ਵੀ ਫ਼ੌਜਾਂ ਰਾਜਸਥਾਨ ਦੇ ਰਸਤੇ ਗੁਜਰਾਤ ਵੱਲ ਜਾਂਦੀਆਂ ਤਾਂ ਫ਼ੌਜਾਂ ਨੂੰ ਰਸਦ ਪਹੁੰਚਾਣ ਦੇ ਕੰਮ ਉਤੇ ਇਹ ਬਨਜਾਰੇ ਹੀ ਲਾਏ ਜਾਂਦੇ ਸਨ। ਉਸ ਜ਼ਮਾਨੇ ਦੇ ਇਤਿਹਾਸ ਤੋਂ ਪਤਾ ਲਗਦਾ ਹੈ ਕਿ ਕਈ ਵਾਰ ਬਨਜਾਰਿਆਂ ਦੇ ਕਾਫ਼ੀ ਸਖਿਆ ਵਿਚ ਨਾ ਮਿਲ ਸਕਣ ਕਾਰਨ, ਮੁਗ਼ਲ ਫ਼ੌਜਾਂ ਨੂੰ ਰੁਕ ਜਾਣਾ ਪੈਂਦਾ ਰਿਹਾ ਹੈ।

## ਗਾਡੀਆਂ ਲੋਹਾਰ

ਰਾਜਸਥਾਨ ਵਿਚ ਆਬਾਦੀ ਬਹੁਤ ਘੱਟ ਹੈ ਤੇ ਪਿੰਡ ਜਾਂ ਝੌਂਪੜੀਆਂ ਆਦਿ ਬਹੁਤ ਦੂਰ ਦੂਰ ਹੁੰਦੇ ਹਨ। ਇਸ ਲਈ ਇਨ੍ਹਾਂ ਇਲਾਕਿਆਂ ਵਿਚ ਘੁੰਮਦੇ ਫਿਰਦੇ ਵਪਾਰੀਆਂ ਅਤੇ ਕਾਰੀਗਰਾਂ ਦੇ ਕੰਮਾਂ ਦੀ ਕਾਫ਼ੀ ਗੁੰਜਾਇਸ਼ ਹੈ। ਇਹ ਹੀ ਕਾਰਨ ਹੈ ਕਿ ਗਾਡੀਆ ਲੋਹਾਰ, ਖੇਤੀ ਦੇ ਸੰਦਾਂ ਅਤੇ ਘਰ ਦੇ ਬਰਤਨ-ਭਾਂਡਿਆਂ ਦੀ ਮੁਰੰਮਤ ਲਈ ਪਿੰਡ ਪਿੰਡ ਫਿਰਦੇ ਸਨ। ਇਹ ਲੋਹਾਰ ਆਪਣੀਆਂ ਬੈਲ-ਗੱਡੀਆਂ ਵਿਚ ਹੀ ਰਹਿੰਦੇ ਸਨ ਤੇ ਛੋਟੇ ਛੋਟੇ ਸਮੂਹਾਂ ਵਿਚ ਇਕ ਪਿੰਡ ਤੋਂ ਦੂਜੇ ਪਿੰਡ ਫਿਰਦੇ ਰਹਿੰਦੇ ਸਨ। ਗਾਡੀਆਂ ਲੋਹਾਰ ਇਕ ਫਿਰਤੂ ਜਾਤੀ ਬਣ ਗਈ ਹੈ ਤੇ ਪ੍ਰਕ੍ਰਿਤੀ ਵਿਚ ਰਹਿਣ ਕਾਰਨ ਇਹ ਲੋਕ ਮਜ਼ਬੂਤ ਸਰੀਰਾਂ ਵਾਲੇ ਹੋ ਗਏ ਹਨ। ਇਨ੍ਹਾਂ

ਦੇ ਜੀਵਨ-ਨਿਰਭਾਹ ਦੇ ਢੰਗ ਨੇ ਇਨ੍ਹਾਂ ਨੂੰ ਨਿਡਰ ਵੀ ਬਣਾ ਦਿਤਾ ਹੈ। ਆਪਣੀਆਂ ਬੈਲ-ਗੱਡੀਆਂ ਦੇ ਇਰਦ ਗਿਰਦ, ਖੁਲ੍ਹੇ ਮੈਦਾਨ ਵਿਚ ਹੀ ਇਹ ਲੋਕ ਰਾਤ ਨੂੰ ਸੌਂਦੇ ਹਨ, ਉੱਥੇ ਹੀ ਖਾਣਾ ਪਕਾਂਦੇ ਹਨ, ਤੇ ਉੱਥੇ ਹੀ ਨਹਾਂਦੇ-ਧੋਂਦੇ ਹਨ। ਸਾਰੇ ਹੀ ਦਿਹਾਤੀ ਇਲਾਕੇ ਵਿਚ ਇਨ੍ਹਾਂ ਦੀ ਖ਼ੂਬ ਜਾਣ-ਪਛਾਣ ਹੁੰਦੀ ਹੈ। ਜਿਸ ਜ਼ਮਾਨੇ ਵਿਚ ਆਵਾਜਾਈ ਦੇ ਸਾਧਨ ਬਹੁਤ ਘੱਟ ਹੁੰਦੇ ਸਨ, ਇਹ ਗਾਡੀਆ ਲੋਹਾਰ ਪਿੰਡ ਵਾਲਿਆਂ ਲਈ ਬਹੁਤ ਹੀ ਉਪਯੋਗੀ ਹੁਦੇ ਸਨ ਤੇ ਉਹ ਆਪਣੇ ਵਾਹੀ ਅਤੇ ਘਰਾਂ ਵਿਚ ਕੰਮ ਆਉਣ ਵਾਲੇ ਸੰਦਾਂ ਆਦਿ ਦੀ ਮੁਰੰਮਤ ਇਨ੍ਹਾਂ ਤੋਂ ਹੀ ਕਰਵਾਂਦੇ ਸਨ। ਇਸ ਲਈ ਉਹ ਇਕ ਪਿੰਡ ਤੋਂ ਚਲ ਕੇ ਦੂਜੇ ਪਿੰਡ ਡੇਰਾ ਲਾ ਦਿੰਦੇ ਤੇ ਜੱਦ ਤਕ ਉਨ੍ਹਾਂ ਨੂੰ ਕੰਮ ਮਿਲਦਾ ਰਹਿੰਦਾ, ਇਹ ਉਥੇ ਹੀ ਟਿਕੇ ਰਹਿੰਦੇ। ਉਸ ਪਿੰਡ ਵਿਚ ਕੰਮ ਘਟਣ ਤੇ ਉਹ ਅਗਲੇ ਪਿੰਡ ਜਾ ਡੇਰਾ ਲਾਂਦੇ। ਸੰਦਾਂ ਤੇ ਬਰਤਨ ਭਾਂਡਿਆਂ ਦੀ ਮੁਰੰਮਤ ਕਰਨ ਨਾਲ ਇਨ੍ਹਾਂ ਨੂੰ ਜੋ ਮਜ਼ਦੂਰੀ ਮਿਲਦੀ, ਇਹ ਉਸੇ ਨਾਲ ਹੀ ਆਪਣਾ ਗੁਜ਼ਾਰਾ ਕਰਦੇ ਸਨ।

ਲੜਕੀਆਂ ਦੀ ਮੰਗਨੀ ਛੋਟੀ ਉਮਰ ਵਿਚ ਹੀ ਕਰ ਦਿਤੀ ਜਾਂਦੀ ਹੈ, ਤੇ ਲੜਕੀ ਦੇ ਵਿਵਾਹ ਵਾਸਤੇ ਜੋ ਰਕਮ ਠਹਿਰਾਈ ਜਾਂਦੀ ਹੈ, ਉਸ 'ਚੋਂ ਅੱਧੀ ਰਕਮ ਲੜਕੀ ਦੇ ਮਾਂ-ਬਾਪ ਨੂੰ ਮੰਗਨੀ ਦੇ ਵਕਤ ਹੀ ਦੇ ਦਿੱਤੀ ਜਾਂਦੀ ਹੈ। ਬਾਕੀ ਦੀ ਅੱਧੀ ਰਕਮ ਦੀ ਅਦਾਇਗੀ ਸ਼ਾਦੀ ਵੇਲੇ ਕੀਤੀ ਜਾਂਦੀ ਹੈ। ਤਲਾਕ ਦੀ ਆਗਿਆ ਹੈ ਤੇ ਇਸ ਦਾ ਢੰਗ ਬਹੁਤ ਹੀ ਆਸਾਨ ਤੇ ਸਿੱਧਾ ਸਾਦਾ ਹੈ। ਇਹ ਲੜਕੀ ਦੀ ਮਰਜ਼ੀ ਤੇ ਹੁੰਦਾ ਹੈ ਕਿ ਉਹ ਪਹਿਲਾ ਪਤੀ ਛੱਡ ਕੇ ਦੂਜਾ ਚੁਣ ਲਵੇ। ਜੇ ਉਹ ਦੂਜੇ ਆਦਮੀ ਨੂੰ ਚੁਣ ਲਏ ਤਾਂ ਉਸ ਆਦਮੀ ਨੂੰ ਉਸ ਦੇ ਪਹਿਲੇ ਪਤੀ ਨੂੰ ਉਹ ਸਾਰੀ ਰਕਮ ਵਾਪਸ ਮੋੜਨੀ ਪੈਂਦੀ ਹੈ, ਜੋ ਉਸ ਨੇ ਉਸ ਲੜਕੀ ਦੀ ਖ਼ਰੀਦ ਲਈ ਖ਼ਰਚੀ ਹੋਵੇ। ਨਵਾਂ ਆਦਮੀ ਇਹ ਰਕਮ ਮੋੜਨੀ ਮੰਨ ਲਏ ਤਾਂ ਉਸੇ ਵੇਲੇ ਹੀ ਪਿਛਲਾ ਵਿਵਾਹ ਟੁੱਟ ਜਾਂਦਾ ਹੈ। ਰਾਜਸਥਾਨ ਦੇ ਇਹ ਖ਼ਾਨਾਬਦੋਸ਼ ਆਪਣੇ ਆਸ ਪਾਸ ਦੇ ਲੋਕਾਂ ਦੀ ਜ਼ਿੰਦਗੀ ਵਿਚ ਵੀ ਰੰਗੀਨੀ ਅਤੇ ਰੌਣਕ ਭਰ ਦਿੰਦੇ ਹਨ। ਇਹ ਲੋਕ ਨਸ਼ੇ ਵਿਚ ਚੂਰ ਬਹੁਤ ਰਾਤ ਬੀਤਨ ਤਕ ਗਾਉਂਦੇ ਤੇ ਸਾਜ ਵਜਾਂਦੇ ਰਹਿੰਦੇ ਹਨ। ਸ਼ਾਮ ਦੀ ਧੁੰਦਲੀ ਰੌਸ਼ਨੀ ਵਿਚ ਭਟਕੇ ਹੋਏ ਮੁਸਾਫ਼ਰਾਂ ਲਈ ਇਨ੍ਹਾਂ ਲੋਹਾਰਾਂ ਦੇ ਡੇਰੇ 'ਚ ਬਲਦੀ ਅੱਗ ਦਾ ਧੂੰਆਂ ਰਾਹ ਵਿਖਾਣ ਵਾਲੀ ਸੁਹਾਵਨੀ ਰੌਸ਼ਨੀ ਦਾ ਕੰਮ ਦਿੰਦਾ ਹੈ।

## ਭੀਲ

ਰਾਜਸਥਾਨ ਵਿਚ ਬਹੁਤ ਸਾਰੀਆਂ ਆਦਿਵਾਸੀ ਜਨਜਾਤੀਆਂ ਵੀ ਹਨ, ਜਿਵੇਂ

ਭੀਲ, ਗ੍ਰਾਸੀਆ, ਕਾਠੋੜੀ, ਸਾਹਰੀਆ, ਰੇਵਾੜੀ ਆਦਿ। ਇਨ੍ਹਾਂ ਵਿਚ ਭੀਲ ਨਿਰਸੰਦੇਹ ਸਭ ਤੋਂ ਵੱਧ ਮਹੱਤਵਪੂਰਣ ਹਨ। ਰਾਜਸਥਾਨ ਵਿਚ ਭੀਲਾਂ ਦੀ ਆਬਾਦੀ ਦੱਸ ਲੱਖ ਤੋਂ ਮਾਮੂਲੀ ਜਿਹੀ ਹੀ ਘੱਟ ਹੈ, ਤੇ ਇਹ ਲੋਕ ਪੁਰਾਣੀਆਂ ਰਿਆਸਤਾਂ ਦੇ ਡੂੰਗਰਪੁਰ, ਬਾਂਸਵਾੜਾ, ਪ੍ਰਤਾਪਗੜ੍ਹ ਦੇ ਪੱਛਮੀ ਭਾਗ, ਮੇਵਾੜ ਦੇ ਦੱਖਣ ਵਿਚ ਅਤੇ ਸਿਰੋਹੀ ਦੇ ਪਹਾੜੀ ਇਲਾਕੇ ਵਿਚ ਰਹਿੰਦੇ ਹਨ। ਇਹ ਸਾਰਾ ਇਲਾਕਾ ਇਕ ਥਾਂ ਹੀ ਹੈ। ਭੀਲ ਲੋਕ ਧਨੁਸ਼ ਵਿਦਿਆ ਵਿਚ ਨਿਪੁੰਨਤਾ ਲਈ ਬਹੁਤ ਪ੍ਰਸਿੱਧ ਹਨ। ਭੀਲ ਭਾਰਤ ਦੀਆਂ ਸਭ ਤੋਂ ਪੁਰਾਣੀਆਂ ਜਨ-ਜਾਤੀਆਂ ਵਿਚੋਂ ਹਨ।

ਪਿਛਲੀ ਸਦੀ ਦੇ ਅਖ਼ੀਰ ਤਕ, ਇਨ੍ਹਾਂ ਭੀਲਾਂ ਦਾ ਜੀਵਨ ਬਿਲਕੁਲ ਹੀ ਅਲਗ-ਥਲਗ ਪ੍ਰਕਾਰ ਦਾ ਹੁੰਦਾ ਸੀ। ਇਹ ਲੋਕ ਬੇਸ਼ਕ ਕਦੀ ਵੀ ਖ਼ਾਨਾਬਦੋਸ਼ ਨਹੀਂ ਰਹੇ ਤੇ ਇਹ ਆਪਣਾ ਜੀਵਨ ਇਕ ਥਾਂ ਟਿਕ ਕੇ ਹੀ ਬਿਤਾਦੇ ਹਨ। ਪਰ ਚੂੰਕਿ ਇਨ੍ਹਾਂ ਦਾ ਬਾਕੀ ਜਾਤੀਆਂ ਨਾਲ ਕਿਸੇ ਤਰ੍ਹਾਂ ਦਾ ਕੋਈ ਸੰਪਰਕ ਸਥਾਪਿਤ ਨਹੀਂ ਸੀ ਹੋਇਆ, ਇਸ ਲਈ ਇਨ੍ਹਾਂ ਲੋਕਾਂ ਨੇ ਪੁਰਾਣੇ ਤੌਰ-ਤਰੀਕਿਆਂ ਨੂੰ ਹੀ ਅਪਣਾਈ ਰਖਿਆ ਤੇ ਬਾਕੀ ਜਾਤੀਆਂ ਨਾਲੋਂ ਪਛੜੇ ਰਹੇ। ਭੀਲਾਂ ਦੇ ਪਦਾਰਥਕ ਖ਼ੁਸ਼ਹਾਲੀ ਵਿਚ ਪਛੜੇ ਰਹਿਣ ਦੇ ਕਾਰਨਾਂ ਵਿਚੋਂ ਇਹ ਇਕ ਮੁੱਖ ਕਾਰਨ ਹੈ। ਹਰ ਭੀਲ ਪਰਵਾਰ ਦੀ ਕੁਲ ਸੰਪਤੀ ਕੇਵਲ ਇਕ ਘਾਹ-ਫੂਸ ਦੀ ਝੁੱਗੀ, ਕੁਝ ਕੁ ਲਕੜੀ ਦੀਆਂ ਮੰਜੀਆਂ, ਮਿੱਟੀ ਦੇ ਭਾਂਡੇ ਤੇ ਭੋਂ ਦਾ ਛੋਟਾ ਜਿਹਾ ਟੁਕੜਾ ਹੀ ਹੁੰਦੀ ਹੈ। ਬਿਲਕੁਲ ਸੁੱਕੀਆਂ ਮਰੀਆਂ ਹੋਈਆਂ ਕੁਝ ਕੁ ਗਾਈਆਂ, ਭੇਡਾਂ ਤੇ ਬਕਰੀਆਂ ਸਾਰੇ ਪਰਵਾਰ ਦੇ ਕਰਨ ਲਈ ਕਾਫ਼ੀ ਕੰਮ ਦੇ ਦਿੰਦੀਆਂ ਹਨ। ਇਨ੍ਹਾਂ ਲੋਕਾ ਦੇ ਪਿੰਡਾਂ ਦੇ ਸਮੂਹਾਂ ਨੂੰ ਮਾਲ ਆਖਦੇ ਹਨ, ਜਿਸ ਵਿਚ ਇਕ ਹੀ ਕੁੱਲ ਦੇ ਭੀਲ, ਭਾਈ-ਬੰਧੂਆਂ ਦੀ ਤਰ੍ਹਾਂ ਮਿਲ ਕੇ ਰਹਿੰਦੇ ਹਨ। ਗ਼ਰੀਬੀ ਤੇ ਕਠੋਰ ਜੀਵਨ ਨੇ ਇਨ੍ਹਾਂ ਨੂੰ ਕਦੀ ਕਦੀ ਡਾਕੇ, ਚੋਰੀ ਜਾਂ ਹੋਰ ਤਰ੍ਹਾਂ ਦੇ ਜੁਰਮਾਂ ਲਈ ਮਜਬੂਰ ਜ਼ਰੂਰ ਕਰ ਦਿੱਤਾ ਹੈ, ਪਰ ਪ੍ਰਕ੍ਰਿਤੀ ਦੇ ਵਿਚ ਰਲ-ਮਿਲ ਕੇ ਰਹਿਣ ਦੇ ਕਾਰਨ ਇਨ੍ਹਾ ਦੇ ਅੰਦਰ ਸਚਾਈ, ਮਹਿਮਾਨ ਨਿਵਾਜ਼ੀ, ਦਿਆਲਤਾ ਤੇ ਭਾਈ-ਚਾਰੇ ਦੇ ਗੁਣ ਕਾਇਮ ਹਨ।

ਵਿਵਾਹ ਸ਼ਾਦੀ, ਜਨਮ ਅਤੇ ਮ੍ਰਿਤੂ ਸੰਬੰਧੀ, ਹੋਰ ਜਨ-ਜਾਤੀਆਂ ਵਾਂਗ ਭੀਲਾਂ ਦੇ ਵੀ ਆਪਣੇ ਅਲਗ ਰਸਮੋ-ਰਿਵਾਜ ਹਨ। 'ਪਾਲ' ਦੇ ਵਿਚ ਵਿਚ ਵਿਵਾਹ ਦੀ ਮਨਾਹੀ ਹੈ। ਲਿੰਗ ਸੰਬੰਧ ਠੋਸ ਸਿਧਾਂਤਾਂ ਤੇ ਆਧਾਰਿਤ ਹਨ। ਪਤੀ ਦੀ ਮਰਜ਼ੀ ਨਾਲ ਤਲਾਕ ਦਿਤਾ ਜਾ ਸਕਦਾ ਹੈ, ਪਰ ਲਿੰਗ ਸੰਬੰਧਾਂ ਵਿਚ ਖੁਲ੍ਹ ਨਹੀਂ ਮਿਲ ਸਕਦੀ।

ਭੀਲ ਪਤਨੀਆਂ ਤਿੰਨ ਪ੍ਰਕਾਰ ਦੀਆਂ ਹੁੰਦੀਆਂ ਹਨ : ਵਿਵਾਹ ਕਰਕੇ ਲਿਆਂਦੀ ਕੁਆਰੀ ਲੜਕੀ, ਪਤਨੀ ਦੇ ਰੂਪ ਵਿਚ ਰੱਖੀ ਵਿਧਵਾ ਅਤੇ ਕੱਢ ਕੇ ਲਿਆਂਦੀ ਕੁਆਰੀ

ਲੜਕੀ। ਕੁਆਰੀ ਲੜਕੀ ਨਾਲ ਵਿਵਾਹ ਬੜੀ ਧੂਮ ਧਾਮ ਨਾਲ ਕੀਤਾ ਜਾਂਦਾ ਹੈ, ਪਰ ਵਿਧਵਾ ਨਾਲ ਵਿਵਾਹ, ਜਾਂ ਕੱਢ ਕੇ ਲਿਆਂਦੀ ਕੁੜੀ ਨਾਲ ਵਿਵਾਹ, ਵਿਅਕਤੀਗਤ ਮਾਮਲੇ ਹੁੰਦੇ ਹਨ ਤੇ ਇਨ੍ਹਾਂ ਤੋਂ ਕਈ ਵਾਰ ਲੜਾਈਆਂ ਝਗੜੇ ਵੀ ਹੋ ਪੈਂਦੇ ਹਨ। ਇਥੋਂ ਤੱਕ ਕਿ ਕਈ ਵਾਰ ਨੌਬਤ ਖ਼ੂਨ ਖਰਾਬੇ ਤਕ ਵੀ ਜਾ ਪੁੱਜਦੀ ਹੈ। ਵੱਡੇ ਭਰਾ ਦੀ ਇਸਤ੍ਰੀ ਦੇ ਵਿਧਵਾ ਹੋ ਜਾਣ ਤੇ ਉਸ ਦੇ ਛੋਟੇ ਭਰਾ ਦੀ ਪਤਨੀ ਬਣ ਜਾਣ ਦਾ ਰਿਵਾਜ ਆਮ ਪ੍ਰਚਲਤ ਹੈ। ਇਸ ਤਰ੍ਹਾਂ ਦੇ ਵਿਵਾਹ ਨੂੰ 'ਦੇਵਰ ਵੱਤ' ਆਖਿਆ ਜਾਂਦਾ ਹੈ। ਪਰ ਹੁਣ ਇਸ ਰਿਵਾਜ ਦੀ ਕੱਟਰਤਾ ਘੱਟਣ ਲੱਗ ਪਈ ਹੈ।

ਤਲਾਕ ਜਾਂ ਇਸਤ੍ਰੀ ਦੇ ਪਤੀ ਨੂੰ ਛੱਡ ਜਾਣ (ਜੋ ਬਹੁਤ ਹੀ ਘੱਟ ਹੁੰਦਾ ਹੈ) ਦੀ ਸਥਿਤੀ ਵਿਚ ਪਤੀ ਮੁਆਵਜ਼ੇ ਦਾ ਹੱਕਦਾਰ ਹੁੰਦਾ ਹੈ, ਜਿਸ ਨੂੰ 'ਝਗੜਾ' ਆਖਿਆ ਜਾਂਦਾ ਹੈ। ਇਸਤ੍ਰੀ ਗਵਾ ਬੈਠਣ ਵਾਲੇ ਵਿਅਕਤੀ ਨੂੰ ਜੇ ਦੋ-ਤਿੰਨ ਸੌ ਰੁਪਿਆ ਮਿਲ ਜਾਏ, ਤਾਂ ਉਹ ਆਮ ਤੌਰ ਤੇ ਸੰਤੁਸ਼ਟ ਹੋ ਜਾਂਦਾ ਹੈ। ਇਸਤ੍ਰੀ ਨੂੰ ਬੱਚੇ ਆਪਣੇ ਪਹਿਲੇ ਪੱਤੀ ਦੇ ਕੋਲ ਹੀ ਛਡਣੇ ਪੈਂਦੇ ਹਨ। 'ਝਗੜੇ' ਦੀ ਰਕਮ ਅਦਾ ਕਰ ਦਿੱਤੀ ਜਾਏ, ਤੇ ਪਹਿਲੇ ਪਤੀ ਦੇ ਬੱਚੇ ਉਸ ਨੂੰ ਵਾਪਸ ਮੋੜ ਦਿਤੇ ਜਾਣ, ਤਾਂ ਉਸ ਦੇ ਬਾਅਦ ਮੁਆਮਲਾ ਬਿਲਕੁਲ ਸਾਫ਼ ਹੋ ਜਾਂਦਾ ਹੈ। ਮਰਦ ਅਤੇ ਇਸਤ੍ਰੀ ਦੋਨੋ ਹੀ ਸੁਤੰਤਰ ਜੀਵਨ ਬਿਤਾਣ ਲਈ ਆਜ਼ਾਦ ਹੁੰਦੇ ਹਨ। ਇਨ੍ਹਾਂ ਲੋਕਾਂ 'ਚ ਇਕ ਹੋਰ ਰਿਵਾਜ ਵੀ ਹੈ, ਜਿਸ ਨੂੰ 'ਦੇਪਾ' ਆਖਿਆ ਜਾਂਦਾ ਹੈ। ਇਸ ਅਨੁਸਾਰ ਵਿਵਾਹ ਤੋਂ ਪਹਿਲਾਂ ਵਰ ਜਾਂ ਵਰ ਦਾ ਪਿਤਾ ਲੜਕੀ ਦੇ ਮਾਤਾ ਪਿਤਾ ਨੂੰ, ਪਹਿਲਾਂ ਨਿਸਚਿਤ ਕੀਤੇ ਅਨੁਸਾਰ ਗਹਿਣੇ, ਨਕਦੀ, ਮਵੇਸ਼ੀ ਜਾਂ ਬਕਰੀਆਂ ਦਿੰਦਾ ਹੈ। ਲੜਕੀ ਦੀ ਕੀਮਤ ਹਰ ਹਾਲਤ ਵਿਚ ਵਿਵਾਹ ਤੋਂ ਪਹਿਲਾਂ ਹੀ ਅਦਾ ਕਰਨੀ ਹੁੰਦੀ ਹੈ।

ਭੀਲ ਇਸਤ੍ਰੀਆਂ ਪਿੱਤਲ ਦੀਆਂ ਪੰਜੇਬਾਂ ਪਾਂਦੀਆਂ ਹਨ, ਜਿਨ੍ਹਾਂ ਨੂੰ 'ਪੈਂਜਨੀਆ' ਆਖਿਆ ਜਾਂਦਾ ਹੈ। ਇਹ ਪੈਂਜਨੀਆ ਪੈਰਾਂ ਤੋਂ ਲੈ ਕੇ ਪਿੰਨੀਆਂ ਦੇ ਅੱਧ ਤੱਕ ਆਉਂਦੀਆਂ ਹਨ। ਪਤੀ ਜੇ ਵਿਸ਼ੇਸ਼ ਪ੍ਰੇਮ ਨਾਲ ਦੇਵੇ ਤਾਂ ਕਈ ਇਸਤ੍ਰੀਆਂ ਆਪਣੇ ਗੋਡਿਆਂ ਤਕ ਭਾਰੇ ਭਾਰੇ ਗਹਿਣੇ ਪਾ ਲੈਂਦੀਆਂ ਹਨ। 'ਪੈਂਜਨੀਆਂ' ਪਾਣ ਦਾ ਰਿਵਾਜ ਭੀਲਾਂ ਵਿਚ ਬਹੁਤ ਹੀ ਪੁਰਾਣਾ ਹੈ। ਇਹ ਪੈਂਜਨੀਆਂ ਇੰਨੀਆਂ ਭਾਰੀਆਂ ਹੁੰਦੀਆਂ ਹਨ ਕਿ ਇਨ੍ਹਾਂ ਨੂੰ ਪਾ ਕੇ ਇਸਤ੍ਰੀ ਲਈ ਨੱਸਣਾ ਸੰਭਵ ਨਹੀਂ ਹੁੰਦਾ। ਜੇ ਕਿਧਰੇ ਉਹ ਸੁੱਤੀ ਪਈ ਉਠ ਕੇ ਨੱਸ ਜਾਣ ਦਾ ਜਤਨ ਕਰੇ ਵੀ, ਤਾਂ ਇਨ੍ਹਾਂ ਦੀ ਆਵਾਜ਼ ਨਾਲ, ਸੁੱਤਾ ਪਿਆ ਪਤੀ ਤੁਰੰਤ ਜਾਗ ਪੈਂਦਾ ਹੈ। "ਪੈਂਜਨੀਆ" ਵੈਸੇ ਵੀ ਉਪਯੋਗੀ ਵਸਤੂ ਹੁੰਦੀਆਂ ਹਨ। ਖੇਤਾਂ ਵਿਚ ਕੰਮ ਕਰਨ ਸਮੇਂ, ਇਹ ਪੈਂਜਨੀਆਂ ਇਸਤ੍ਰੀਆਂ ਨੂੰ ਸੱਪ ਦੇ ਡੰਗ ਤੋਂ ਬਚਾਈ ਰਖਦੀਆਂ ਹਨ। 'ਪੈਂਜਨੀਆਂ' ਦੀ

ਝਣਕਾਰ ਬੜੀ ਮਿੱਠੀ ਹੁੰਦੀ ਹੈ ਤੇ ਭੀਲ ਯੁਵਤੀ ਨੱਚਦੀ ਹੋਈ ਇਸ ਮਿੱਠੀ ਝਣਕਾਰ ਨਾਲ ਨਵਯੁਵਕਾਂ ਨੂੰ ਮੋਹ ਲੈਂਦੀ ਹੈ। ਵਿਧਵਾ ਇਸਤ੍ਰੀਆਂ 'ਪੈਂਜਨੀਆਂ' ਨਹੀਂ ਪਾ ਸਕਦੀਆਂ।

ਭੀਲਾਂ ਦੇ ਕਿਸੇ ਪਿੰਡ ਵਿਚ ਜਾਣ ਦਾ ਮੌਕਾ ਮਿਲੇ ਤਾਂ ਉਨ੍ਹਾਂ ਦੀਆਂ ਰੰਗ-ਰਲੀਆਂ ਅਤੇ ਰੋਮਾਂਚਕ ਜੀਵਨ ਨੂੰ ਵੇਖ ਕੇ ਆਪ ਦੰਗ ਹੀ ਰਹਿ ਜਾਓਗੇ। ਇਹ ਲੋਕ ਗਾਣ-ਵਜਾਣ ਤੇ ਨੱਚਣ-ਕੁੱਦਣ ਦੇ ਬਹੁਤ ਸ਼ੌਕੀਨ ਹੁੰਦੇ ਹਨ। ਭੀਲਾਂ ਦੀ ਰਸੋਈ ਵਿਚ ਇਕ ਦਿਨ ਲਈ ਖਾਣਾ ਹੋਵੇ ਤਾਂ ਇਨ੍ਹਾ ਨੂੰ ਦੁਨੀਆਂ ਵਿਚ ਕਿਸੇ ਗੱਲ ਦਾ ਫ਼ਿਕਰ ਨਹੀਂ ਹੁੰਦਾ। ਭੀਲਾਂ ਦੇ ਸਰੀਰ ਚੰਗੇ ਡੀਲ-ਡੌਲ ਵਾਲੇ ਹੁੰਦੇ ਹਨ, ਪਰ ਇਹ ਸਖ਼ਤ ਮਿਹਨਤ ਤੋਂ ਕਤਰਾਂਦੇ ਹਨ। ਇਹ ਲੋਕ ਸ਼ਰਾਬ ਦੇ ਬਹੁਤ ਸ਼ੌਕੀਨ ਹੁੰਦੇ ਹਨ ਤੇ ਇਸ ਦੀ ਹਰ ਤਰ੍ਹਾਂ ਦੇ ਰਸਮਾਂ ਰਿਵਾਜਾਂ ਅਤੇ ਮੇਲੇ-ਉਤਸਵਾਂ ਤੇ ਵਰਤੋਂ ਕੀਤੀ ਜਾਂਦੀ ਹੈ। ਭੀਲ ਦਾ ਘਰੋਗੀ-ਜੀਵਨ ਬੜਾ ਸੁਖੀ ਹੁੰਦਾ ਹੈ। ਪਤੀ ਅਤੇ ਪਤਨੀ ਆਪਣੀਆਂ ਖ਼ੁਸ਼ੀਆਂ ਅਤੇ ਆਪਣੇ ਗ਼ਮ ਇਕ ਦੂਜੇ ਨਾਲ ਵੰਡਦੇ ਹਨ। ਇਹ ਲੋਕ ਨਾਚ ਦੇ ਬਹੁਤ ਸ਼ੌਕੀਨ ਹੁੰਦੇ ਹਨ। ਇਨ੍ਹਾ ਦੇ ਪ੍ਰਮੁੱਖ ਨਾਚਾਂ ਦੇ ਨਾਂ ਹਨ, "ਘੂਮਰ" ਅਤੇ 'ਗੀਰ'। ਇਨ੍ਹਾਂ ਦੋਨਾਂ ਵਿਚ ਹੀ ਇਸਤ੍ਰੀਆਂ ਤੇ ਪੁਰਸ਼ ਦੋਨੋ ਹੀ ਸ਼ਾਮਲ ਹੁੰਦੇ ਹਨ ਤੇ ਢੋਲਾਂ ਦੇ ਤਾਲਾਂ ਦੇ ਨਾਲ ਨਾਲ ਨੱਚਦੇ ਤੇ ਗਾਉਂਦੇ ਹਨ। ਲੜਕੀਆਂ ਨੂੰ ਆਮ ਤੌਰ ਤੇ ਇਹੋ ਜਹੇ ਮੌਕਿਆਂ ਤੇ ਹੀ ਨਸਾਇਆ ਜਾਂਦਾ ਹੈ।

ਆਪਣੇ ਵਿਸ਼ਵਾਸਾਂ ਅਤੇ ਧਰਮ ਅਨੁਸਾਰ ਭੀਲ ਹਿੰਦੂ ਹੁੰਦੇ ਹਨ। ਉਹ ਸ਼ਿਵ, ਰਾਮ, ਕ੍ਰਿਸ਼ਨ ਅਤੇ ਹਨੂਮਾਨ ਵਰਗੇ ਹਿੰਦੂ ਦੇਵਤਿਆਂ ਦੀ ਪੂਜਾ ਕਰਦੇ ਹਨ। ਇਹ ਲੋਕ ਬਹੁਤ ਵਹਿਮੀ ਤੇ ਭਰਮੀ ਹੁੰਦੇ ਹਨ। ਇਨ੍ਹਾਂ ਦਾ ਦੁਸ਼ਟ ਆਤਮਾਵਾਂ, ਭੂਤਾਂ ਤੇ ਦੇਵਾਂ ਵਿਚ ਵਿਸ਼ਵਾਸ ਹੁੰਦਾ ਹੈ। ਕਿਸੇ ਰੋਗੀ ਦੇ ਮਰ ਜਾਣ ਜਾਂ ਬਚ ਜਾਣ ਬਾਰੇ, ਕਿਸੇ ਬੱਚੇ ਦੇ ਜਨਮ ਬਾਰੇ ਜਾਂ ਫ਼ਸਲ ਦੇ ਚੰਗੀ ਜਾਂ ਬੁਰੀ ਹੋਣ ਬਾਰੇ ਜੋਤਿਸ਼ ਲਾਂਦਿਆਂ ਕਿਸੇ 'ਭੋਪਾ' ਨੂੰ ਵੇਖਣਾ ਇਸ ਇਲਾਕੇ ਵਿਚ ਕੋਈ ਅਸਾਧਾਰਣ ਗੱਲ ਨਹੀਂ।

ਦੱਖਣੀ ਰਾਜਸਥਾਨ ਵਿਚ ਅਰਾਵਲੀ ਦੀਆਂ ਅਨੇਕ ਪਰਬਤ ਮਾਲਾਵਾਂ ਦੇ ਵਿਚ, ਇਕ ਤਲਵਾਰ ਨਾਲ ਮਿਲਦੀ ਜੁਲਦੀ ਸ਼ਕਲ ਦੇ ਜਿਸ ਇਲਾਕੇ ਵਿਚ ਆਦਿਮ ਜਨ-ਜਾਤੀਆਂ ਵਸੀਆਂ ਹੋਈਆਂ ਹਨ, ਉਥੇ ਸੈਂਕੜੇ ਸਾਲਾਂ ਤੋਂ ਆਦਿ ਕਾਲ ਦੀ ਗ਼ਰੀਬੀ ਦੀ ਅਵਸਥਾ ਵਿਚ ਰਹਿਣ ਵਾਲੇ ਭੀਲਾਂ ਵਿਚ ਜਾਣ ਨਾਲ ਆਪ ਨੂੰ ਪਤਾ ਲਗੇਗਾ ਕਿ ਹੁਣ ਇੱਥੇ ਵੀ ਜੀਵਨ ਵਿਚ ਤਬਦੀਲੀ ਆਉਣੀ ਸ਼ੁਰੂ ਹੋ ਰਹੀ ਹੈ। ਅੱਜ ਤੋਂ ਕੁਝ ਸਮਾਂ ਪਹਿਲਾਂ ਤੱਕ ਹੀ ਭੀਲਾਂ ਨੂੰ ਕੇਵਲ ਜਰਾਇਮ ਪੇਸ਼ਾ ਕਬੀਲਾ ਹੀ ਮੰਨਿਆ ਜਾਂਦਾ ਸੀ। ਇਨ੍ਹਾਂ ਦੇ ਖੇਤਾਂ 'ਚ ਪੈਦਾ ਕੀਤੀ ਫ਼ਸਲ, ਇਨ੍ਹਾਂ ਦੇ ਝੌਂਪੜਿਆਂ ਵਿਚ ਪਹੁੰਚਣ ਤੋਂ ਪਹਿਲਾਂ ਹੀ ਬਨੀਏ ਦੇ ਕਬਜ਼ੇ ਵਿਚ ਆ ਜਾਂਦੀ ਸੀ। ਰਾਜੇ ਤੇ

ਜਾਗੀਰਦਾਰ ਕਰ ਅਤੇ ਲਗਾਣ ਦੇ ਰੂਪ ਵਿਚ ਇਨ੍ਹਾਂ ਦੀ ਪੈਦਾਵਾਰ ਦਾ ਬਹੁਤ ਵੱਡਾ ਹਿੱਸਾ ਮਾਰ ਲੈਂਦੇ ਸਨ ਤੇ ਸੈਨਿਕ ਇਨ੍ਹਾਂ ਦੀਆਂ ਬਕਰੀਆਂ ਤੇ ਮੁਰਗੀਆਂ ਚੁਰਾ ਲੈਂਦੇ ਸਨ। ਭੀਲਾਂ ਨੂੰ ਪੁਸ਼ਤੀ ਚੋਰ-ਡਾਕੂ ਮੰਨਿਆ ਜਾਂਦਾ ਸੀ, ਤੇ ਇਨ੍ਹਾਂ 'ਚ ਸਮੇਂ ਸਮੇਂ ਸਿਰ ਹੋਣ ਵਾਲੇ ਵਿਦਰੋਹਾਂ ਨੂੰ ਬੜੀ ਕਠੋਰਤਾ ਨਾਲ ਦਬਾ ਦਿਤਾ ਜਾਂਦਾ ਸੀ। ਹੁਣ ਭਾਰਤ ਸਰਕਾਰ, ਅਤੇ ਨਾਲ ਹੀ ਰਾਜ ਸਰਕਾਰ ਵੀ, ਇਨ੍ਹਾਂ ਭੀਲਾਂ ਦੀ ਸਮਾਜਿਕ ਤੇ ਆਰਥਿਕ ਸਥਿਤੀ ਸੁਧਾਰਣ ਲਈ ਵੱਧ ਤੋਂ ਵੱਧ ਯਤਨ ਕਰ ਰਹੀਆਂ ਹਨ। ਰਾਸ਼ਟ੍ਰਪਤੀ ਨੇ ਸੰਵਿਧਾਨ ਅਧੀਨ (ਅਨੁਸੂਚਿਤ ਜਨ-ਜਾਤੀ ਆਦੇਸ਼, 1950) ਭੀਲਾਂ ਨੂੰ ਅਨੁਸੂਚਿਤ ਜਨ-ਜਾਤੀਆਂ ਹੋਣ ਦੀ ਘੋਸ਼ਣਾ ਕਰ ਦਿਤੀ ਹੈ। ਜਿਹੜੇ ਇਲਾਕਿਆਂ ਵਿਚ ਭੀਲਾਂ ਦੀ ਆਬਾਦੀ ਬਹੁਤ ਜ਼ਿਆਦਾ ਹੈ, ਉਨ੍ਹਾਂ ਨੂੰ ਅਨੁਸੂਚਿਤ ਖੇਤਰ ਘੋਸ਼ਿਤ ਕਰ ਦਿਤਾ ਗਿਆ ਹੈ ਤੇ ਕੇਂਦਰੀ ਤੇ ਰਾਜ ਸਰਕਾਰਾਂ ਨੂੰ ਇਨ੍ਹਾਂ ਕਬੀਲਿਆਂ ਦੀ ਸਥਿਤੀ ਨੂੰ ਸੁਧਾਰਣ ਲਈ, ਇਨ੍ਹਾਂ ਇਲਾਕਿਆਂ ਦੇ ਵਿਕਾਸ ਦੀ ਵਿਸ਼ੇਸ਼ ਜ਼ਿੰਮੇਵਾਰੀ ਦਿਤੀ ਗਈ ਹੈ। ਸ਼ੋਸ਼ਨ ਦਾ ਜ਼ਮਾਨਾ ਬੀਤ ਚੁਕਾ ਹੈ ਤੇ 'ਬੰਗਾਰ' ਦੀ ਪ੍ਰਥਾ ਖ਼ਤਮ ਹੋ ਚੁਕੀ ਹੈ। ਉਹ ਦਿਨ ਗਏ ਜੱਦ ਪੋਲੀਸ ਦੇ ਸਿਪਾਹੀ ਭੀਲਾਂ ਦੇ ਝੁੰਡਾਂ ਦੇ ਝੁੰਡ, ਕੀ ਇਸਤ੍ਰੀਆਂ, ਕੀ ਮਰਦ ਤੇ ਕੀ ਬੱਚੇ, ਸੜਕਾਂ ਦੀ ਮੁਰੰਮਤ ਜਾਂ ਮਹਾਰਾਣੇ ਦੇ ਮਹੱਲਾਂ ਨੂੰ ਬਣਾਉਣ ਵਾਸਤੇ ਹੱਕ ਲਿਜਾਂਦੇ ਸਨ ਤੇ ਉਨ੍ਹਾਂ ਨੂੰ ਮਜ਼ਦੂਰੀ ਆਦਿ ਵੀ ਆਮ ਤੌਰ ਤੇ ਕੋਈ ਨਹੀਂ ਸੀ ਦਿਤੀ ਜਾਂਦੀ। ਅੱਜ ਭੀਲਾਂ ਨੂੰ ਵੀ ਭਾਰਤ ਦੇ ਨਾਗਰਿਕ ਹੋਣ ਦਾ ਗੌਰਵ ਹੈ। ਜੋ ਪਰਿਵਰਤਨ ਵਾਪਰ ਰਹੇ ਹਨ ਤੇ ਉਨ੍ਹਾਂ ਲਈ ਜੋ ਅਵਸਰ ਪੈਦਾ ਕੀਤੇ ਜਾ ਰਹੇ ਹਨ, ਉਹ ਉਨ੍ਹਾਂ ਤੋਂ ਚੰਗੀ ਤਰ੍ਹਾਂ ਜਾਣੂੰ ਹਨ। ਭੀਲਾਂ ਦੇ ਇਲਾਕਿਆਂ ਵਿਚ ਸਕੂਲ ਬੱਚਿਆਂ ਨਾਲ ਖਚਾਖਚ ਭਰੇ ਹੁੰਦੇ ਹਨ। ਸਾਮੂਦਾਇਕ ਅਤੇ ਸਮਾਜਿਕ ਸਿੱਖਿਆ ਕੇਂਦਰਾਂ ਦੀ ਮੰਗ ਵਧਦੀ ਜਾ ਰਹੀ ਹੈ। ਸਾਮੂਦਾਇਕ ਯੋਜਨਾਵਾਂ ਅਤੇ ਰਾਸ਼ਟ੍ਰੀ ਵਿਸਤਾਰ ਸੇਵਾ ਖੇਤਰਾਂ ਵਿਚ ਭਾਗ ਲੈਣ ਲਈ ਲੋਕਾਂ ਨੂੰ ਉਤਸਾਹਿਤ ਕਰਨ ਲਈ ਭੀਲ ਸਭ ਤੋਂ ਅੱਗੇ ਹਨ। ਉਹ ਹਜ਼ਾਰਾਂ ਰੁੱਖ ਲਗਾ ਰਹੇ ਹਨ, ਰਸਤੇ ਬਣਾ ਰਹੇ ਹਨ, ਸਕੂਲਾਂ ਦੀਆਂ ਇਮਾਰਤਾਂ ਅਤੇ ਪੰਚਾਇਤ ਘਰਾਂ ਦੀ ਉਸਾਰੀ ਕਰ ਰਹੇ ਹਨ। ਪੁਨਰਵਾਸ ਦੇ ਪ੍ਰੋਗ੍ਰਾਮਾਂ ਅਧੀਨ ਬਣਾਈਆਂ ਜਾਣ ਵਾਲੀਆਂ ਨਵੀਆਂ ਨਵੀਆਂ ਬਸਤੀਆਂ ਵਿਚ, ਇਹ ਲੋਕ ਬੜੇ ਉਤਸਾਹ ਨਾਲ ਵੱਸਣ ਲੱਗ ਪਏ ਨੇ ਤੇ ਇਥੇ ਇਨ੍ਹਾਂ ਦੀ ਨਵੀਂ ਜ਼ਿੰਦਗੀ ਸ਼ੁਰੂ ਹੋ ਰਹੀ ਹੈ। ਉਦੇਪੁਰ ਜ਼ਿਲ੍ਹੇ ਦੇ ਧੁਰ ਅੰਦਰਲੇ ਇਲਾਕੇ ਵਿਚ ਧਰੀਆਵਾਦ ਸਥਿਤ ਜਵਾਹਰ ਨਗਰ ਦੀ ਨਵੀਂ ਆਬਾਦੀ ਅੱਜ ਇਕ ਨਵੀਂ ਆਸ਼ਾ ਦਾ ਪ੍ਰਤੀਕ ਬਣ ਗਈ ਹੈ। ਇਥੋਂ ਦਾ ਭੀਲ, ਸਹਿਕਾਰੀ ਸੰਮਿਤੀ ਦੇ ਮੈਂਬਰ ਦੇ ਰੂਪ ਵਿਚ, ਆਪਣੇ ਜੀਵਨ ਢਾਂਚੇ ਨੂੰ ਬਿਲਕੁਲ ਬਦਲ ਰਿਹਾ ਹੈ। ਉਹ ਪੁਰਾਣੇ ਰਸਮਾਂ-ਰਿਵਾਜਾਂ ਨੂੰ

ਤਿਆਗ ਰਹੇ ਹਨ। ਭੀਲ ਇਸਤ੍ਰੀਆਂ ਆਦਿਮ ਯੁਗ ਦੀ ਪੋਸ਼ਾਕ ਅਤੇ ਗਹਿਣਿਆਂ ਨੂੰ ਹੌਲੀ ਹੌਲੀ ਤਿਆਗੀ ਜਾ ਰਹੀਆਂ ਹਨ। ਰਹਿਣ ਸਹਿਣ ਦੇ ਨਵੇਂ ਢੰਗਾਂ ਨੂੰ ਅਪਣਾਇਆ ਜਾ ਰਿਹਾ ਹੈ। ਇਹ ਲੋਕ ਬਹੁਤ ਵੱਡੀ ਸੰਖਿਆ ਵਿਚ ਬਾਲਗਾਂ ਦੀ ਪੜ੍ਹਾਈ ਲਈ ਖੋਲ੍ਹੇ ਗਏ ਸਕੂਲਾਂ ਵਿਚ ਜਾਣ ਲਗ ਪਏ ਹਨ। ਪੁਰਾਣੀਆਂ ਰੂੜੀਆਂ ਅਤੇ ਵਹਿਮਾਂ-ਭਰਮਾਂ ਨਾਲ ਚੰਬੜੇ ਰਹਿਣ ਦਾ ਮੋਹ ਖ਼ਤਮ ਹੋ ਰਿਹਾ ਹੈ। ਵਿਕਾਸ ਦਾ ਇਹ ਦਰ ਜੇ ਕਾਇਮ ਰਹੇ ਤੇ ਜਾਰੀ ਰਹਿਣਾ ਵੀ ਚਾਹੀਦਾ ਹੈ-ਤਾਂ ਇਥੇ ਇਕ ਤਰ੍ਹਾਂ ਦੀ ਕਰਾਂਤੀ ਆ ਜਾਏਗੀ।

## ਗ੍ਰਾਸੀਆ ਜਾਤੀ

ਗ੍ਰਾਸੀਆ ਜਾਤੀ ਵੀ ਭੀਲਾਂ ਦੇ ਨਾਲ ਹੀ ਮਿਲਦੀ ਜੁਲਦੀ ਹੈ। ਇਹ ਲੋਕ ਆਮ ਤੌਰ ਤੇ ਰਾਜਸਥਾਨ ਦੇ ਉਦੇਪੁਰ, ਸਿਰੋਹੀ, ਪਾਲੀ ਅਤੇ ਡੂੰਗਰਪੁਰ ਦੇ ਜ਼ਿਲ੍ਹਿਆਂ ਵਿਚ ਵੱਸੇ ਹੋਏ ਹਨ, ਤੇ ਇਨ੍ਹਾਂ ਦੀ ਕੁਲ ਆਬਾਦੀ ਕੋਈ ਅੱਧੇ ਲੱਖ ਦੇ ਕਰੀਬ ਹੈ। ਇਹ ਲੋਕ ਆਮ ਤੌਰ ਤੇ ਪਹਾੜੀਆਂ ਦੀਆਂ ਢਲਵਾਨਾਂ ਤੇ ਛੋਟੇ ਛੋਟੇ ਘਰ ਬਣਾ ਕੇ ਰਹਿੰਦੇ ਹਨ ਤੇ ਇਨ੍ਹਾਂ ਦੇ ਖੇਤ ਇਨ੍ਹਾਂ ਦੇ ਘਰਾਂ ਦੇ ਸਾਹਮਣੇ ਹੀ ਹੁੰਦੇ ਹਨ। ਮਰਦ ਅਤੇ ਇਸਤ੍ਰੀਆਂ ਦੋਨੇ ਹੀ ਕੱਦ ਦੇ ਚੰਗੇ ਲੰਮੇ ਤੇ ਡੀਲ-ਡੌਲ ਦੇ ਚੰਗੇ ਹੁੰਦੇ ਹਨ। ਇਨ੍ਹਾਂ ਦੇ ਸਮਾਜ ਵਿਚ ਇਸਤ੍ਰੀਆਂ ਦਾ ਸਥਾਨ ਬਹੁਤ ਉਚਾ ਹੁੰਦਾ ਹੈ। ਲੜਕੀਆਂ ਆਪਣੇ ਜੀਵਨ ਸਾਥੀਆਂ ਨੂੰ ਆਪ ਚੁਣਦੀਆਂ ਹਨ। ਇਨ੍ਹਾਂ ਦਾ ਵਿਵਾਹ ਜੇ ਕਿਸੇ ਅਜਿਹੇ ਵਿਅਕਤੀ ਨਾਲ ਕਰ ਦਿਤਾ ਜਾਏ, ਜਿਸ ਨੂੰ ਇਹ ਪਸੰਦ ਨਾ ਕਰਦੀਆਂ ਹੋਣ, ਤਾਂ ਇਹ ਆਪਣੇ ਪਤੀ ਦੇ ਘਰੋਂ ਕਿਸੇ ਹੋਰ ਨਾਲ ਨੱਸ ਜਾਂਦੀਆਂ ਹਨ ਤੇ ਬਾਅਦ ਵਿਚ ਤਲਾਕ ਪ੍ਰਾਪਤ ਕਰ ਸਕਦੀਆਂ ਹਨ। ਇਨ੍ਹਾਂ ਦੇ ਸਮਾਜਿਕ ਰਸਮੋ-ਰਿਵਾਜ ਦੇ ਪੂਰਾ ਕਰਨ ਦੀ ਜ਼ਿੰਮੇਵਾਰੀ ਇਨ੍ਹਾਂ ਦੇ ਆਗੂਆਂ ਸਿਰ ਹੁੰਦੀ ਹੈ, ਜਿਨ੍ਹਾਂ ਨੂੰ ਪਟੇਲ ਜਾਂ ਪੰਚ ਆਖਿਆ ਜਾਂਦਾ ਹੈ। ਅਨੈਤਿਕ ਤੇ ਨਾਜਾਇਜ਼ ਸੰਬੰਧ ਵਰਗੇ ਅਨੇਕਾਂ ਝਗੜਿਆਂ ਦਾ ਫ਼ੈਸਲਾ ਇਹ ਆਗੂ ਹੀ ਕਰਦੇ ਹਨ। ਗ੍ਰਾਸੀਆ ਲੋਕ ਹਿੰਦੂ ਦੇਵੀ-ਦੇਵਤਿਆਂ ਦੀ ਪੂਜਾ ਕਰਦੇ ਹਨ, ਤੇ ਗਾਂ ਨੂੰ ਮੰਨਦੇ ਹਨ। ਇਸ ਤਰ੍ਹਾਂ ਉਹ ਕਰੀਬ ਕਰੀਬ ਹਿੰਦੂ ਹੀ ਹੋ ਗਏ ਹਨ, ਪਰ ਅਜੇ ਤੱਕ ਵੀ ਉਹ ਬਹੁਤ ਹੱਦ ਤਕ "ਆਪਣੇ ਰੂਹਾਂ ਵਿਚਲੇ ਪੁਰਾਣੇ ਵਿਸ਼ਵਾਸਾਂ ਨੂੰ ਮੰਨਦੇ ਹਨ ਤੇ ਭੂਤਾਂ, ਮ੍ਰਿਤਕਾਂ ਦੀਆਂ ਰੂਹਾਂ ਅਤੇ ਜਾਦੂ ਤੋਂ ਬਹੁਤ ਡਰਦੇ ਹਨ।" ਗ਼ਰੀਬੀ ਤੋਂ ਪਿੱਛਾ ਛੁੱਟਣ ਦੇ ਬਾਵਜੂਦ ਵੀ ਗ੍ਰਾਸੀਆ ਲੋਕ ਰੂੜੀਗਤ ਪਰੰਪਰਾ ਕਾਰਨ ਪਛੜੇ ਹੀ ਰਹੇ ਹਨ ਤੇ ਨਵੇਂ ਢੰਗ ਦੇ ਜੀਵਨ ਨੂੰ ਅਪਣਾਉਣ ਲਈ ਤਿਆਰ ਨਹੀਂ ਹੁੰਦੇ। ਇਹ ਇੰਨੇ ਸੁਖ-ਰਹਿਣੇ ਹਨ ਕਿ ਇਨ੍ਹਾਂ ਨੂੰ ਕਿਸੇ ਕੰਮ ਲਈ ਪਰੇਰ ਸਕਣਾ ਕੋਈ ਸੌਖਾ ਕੰਮ ਨਹੀਂ।

ਇਹ ਲੋਕ ਬੜੇ ਹੀ ਸਰਲ ਤੇ ਸਿੱਧੇ ਸਾਦੇ ਹੁੰਦੇ ਹਨ। ਇਨ੍ਹਾਂ ਦੇ ਚਰਿਤ੍ਰ ਦੀ ਸਭ ਤੋਂ ਵੱਡੀ ਖ਼ੂਬੀ ਇਨ੍ਹਾਂ ਦੀ ਅਟੱਲ ਸਵਾਮੀ-ਭਗਤੀ ਹੈ। ਇਨ੍ਹਾਂ ਦਾ ਇਕ ਵਾਰ ਵਿਸ਼ਵਾਸ ਪ੍ਰਾਪਤ ਕਰ ਲਿਆ ਜਾਏ ਤਾਂ ਇਨ੍ਹਾਂ ਤੋਂ ਵਧੀਕ ਭਰੋਸਾ ਯੋਗ ਤੇ ਪੱਕਾ ਆਦਮੀ ਮਿਲਣਾ ਮੁਸ਼ਕਲ ਹੁੰਦਾ ਹੈ। ਅਜਿਹੀਆਂ ਪਰਿਸਥਿਤੀਆਂ ਵਿਚ ਜੇ ਗ੍ਰਾਸੀਆ ਲੋਕਾਂ ਉਤੇ 'ਸ਼੍ਰਮਦਾਨ' ਦਾ ਮੰਤਰ ਕੰਮ ਕਰ ਗਿਆ ਹੈ ਤੇ ਉਸ ਦੇ ਪ੍ਰਭਾਵ ਅਧੀਨ ਇਹ ਲੋਕ ਸਮਾਜਿਕ ਭਲਾਈ ਵਾਸਤੇ ਆਪਸ ਵਿਚ ਮਿਲ ਕੇ ਕੰਮ ਕਰਨ ਲਗ ਪਏ ਹਨ, ਤਾਂ ਇਸ ਦਾ ਸਿਹਰਾ ਉਨ੍ਹਾਂ ਲੋਕਾਂ ਸਿਰ ਹੀ ਹੈ, ਜੋ ਇਨ੍ਹਾਂ ਦਾ ਵਿਸ਼ਵਾਸ ਪ੍ਰਾਪਤ ਕਰਨ ਵਿਚ ਸਫਲ ਹੋਏ ਹਨ। ਘਾਨੇਰਾਵ ਤੋਂ ਕੁਝ ਫ਼ਾਸਲੇ ਤੇ ਦੇਸੂਰੀ ਵਿਕਾਸ ਖੰਡ ਦੇ ਥਾਂਡੀਬੇਰੀ ਵਿਚ ਰਹਿਣ ਵਾਲੇ ਗ੍ਰਾਸੀਆ ਪਰਵਾਰਾਂ ਲਈ ਉਨ੍ਹਾਂ ਦਾ ਬਲਾਕ ਵਿਕਾਸ ਅਧਿਕਾਰੀ ਹੀ ਉਨ੍ਹਾਂ ਦਾ ਸੱਚਾ ਮਿੱਤਰ, ਸਲਾਹਕਾਰ ਤੇ ਪੱਥ-ਪਰਦਰਸ਼ਕ ਹੈ। ਘਣੇ ਜੰਗਲਾ ਦੇ ਦੂਰ ਅੰਦਰੋਂ ਗ੍ਰਾਸੀਆ ਲੋਕਾਂ ਨੇ ਆਪਣੇ ਇਲਾਕੇ ਵਿਚ ਪਾਣੀ ਲਿਆਉਣ ਲਈ ਪਹਾੜੀਆਂ ਦੀਆਂ ਪੱਥਰੀਲੀਆਂ ਢਲਵਾਨਾਂ ਨੂੰ ਕੱਟ ਕੇ ਇਕ ਨਹਿਰ ਤਿਆਰ ਕਰ ਲਈ ਹੈ। ਉਦੇਪੁਰ ਦੇ ਜ਼ਿਲ੍ਹੇ ਦੇ ਕੋਟਰਾ ਬਲਾਕ ਵਿਚ ਇਹ ਲੋਕ ਉੱਨਤ ਕਿਸਮ ਦੀ ਕਪਾਹ ਦੀ ਕਾਸ਼ਤ ਕਰਕੇ, ਉਤਪਾਦਨ ਨੂੰ ਨਕਦੀ ਬਦਲੇ ਵੇਚਣ ਲਗ ਪਏ ਹਨ। ਬਾਲੀ ਦੇ ਵਿਕਾਸ ਬਲਾਕ ਵਿਚ (ਜ਼ਿਲ੍ਹਾ ਪਾਲੀ) ਇਕ ਸੌ ਤੋਂ ਵੀ ਵੱਧ ਪੱਕੇ ਖੂਹ ਸਿੰਜਾਈ ਲਈ ਲਾਏ ਜਾ ਚੁਕੇ ਹਨ, ਤੇ ਇਥੇ ਵੀ ਸੁਧਰੇ ਬੀਜਾਂ ਦਾ ਪ੍ਰਚਾਰ ਕੀਤਾ ਜਾ ਰਿਹਾ ਹੈ। ਖੇਤੀ-ਬਾੜੀ ਦੇ ਨਵੇਂ ਢੰਗਾਂ ਨੂੰ ਅਪਣਾਉਣ ਨਾਲ ਅਤੇ ਸਮਾਜਿਕ ਅਤੇ ਆਰਥਿਕ ਦਸ਼ਾ ਵਿਚ ਸੁਧਾਰ ਹੋਣ ਨਾਲ, ਇਨ੍ਹਾਂ ਦਾ ਜੀਵਨ ਢੰਗ ਨਿਸਚੇ ਹੀ ਪਹਿਲਾਂ ਨਾਲੋਂ ਬਹੁਤ ਚੰਗਾ ਹੋ ਜਾਏਗਾ।

## ਕਾਥੋੜੀ

ਜੈਪੁਰ ਜ਼ਿਲ੍ਹੇ ਦੇ ਧੁਰ ਦੱਖਣ ਵਿਚ, ਅਰਾਵਲੀ ਪਰਬਤ ਮਾਲਾ ਦੇ ਜੰਗਲੀ ਇਲਾਕੇ ਵਿਚ ਕਾਥੋੜੀ ਜਾਤੀ ਦੇ ਲੋਕ ਰਹਿੰਦੇ ਹਨ। ਇਹ ਲੋਕ ਸਦੀਆਂ ਤੋਂ ਹੀ ਇਕ ਤਰ੍ਹਾਂ ਦਾ ਖ਼ਾਨਾਬਦੋਸ਼ਾਂ ਵਰਗਾ ਜੀਵਨ ਬਿਤਾ ਰਹੇ ਹਨ। ਇਨ੍ਹਾਂ ਲੋਕਾਂ ਦਾ ਪੇਸ਼ਾ ਜੰਗਲਾਂ 'ਚੋਂ ਕੱਥਾ ਇਕੱਠਾ ਕਰਨਾ ਹੈ, ਇਸੇ ਲਈ ਹੀ ਇਨ੍ਹਾਂ ਨੂੰ "ਕਾਥੋੜੀ" ਆਖਿਆ ਜਾਂਦਾ ਹੈ। ਇਹ ਲੋਕ ਨਾ ਤਾਂ ਪੜ੍ਹੇ ਲਿਖੇ ਹੀ ਹਨ ਤੇ ਨਾ ਹੀ ਸਮਝਦਾਰ। ਇਹ ਲੋਕ ਅਤਿਅੰਤ ਗ਼ਰੀਬ ਹਨ ਤੇ ਆਪਣੀ ਜੀਵਕਾ ਲਈ ਕੱਥੇ ਦੇ ਠੇਕੇਦਾਰਾਂ ਤੇ ਨਿਰਭਰ ਕਰਦੇ ਹਨ। ਇਨ੍ਹਾਂ ਨੂੰ ਰੋਜ਼ਗਾਰ ਕੇਵਲ ਕੱਥਾ ਇਕੱਠਾ ਕਰਨ ਦੇ ਮੌਸਮ ਵਿਚ ਹੀ ਮਿਲਦਾ ਹੈ, ਤੇ ਇਸ ਸਮੇਂ ਵੀ ਇਨ੍ਹਾਂ ਨੂੰ ਮਿਲਣ ਵਾਲੀ ਉਜਰਤ ਬਹੁਤ ਹੀ ਘੱਟ ਹੁੰਦੀ ਹੈ। ਸਾਲ ਦਾ ਬਾਕੀ ਹਿੱਸਾ ਇਹ ਬੜੀਆਂ ਮੁਸ਼ਕਲਾਂ 'ਚ ਕੱਟਦੇ

ਹਨ। ਕੱਥੇ ਦੇ ਠੇਕੇਦਾਰ ਇਨ੍ਹਾਂ ਨੂੰ ਖ਼ਾਲੀ ਸਮੇਂ ਲਈ ਥੋੜਾ ਬਹੁਤ ਕਰਜ਼ਾ ਦੇ ਦਿੰਦੇ ਹਨ, ਜਿਸ ਕਾਰਨ ਇਹ ਲੋਕ ਹਮੇਸ਼ਾ ਹੀ ਉਨ੍ਹਾਂ ਦੀ ਗ਼ੁਲਾਮੀ ਵਿਚ ਫਸੇ ਰਹਿੰਦੇ ਹਨ। ਠੇਕੇਦਾਰ ਕਰਜ਼ੇ ਉੱਤੇ ਸੂਦ ਵੀ ਬਹੁਤ ਜ਼ਿਆਦਾ ਲੈਂਦੇ ਹਨ। ਆਦਿ ਵਾਸੀਆਂ ਦੇ ਕਲਿਆਨ ਲਈ ਕੰਮ ਕਰਨ ਵਾਲੇ ਇਕ ਸਵੈਸੇਵਕ ਸੰਗਠਨ, ਰਾਜਸਥਾਨ ਸੇਵਾ ਸੰਘ ਨੇ ਇਨ੍ਹਾਂ ਕਾਥੋੜੀਆਂ ਨੂੰ ਜ਼ਮੀਨਾਂ ਉਤੇ ਵਸਾਣ ਦੀ ਇਕ ਯੋਜਨਾ ਤਿਆਰ ਕੀਤੀ ਹੈ, ਜਿਸ ਤੋਂ ਚੰਗੇ ਸੰਤੋਸ਼ਜਨਕ ਸਿੱਟੇ ਪ੍ਰਾਪਤ ਹੋ ਰਹੇ ਹਨ। ਉਦੇਪੁਰ ਜ਼ਿਲ੍ਹੇ ਦੀ ਫਲਾਸੀਆ ਤਹਿਸੀਲ ਦੇ ਅੰਬਾਵੀ ਖੇਤਰ ਵਿਚ ਲਗਪਗ 200 ਕਾਥੋੜੀ ਪਰਵਾਰਾਂ ਨੂੰ ਇਸ ਸੰਘ ਦੇ ਯਤਨਾਂ ਸਬੱਬ 1957 ਵਿਚ ਭੋਂ ਤੇ ਵਸਾਇਆ ਗਿਆ ਸੀ। ਇਨ੍ਹਾਂ ਨਵੀਆਂ ਬਸਤੀਆਂ ਵਿਚ ਵਸਾਏ ਗਏ ਕਾਥੋੜੀਆਂ ਦਾ ਜੀਵਨ ਬਿਲਕੁਲ ਹੀ ਬਦਲ ਗਿਆ ਹੈ। ਉਨ੍ਹਾਂ ਨੂੰ ਵਾਹੀ ਕਰਨ ਲਈ ਜ਼ਮੀਨ ਦਿਤੀ ਗਈ ਤੇ ਹੁਣ ਉਹ ਖੇਤੀ ਦੇ ਧੰਦੇ ਵਿਚ ਲੱਗੇ ਹੋਏ ਹਨ। ਉਹ ਕਣਕ, ਚਾਵਲ ਅਤੇ ਮੱਕੀ ਦੀਆਂ ਫ਼ਸਲਾਂ ਪੈਦਾ ਕਰ ਰਹੇ ਹਨ। ਉਨ੍ਹਾਂ ਨੂੰ ਮਕਾਨ ਬਣਾਉਣ, ਖੂਹ ਪੱਟਣ ਅਤੇ ਖੇਤੀ ਦੇ ਸੰਦ ਤੇ ਡੰਗਰ ਖ਼ਰੀਦਣ ਲਈ ਕਰਜ਼ੇ ਦਿਤੇ ਜਾਂਦੇ ਹਨ। ਰਾਜ ਸਰਕਾਰ ਦਾ ਸਮਾਜਿਕ ਭਲਾਈ ਦਾ ਮਹਿਕਮਾ ਵੀ ਇਨ੍ਹਾਂ ਕਾਥੋੜੀਆਂ ਦੀ ਸਹਾਇਤਾ ਕਰ ਰਿਹਾ ਹੈ।

## ਸਾਹਰੀਆ ਜਾਤੀ

ਕੋਟਾ ਜ਼ਿਲ੍ਹੇ ਦੀਆਂ ਦੋ ਵੱਡੀਆਂ ਤਹਿਸੀਲਾਂ, ਸ਼ਾਹ ਆਬਾਦ ਅਤੇ ਕਿਸ਼ਨਗੰਜ, ਦੀ ਕੁਲ ਆਬਾਦੀ ਦਾ ਇਕ ਤਿਹਾਈ ਭਾਵ ਕੋਈ 25 ਹਜਾਰ ਲੋਕ ਅਜਿਹੇ ਹਨ ਜੋ ਇਕ ਤਰ੍ਹਾਂ ਦਾ ਜਾਂਗਲੀ ਜੀਵਨ ਹੀ ਬਿਤਾ ਰਹੇ ਹਨ। ਇਨ੍ਹਾਂ ਨੂੰ ਸਾਹਰੀਆ, ਭਾਵ 'ਜੰਗਲੀ ਮਨੁੱਖ' ਦਾ ਨਾਂ ਦਿਤਾ ਜਾਂਦਾ ਹੈ। ਇਨ੍ਹਾਂ ਦੇ ਕੋਈ 5000 ਪਰਵਾਰ ਤਾਂ ਅਜਿਹੇ ਹਨ, ਜਿਨ੍ਹਾਂ ਦਾ ਆਦਿ ਕਾਲ ਤੋਂ ਹੀ ਸਭਿਅ ਜੀਵਨ ਨਾਲ ਕਦੀ ਵਾਸਤਾ ਨਹੀਂ ਪਿਆ। ਇਹ ਸਾਹਰੀਆਂ ਲੋਕ ਮਹਾਜਨਾਂ ਪਾਸੋਂ ਜੋ ਕਰਜ਼ਾ ਲੈਂਦੇ ਸਨ, ਉਸ ਦੇ ਇਵਜ਼ਾਨੇ ਵਿਚ ਮਹਾਜਨਾਂ ਦੀ ਗ਼ੁਲਾਮੀ ਕਰਦੇ ਰਹਿੰਦੇ ਸਨ। ਇਹ ਲੋਕ ਕਰਜ਼ੇ ਦੇ ਭਾਰ ਹੇਠ ਦੱਬੇ ਹੋਏ ਹੀ ਪੈਦਾ ਹੁੰਦੇ ਸਨ ਤੇ ਕਰਜ਼ੇ ਦੇ ਭਾਰ ਹੇਠ ਦੱਬੇ ਹੋਏ ਹੀ ਇਸ ਸੰਸਾਰ ਤੋਂ ਕੂਚ ਕਰ ਜਾਂਦੇ ਸਨ। ਰਾਜ ਸਰਕਾਰ ਆਪਣੀਆਂ ਸਾਮੁਦਾਇਕ ਯੋਜਨਾਵਾਂ ਅਧੀਨ, ਇਨ੍ਹਾਂ "ਜੰਗਲੀ ਲੋਕਾਂ" ਨੂੰ ਸਹੀ ਅਰਥਾਂ ਵਿਚ 'ਆਦਮੀ' ਬਣਾਉਣ ਦੇ ਹਰ ਸੰਭਵ ਯਤਨ ਕਰ ਰਹੀ ਹੈ।

## ਰੇਬਾੜੀ

ਭਿੰਨ ਭਿੰਨ ਜਾਤੀਆਂ ਦੇ ਲੋਕਾਂ ਦੇ ਤੌਰ-ਤਰੀਕਿਆਂ ਅਤੇ ਉਨ੍ਹਾਂ ਦੇ ਰਸਮਾਂ-ਰਿਵਾਜਾਂ ਦਾ ਸੰਪੂਰਣ ਚਿੱਤਰ ਪੇਸ਼ ਕਰਨ ਲਈ ਇੰਨਾਂ ਹੀ ਕਾਫ਼ੀ ਨਹੀਂ ਹੋ ਸਕਦਾ ਕਿ ਉਨ੍ਹਾਂ ਜਾਤੀਆਂ ਆਦਿ ਦਾ ਕੇਵਲ ਸੰਖੇਪ ਜਿਹਾ ਵਰਣਨ ਹੀ ਕਰ ਦਿਤਾ ਜਾਏ। ਇਸ ਮਨੋਰਥ ਲਈ ਅਪਣਾਇਆ ਜਾਣ ਵਾਲਾ ਸਭ ਤੋਂ ਚੰਗਾ ਢੰਗ ਤਾਂ ਇਹ ਹੀ ਹੋਵੇਗਾ ਕਿ ਕਿਸੇ ਇਕ ਜਾਤੀ ਨੂੰ ਚੁਣ ਲਿਆ ਜਾਏ ਤੇ ਫਿਰ ਉਸ ਦਾ ਵਿਸਤਾਰ ਨਾਲ ਵਰਨਣ ਕੀਤਾ ਜਾਏ। ਮਾਰਵਾੜ ਦਾ 'ਰਾਇਕਾ', ਜਿਨ੍ਹਾਂ ਨੂੰ 'ਰੇਬਾੜੀ' ਵੀ ਆਖਿਆ ਜਾਂਦਾ ਹੈ, ਡੰਗਰ ਪਾਲਦੇ ਹਨ। ਇਨ੍ਹਾਂ ਲੋਕਾਂ ਦਾ ਵਿਸ਼ਵਾਸ ਹੈ ਕਿ ਪਾਰਵਤੀ ਨੇ ਜਦੋਂ ਆਪਣੇ ਮਨੋਰੰਜਨ ਲਈ ਪਹਿਲਾ ਊਠ ਪੈਦਾ ਕੀਤਾ ਸੀ, ਤਾਂ ਭਗਵਾਨ ਮਹਾਦੇਵ ਨੇ ਉਸ ਊਠ ਦੀ ਦੇਖ-ਰੇਖ ਲਈ ਇਨ੍ਹਾਂ ਰੇਬਾੜੀਆਂ ਦੇ ਪੂਰਵਜ ਨੂੰ ਜੀਵਨ ਬਖ਼ਸ਼ਿਆ ਸੀ। ਇਨ੍ਹਾਂ ਰੇਬਾੜੀਆਂ ਦੀਆਂ ਦੋ ਉਪ-ਜਾਤੀਆਂ ਹਨ ਇਕ ਮਾਰੂ ਅਤੇ ਦੂਜੀ ਚਾਲਕੀਆਂ। ਮਾਰੂ ਉਪਜਾਤੀ ਦੇ ਰੇਬਾੜੀ ਕੇਵਲ ਊਠਾਂ ਦੇ ਪਾਲਣ ਦਾ ਕੰਮ ਹੀ ਕਰਦੇ ਹਨ ਤੇ ਚਾਲਕੀਆ ਰੇਬਾੜੀਆਂ ਨਾਲੋਂ ਉਚੇ ਮੰਨੇ ਜਾਂਦੇ ਹਨ। ਮਾਰੂ ਚਾਲਕੀਆਂ ਦੀਆਂ ਕੁੜੀਆਂ ਨਾਲ ਵਿਵਾਹ ਕਰ ਸਕਦੇ ਹਨ ਤੇ ਬਦਲੇ ਵਿਚ ਉਨ੍ਹਾ ਨੂੰ ਆਪਣੀਆਂ ਕੁੜੀਆਂ ਦੇਣ ਦੀ ਲੋੜ ਨਹੀਂ ਹੁੰਦੀ। ਚਾਲਕੀਆ ਰੇਬਾੜੀ ਭੇਡ-ਬਕਰੀਆਂ ਦੇ ਬਹੁਤ ਵੱਡੇ ਵੱਡੇ ਇੱਜੜ ਪਾਲਦੇ ਹਨ। ਕੁਲ ਆਬਾਦੀ ਦਾ ਕੋਈ ਤਿੰਨ ਜਾਂ ਚਾਰ ਪ੍ਰਤੀਸ਼ਤ ਇਹ ਰਾਇਕਾ ਹਨ। ਇਨ੍ਹਾਂ ਦੇ ਫ਼ਾਰਮਾਂ ਨੂੰ 'ਧਾਨੀ' ਆਖਿਆ ਜਾਂਦਾ ਹੈ, ਜੋ ਦਿਹਾਤੀ ਇਲਾਕੇ ਵਿਚ ਦੂਰ ਦੂਰ ਖਿਲਰੇ ਪੁਲਰੇ ਹਨ। ਰਾਇਕਾ ਲੋਕਾਂ ਦੇ ਇਕ ਫ਼ਾਰਮ ਦਾ ਨਮੂਨੇ ਦੇ ਰੂਪ ਵਿਚ ਵਰਣਨ ਕਰਨਾ ਚੰਗਾ ਰਹੇਗਾ। ਇਨ੍ਹਾਂ ਦੇ ਫ਼ਾਰਮ ਦੇ ਆਲੇ-ਦੁਆਲੇ ਕੰਡਿਆਂ ਵਾਲੇ ਸੁੱਕੇ ਢੀਂਗਰਾਂ ਦੀ ਵਾੜ ਵਲੀ ਹੁੰਦੀ ਹੈ। ਥੋੜ੍ਹੇ ਦਿਨਾਂ ਵਿਚ ਹੀ ਰੇਗਿਸਤਾਨੀ ਹਵਾਵਾਂ ਇਨ੍ਹਾਂ ਢੀਂਗਰਾਂ ਦੇ ਨਾਲ ਨਾਲ ਰੇਤ ਦੀ ਦੀਵਾਰ ਜਿਹੀ ਖੜੀ ਕਰ ਦਿੰਦੀਆਂ ਹਨ। ਇਕ ਕੋਠੇ ਵਿਚ, ਛਾਂਦਾਰ ਰੁੱਖਾਂ ਦੇ ਹੇਠ, ਇਨ੍ਹਾਂ ਲੋਕਾਂ ਦੇ ਝੌਂਪੜੇ ਹੁੰਦੇ ਹਨ, ਜਿਨ੍ਹਾਂ ਨੂੰ 'ਝੂੰਪਾ' ਆਖਿਆ ਜਾਂਦਾ ਹੈ। ਇਨ੍ਹਾਂ ਦੇ ਆਲੇ ਦੁਆਲੇ ਗੁਲਾਈ ਵਿਚ ਸੁੱਕੇ ਢੀਂਗਰਾਂ ਦੀ ਵਾੜ ਵਲੀ ਹੁੰਦੀ ਹੈ। ਇਸ ਵਾੜ ਵਿਚ ਇਕ ਲਕੜੀ ਦਾ ਫਾਟਕ ਲਾਇਆ ਹੁੰਦਾ ਹੈ ਜਿਸ ਨੂੰ ਅੱਗੇ ਪਿਛੇ ਘੁਮਾਇਆ ਨਹੀਂ ਜਾ ਸਕਦਾ ਸਗੋਂ ਉਹ ਉਪਰ ਚੁੱਕਿਆ ਤੇ ਮੁੜ ਹੇਠ ਰਖਿਆ ਜਾ ਸਕਦਾ ਹੈ। ਇਸ ਫਾਟਕ ਦੇ ਅੰਦਰ ਦਾਖ਼ਲ ਹੁੰਦਿਆਂ ਹੀ ਸੱਜੇ ਪਾਸੇ ਦੋ ਖੁਲ੍ਹੇ ਵਾੜੇ ਨਜ਼ਰ ਆਉਂਦੇ ਹਨ (ਇਨ੍ਹਾਂ 'ਚੋਂ ਇਕ ਭੇਡ-ਬਕਰੀਆਂ ਲਈ ਹੁੰਦਾ ਹੈ ਤੇ ਦੂਜਾ ਮਵੇਸ਼ੀਆਂ ਲਈ) ਤੇ ਖੱਬੇ ਪਾਸੇ ਊਠਾਂ ਲਈ ਖੁਲ੍ਹੀ ਜਗ੍ਹਾ ਪਈ ਹੁੰਦੀ ਹੈ। ਇਸ ਦੇ ਬਾਅਦ ਅਸੀਂ ਵਾੜ ਨਾਲ ਘਿਰੀ ਹੋਈ ਅਜਿਹੀ ਜਗ੍ਹਾ ਤੇ ਪੁੱਜਦੇ

ਹਾਂ, ਜਿਥੇ ਇਹ ਲੋਕ ਖ਼ੁਦ ਰਹਿੰਦੇ ਹਨ। ਇਸ ਦੇ ਅੰਦਰ ਇਕ ਗੋਲ ਚਾਰਦੀਵਾਰੀ ਹੈ, ਜਿਸ ਉੱਤੇ ਗੋਹੇ ਦਾ ਪੋਚਾ ਫੇਰਿਆ ਹੁੰਦਾ ਹੈ। ਇਸ ਦੀਵਾਰ ਦੇ ਨਾਲ ਨਾਲ ਤਿੰਨ 'ਝੁੰਪਾ' ਬਣੇ ਹੁੰਦੇ ਹਨ ਤੇ ਸਭ ਦੇ ਦਰਵਾਜ਼ੇ ਵਾੜੇ ਦੇ ਅੰਦਰ ਵਾਰ, ਖੁਲ੍ਹਦੇ ਹਨ। ਇਹ ਝੁੰਪੇ ਵੀ ਗੋਲ ਗੋਲ ਝੌਂਪੜੀਆ ਜਹੀਆਂ ਹੁੰਦੀਆਂ ਹਨ, ਜਿਸ 'ਚੋਂ ਹਰੇਕ ਦਾ ਅਰਧ ਵਿਆਸ ਕੋਈ ਦੋ ਮੀਟਰ ਦੇ ਲਗਪਗ ਹੁੰਦਾ ਹੈ। ਚਵ੍ਹਾਂ ਪਾਸੇ ਲੱਕ ਲੱਕ ਤਕ ਉੱਚੀ ਮਿੱਟੀ ਦੀ ਕੱਚੀ ਕੰਧ ਖੜੀ ਕਰਕੇ ਉਸ ਉਤੇ ਪਲਸਤਰ ਕੀਤਾ ਹੁੰਦਾ ਹੈ। ਇਸ ਦੀਵਾਰ ਦੇ ਸਹਾਰੇ ਹੀ ਲਕੜੀ ਅਤੇ ਘਾਹ-ਫੂਸ ਨਾਲ ਛੱਤ ਪਾਈ ਹੁੰਦੀ ਹੈ। ਝੁੰਪੇ ਦੇ ਦਰਮਿਆਨ ਵਿਚ ਇਕ ਲਕੜੀ ਦਾ ਖੰਭਾ ਜਿਹਾ ਦਿਤਾ ਹੁੰਦਾ ਹੈ। ਛੱਤ ਵਿਚਕਾਰੋਂ ਇਸੇ ਖੰਭੇ ਉੱਤੇ ਖੜੀ ਹੁੰਦੀ ਹੈ ਤੇ ਪਾਸਿਆਂ ਤੋਂ ਢਲਦੀ ਹੋਈ ਦੀਵਾਰ ਤੇ ਟਿਕੀ ਹੁੰਦੀ ਹੈ। ਘਾਹ-ਫੂਸ ਆਦਿ ਨੂੰ ਰੱਸੀਆਂ ਨਾਲ ਚੰਗੀ ਤਰ੍ਹਾਂ ਬੰਨ੍ਹਿਆ ਹੁੰਦਾ ਹੈ। ਇਕ ਝੁੰਪਾ ਰਸੋਈ ਦਾ ਕੰਮ ਦਿੰਦਾ ਹੈ, ਦੂਜੇ ਵਿਚ ਚਾਰਾ ਆਦਿ ਜਮ੍ਹਾ ਕਰ ਕੇ ਰਖਿਆ ਜਾਂਦਾ ਹੈ ਤੇ ਤੀਜੇ ਵਿਚ ਅਨਾਜ ਜਾਂ ਘਰ ਦਾ ਹੋਰ ਸਾਮਾਨ ਰਖਿਆ ਜਾਂਦਾ ਹੈ। ਸਰਦੀਆਂ ਦੇ ਮੌਸਮ ਵਿਚ ਪਰਵਾਰ ਦੇ ਲੋਕ ਰਸੋਈ ਵਾਲੇ ਝੁੰਪੇ ਵਿਚ ਸੌਂਦੇ ਹਨ ਤੇ ਰਸੋਈ ਦੇ ਚੁੱਲ੍ਹੇ ਦੀ ਅਗ ਉਨ੍ਹਾਂ ਨੂੰ ਨਿੱਘ ਪਹੁੰਚਾਦੀ ਹੈ। ਗਰਮੀਆਂ ਦੇ ਮੌਸਮ ਵਿਚ ਇਹ ਲੋਕ ਬਾਹਰ ਖੁਲ੍ਹੀ ਥਾਂ ਤੇ ਸੌਂਦੇ ਹਨ।

ਇਨ੍ਹਾਂ ਲੋਕਾਂ ਪਾਸ ਸੰਪਤੀ ਦਰਅਸਲ ਕੋਈ ਵੀ ਨਹੀਂ ਹੁੰਦੀ। ਮਿੱਟੀ ਦੇ ਕੁਝ ਬਰਤਨ, ਕੁਝ ਕੁ ਟੋਕਰੀਆਂ ("ਇਨ੍ਹਾਂ ਵਿਚ ਅਨਾਜ, ਘੀ ਅਤੇ ਤੇਲ ਰਖਦੇ ਹਨ), ਇਕ ਚੱਕੀ, ਇਕ ਮਦਾਨੀ ਤੇ ਪਾਣੀ ਵਾਸਤੇ ਮਿੱਟੀ ਦੇ ਘੜੇ, ਇਹ ਹੀ ਹੈ ਇਨ੍ਹਾਂ ਲੋਕਾਂ ਦਾ ਕੁਲ ਸਾਮਾਨ। ਪਾਣੀ ਕੋਈ ਪੰਜ ਕਿਲੋਮੀਟਰ ਦੀ ਦੂਰੀ ਤੋਂ ਚਮੜੇ ਦੀਆਂ ਮਸ਼ਕਾਂ ਵਿਚ ਊਠਾਂ ਤੇ ਲੱਦ ਕੇ ਲਿਆਉਂਦੇ ਹਨ ਤੇ ਘੜਿਆਂ 'ਚ ਭਰ ਕੇ ਰੱਖ ਲੈਂਦੇ ਹਨ। ਕਿਸੇ ਰੁਖ ਦੇ ਹੇਠ ਪੱਥਰ ਦੇ ਛੋਟੇ ਜਹੇ 'ਲਿੰਗ' ਅਤੇ 'ਯੋਨੀ' ਰੱਖੇ ਹੁੰਦੇ ਹਨ, ਜਿਨ੍ਹਾਂ ਉੱਤੇ ਕਦੀ ਕਦੀ ਫੁੱਲ-ਪੱਤੇ ਚੜ੍ਹਾ ਦਿਤੇ ਜਾਦੇ ਹਨ। ਪਾਣੀ ਦੀ ਤੰਗੀ ਕਾਰਨ ਇਨ੍ਹਾ ਤੇ ਜਲ ਚੜ੍ਹਾਨਾ ਸੰਭਵ ਨਹੀਂ ਹੁੰਦਾ। ਦੇਵ ਪੂਜਾ ਲਈ ਬਸ ਇੰਨਾ ਕੁਝ ਕਰਨਾ ਹੀ ਇਨ੍ਹਾਂ ਲੋਕਾਂ ਲਈ ਸੰਭਵ ਹੁੰਦਾ ਹੈ।

ਫ਼ਾਰਮ ਦਾ ਮਾਲਕ ਖੱਦਰ ਦੀ ਸਫੇਦ ਧੋਤੀ ਤੇ ਪਗੜੀ ਪਹਿਣਦਾ ਹੈ। ਉਹ ਸੋਨੇ ਦੀਆਂ ਦੋ ਮੁਰਕੀਆਂ ਵੀ ਪਾਦਾ ਹੈ। ਉਸ ਦੇ ਲੜਕਿਆਂ ਦਾ ਪਹਿਰਾਵਾ ਵੀ ਇਸੇ ਤਰ੍ਹਾਂ ਦਾ ਹੁੰਦਾ ਹੈ, ਪਰ ਉਨ੍ਹਾ ਦੀਆਂ ਪਗੜੀਆਂ ਸਫੇਦ ਨਹੀਂ ਸਗੋਂ ਰੰਗਦਾਰ ਹੁੰਦੀਆਂ ਹਨ (ਸਫ਼ੇਦ ਪਗੜੀ ਪਿਤਾ ਜਾਂ ਸੰਰਖਿਅਕ ਦੇ ਮਰ ਜਾਣ ਦੇ ਬਾਅਦ ਹੀ ਬੰਨ੍ਹੀ ਜਾਂਦੀ ਹੈ)। ਇਹ ਲੋਕ ਚਾਂਦੀ ਦੀਆਂ ਪਾਇਲਾਂ, ਮੁਰਕੀਆਂ ਤੇ ਕੈਂਠੀਆਂ ਵੀ ਪਾਂਦੇ ਹਨ। ਮੱਥੇ ਦੇ ਸਾਹਮਣਿਓਂ ਸਿਰ ਦੇ ਵਾਲ ਬਿਲਕੁਲ ਸਿਰ ਦੇ ਕੋਲੋਂ ਕਰਕੇ

ਕੱਟ ਦਿਤੇ ਜਾਂਦੇ ਹਨ, ਤਾਂ ਜੋ ਤੇਜ਼ ਹਵਾ ਦੇ ਵਗਣ ਨਾਲ ਇਹ ਅੱਖਾਂ 'ਚ ਨਾ ਪੈਣ। ਘਰਾਂ ਦੀਆਂ ਗ੍ਰਹਿਣੀਆਂ ਵੀ ਚਾਂਦੀ ਦੇ ਗਹਿਣੇ ਪਾਂਦੀਆਂ ਤੇ ਬਾਜ਼ੂਆਂ ਤੇ ਹਲਕੀਆਂ ਦੰਦ ਖੰਡ ਦੀਆਂ ਚੂੜੀਆਂ ਪਾਂਦੀਆਂ ਹਨ। ਕਾਲੇ ਰੰਗ ਦਾ ਘੱਗਰਾ ਲਾਲ ਕਾਂਚਲੀ (ਚੋਲੀ) ਤੇ ਗੂੜ੍ਹੇ ਲਾਲ ਰੰਗ ਦੀ ਓੜ੍ਹਨੀ ਇਨ੍ਹਾਂ ਦੀਆਂ ਇਸਤ੍ਰੀਆਂ ਦਾ ਆਮ ਪਹਿਰਾਵਾ ਹੈ। ਕਾਂਚਲੀ ਜਾਂ ਚੋਲੀ ਦੇ ਬਾਜ਼ੂ ਬਹੁਤ ਹੀ ਛੋਟੇ ਹੁੰਦੇ ਹਨ, ਤੇ ਉਸ ਨਾਲ ਕੇਵਲ ਅਗਲੀ ਛਾਤੀ ਹੀ ਢੱਕੀ ਜਾਦੀ ਹੈ। ਪਿੱਠ ਵਾਲੇ ਪਾਸੇ ਇਨ੍ਹਾਂ ਨੂੰ ਤਣੀਆਂ ਨਾਲ ਬੰਨ੍ਹ ਦਿਤਾ ਜਾਂਦਾ ਹੈ। ਕੁਆਰੀਆ ਕੁੜੀਆਂ ਘੱਗਰੇ ਦੇ ਨਾਲ ਕੁੜਤਾ ਪਾਂਦੀਆਂ ਹਨ। ਗਰਮ ਰੇਤ ਉਤੇ ਨੰਗੇ ਪੈਰੀ ਚਲਣਾ ਤਕਰੀਬਨ ਅਸੰਭਵ ਹੀ ਹੁੰਦਾ ਹੈ। ਇਸ ਲਈ ਹਰੇਕ ਨੇ ਜੁੱਤੀ ਪਾਈ ਹੁੰਦੀ ਹੈ। ਬਿਸਤਰੇ ਦੇ ਨਾਂ ਤੇ ਕੇਵਲ ਅਜਿਹੇ ਗੱਦਿਆਂ ਦੀ ਹੀ ਵਰਤੋਂ ਕੀਤੀ ਜਾਂਦੀ ਹੈ, ਜੋ ਪੁਰਾਣੇ ਫਟੇ ਕਪੜਿਆਂ ਦੀਆਂ ਹੇਠ ਉਤੇ ਜਮਾਈਆਂ ਕਈ ਤਹਿਆਂ ਦੇ ਇਲਾਵਾ ਹੋਰ ਕੁਝ ਵੀ ਨਹੀਂ ਹੁੰਦੇ।

ਪਰਿਵਾਰ ਦਾ ਰੋਜ਼ ਦਾ ਭੋਜਨ ਉਹ ਹੀ ਸਿੱਧਾ ਸਾਦਾ ਹੁੰਦਾ ਹੈ, ਜੋ ਸਾਰੇ ਮੇਵਾੜ ਦੇ ਦਿਹਾਤੀ ਇਲਾਕੇ ਵਿਚ ਆਮ ਖਾਧਾ ਜਾਂਦਾ ਹੈ। ਕਲੇਵੇ ਜਾਂ ਸਵੇਰ ਦੇ ਨਾਸ਼ਤੇ ਵਿਚ 'ਘਾਟ' ਜਾਂ 'ਰਾਬ' ਖਾਧਾ ਜਾਂਦਾ ਹੈ। ਬਾਜਰੇ ਦੇ ਦਲੀਏ ਨੂੰ ਪਾਣੀ ਜਾਂ ਲੱਸੀ ਵਿਚ ਉਬਾਲ ਕੇ 'ਘਾਟ' ਤਿਆਰ ਕੀਤਾ ਜਾਂਦਾ ਹੈ। 'ਰਾਬ' ਬਣਾਉਣ ਲਈ ਬਾਜਰੇ ਨੂੰ ਕੁਝ ਬਾਰੀਕ ਦਲਿਆ ਜਾਂਦਾ ਹੈ ਤੇ ਇਸ ਨੂੰ ਉਬਾਲਿਆ ਵੀ ਕੇਵਲ ਲੱਸੀ ਵਿਚ ਹੀ ਜਾਂਦਾ ਹੈ। ਇਸ ਨੂੰ ਆਮ ਤੌਰ ਤੇ ਪਹਿਲੀ ਸ਼ਾਮ ਨੂੰ ਤਿਆਰ ਕਰ ਕੇ ਰਖ ਦਿਤਾ ਜਾਂਦਾ ਹੈ। ਇਸ ਤਰ੍ਹਾਂ ਸਵੇਰ ਦੇ ਨਾਸ਼ਤੇ ਵਿਚ ਇਹ ਹਲਕਾ ਜਿਹਾ ਭੋਜਨ ਹੀ ਕੀਤਾ ਜਾਂਦਾ ਹੈ। ਉਸ ਦੇ ਚਾਰ ਘੰਟੇ ਬਾਅਦ, ਜਦ ਸਵੇਰ ਦਾ ਬਹੁਤਾ ਕੰਮ ਖ਼ਤਮ ਹੋ ਜਾਂਦਾ ਹੈ ਤਾਂ ਇਹ ਲੋਕ ਭਾਤ ਜਾਂ ਰੋਟੀ ਖਾਂਦੇ ਹਨ। ਦੁਪਹਿਰ ਦੇ ਇਸ ਖਾਣੇ ਵਿਚ ਸੋਗਰਾ (ਬਾਜਰੇ ਦੇ ਤਾਜ਼ੇ ਆਟੇ ਦਾ ਮੰਨ) ਖਾ ਕੇ ਉਸਨੂੰ ਲੱਸੀ ਦੇ ਗਿਲਾਸ ਨਾਲ ਗਲੋਂ ਹੇਠ ਉਤਾਰ ਲਿਆ ਜਾਂਦਾ ਹੈ। ਤੀਜੇ ਵੇਲੇ ਦਾ ਖਾਣਾ ਤੀਜੇ ਪਹਿਰ ਖਾਧਾ ਜਾਂਦਾ ਹੈ, ਜਿਸ ਨੂੰ ਇਹ ਲੋਕ 'ਦੋਪਾਰਾ' ਆਖਦੇ ਹਨ। ਇਹ ਖਾਣਾ ਬੜਾ ਹੀ ਹਲਕਾ ਜਿਹਾ ਹੁੰਦਾ ਹੈ — ਕੇਵਲ ਸੋਗਰੇ ਦਾ ਛੋਟਾ ਜਿਹਾ ਟੋਟਾ — ਤਾਂ ਜੋ ਦੁਪਹਿਰ ਦੀ ਨੀਂਦ ਦਾ ਖੁਮਾਰ ਦੂਰ ਹੋ ਜਾਏ। ਸ਼ਾਮ ਦਾ ਭੋਜਨ, ਭਾਵ ਬਿਆਲ, ਸ਼ਾਮ ਵੇਲੇ ਸੂਰਜ ਡੁੱਬ ਜਾਣ ਦੇ ਇਕ ਅੱਧ ਘੰਟੇ ਬਾਅਦ ਕੀਤਾ ਜਾਂਦਾ ਹੈ। ਇਸ ਵਿਚ ਜਾਂ ਤਾਂ ਸੋਗਰੇ ਤੇ ਲੱਸੀ ਦੀ ਵਰਤੋਂ ਕੀਤੀ ਜਾਂਦੀ ਹੈ, ਜਾਂ ਫਿਰ 'ਖੀਚ' ਖਾਧੀ ਜਾਂਦੀ ਹੈ, ਜੋ ਮੋਠ ਅਤੇ ਬਾਜਰੇ ਨੂੰ ਪਾਣੀ ਵਿਚ ਉਬਾਲ ਕੇ ਬਣਾਈ ਇਕ ਤਰ੍ਹਾਂ ਦੀ ਖਿਚੜੀ ਹੁੰਦੀ ਹੈ। ਬਸ ਇਹ ਲੱਸੀ ਅਤੇ ਬਾਜਰੇ ਦਾ ਸਾਦਾ ਜਿਹਾ ਭੋਜਨ ਹੀ ਲਗਾਤਾਰ ਕਈ ਕਈ ਮਹੀਨੇ ਖਾਧਾ ਜਾਂਦਾ ਹੈ। ਕਦੀ ਜੇ ਕੋਈ ਮਹਿਮਾਨ ਆ

ਜਾਏ, ਤਾਂ ਖਾਣੇ ਵਿਚ ਇਕ ਅੱਧੀ ਸਬਜ਼ੀ ਵੀ ਸ਼ਾਮਿਲ ਕਰ ਲਈ ਜਾਂਦੀ ਹੈ ।

ਇਨ੍ਹਾਂ ਦੇ ਖੇਤਾਂ ਵਿਚ ਕੇਵਲ ਬਾਜਰਾ ਤੇ ਮੋਠ ਹੀ ਪੈਦਾ ਹੁੰਦੇ ਹਨ, ਤੇ ਉਹ ਵੀ ਤਾ ਜੇ ਵਰਸ਼ਾ ਚੰਗੀ ਹੋ ਜਾਏ। ਫ਼ਸਲ ਤੋਂ ਔਸਤ ਝੜ ਮਿਲ ਜਾਏ, ਤਾਂ ਇਸ ਨਾਲ ਕੁਝ ਮਹੀਨਿਆਂ ਦੀ ਖ਼ੁਰਾਕ ਦਾ ਕੰਮ ਚਲ ਜਾਂਦਾ ਹੈ । ਸਾਲ ਦੇ ਬਾਕੀ ਹਿੱਸੇ ਲਈ ਅਨਾਜ ਖ਼ਰੀਦਣਾ ਹੀ ਪੈਂਦਾ ਹੈ। ਇਨ੍ਹਾਂ ਲੋਕਾਂ ਦੀ ਆਮਦਨੀ ਦਾ ਆਧਾਰ ਮੁਖ ਰੂਪ ਵਿਚ ਮਵੇਸ਼ੀ, ਘੀ, ਉੱਨ ਤੇ ਬਕਰੀਆਂ ਦੇ ਵਾਲਾਂ ਦੀ ਵਿਕਰੀ ਉਤੇ ਹੁੰਦਾ ਹੈ। ਬਕਰੇ ਅਤੇ ਭੇਡੂ ਘੁੰਮਦੇ ਫਿਰਦੇ ਵਪਾਰੀਆਂ ਅਗੇ ਵੇਚ ਦਿਤੇ ਜਾਂਦੇ ਹਨ ਤੇ ਬਕਰੀਆਂ ਤੇ ਭੇਡਾਂ ਦੁੱਧ ਅਤੇ ਮੇਮਣੇ ਪੈਦਾ ਕਰਨ ਲਈ ਰਖ ਲਈਆਂ ਜਾਂਦੀਆ ਹਨ। ਭੇਡਾਂ ਦੀ ਉੱਨ ਅਤੇ ਬਕਰੀਆਂ ਦੇ ਵਾਲ ਸਾਲ ਵਿਚ ਦੋ ਵਾਰ ਉਤਾਰੇ ਜਾਂਦੇ ਹਨ ਤੇ ਧਾਨੀ (ਮੰਡੀ) ਵਿਚ ਹੀ ਨਿਕਟਤਮ ਕਸਬੇ ਦੇ ਬਣੀਏ ਅਗੇ ਵੇਚ ਦਿਤੇ ਜਾਦੇ ਹਨ ।

ਗ੍ਰਹਿਣੀ ਆਪਣੇ ਸਾਥ ਤੇ ਘਰ ਦੇ ਕੰਮ ਵਿਚ ਹੱਥ ਵੰਡਵਾਣ ਲਈ, ਬਹੂ ਨੂੰ ਘਰ ਵਿਚ ਲਿਆਉਣ ਲਈ ਬੜੀ ਉਤਾਵਲੀ ਹੁੰਦੀ ਹੈ। ਨਿਕਟਤਮ ਧਾਨੀ ਵੀ ਕਈ ਕਈ ਮੀਲ ਦੂਰ ਹੁੰਦੀ ਹੈ ਤੇ ਉਥੇ ਵੀ ਹਫ਼ਤੇ ਵਿਚ ਇਕ ਵਾਰ ਬਾਜ਼ਾਰ ਲਗਦਾ ਹੈ। ਇਸ ਮੌਕੇ ਤੇ ਹੀ ਇਸਤਰੀਆਂ ਇਕ ਦੂਜੇ ਨਾਲ ਕੁਝ ਗੱਪਸ਼ਪ ਲਗਾ ਸਕਦੀਆਂ ਹਨ । ਇਹ ਗ੍ਰਹਿਣੀ ਕਈ ਸਾਲਾਂ ਤੋਂ ਇਸੇ ਤਰ੍ਹਾਂ ਦਾ ਜੀਵਨ ਬਤੀਤ ਕਰ ਰਹੀ ਹੈ। ਇਸ ਨੂੰ ਹੁਣ ਅਵੱਸ਼ ਹੀ ਕੁਝ ਆਰਾਮ ਦੀ ਲੋੜ ਹੈ। ਉਹ ਹਰ ਰੋਜ਼ ਸਵੇਰੇ ਚੱਕੀ ਪੀਸਦੀ ਹੈ। ਬਾਜਰੀ ਦਾ ਆਟਾ ਪਿਆ ਰਹੇ ਤਾਂ ਖ਼ਰਾਬ ਹੋ ਜਾਂਦਾ ਹੈ। ਇਸ ਲਈ ਇਸ ਨੂੰ ਹਰ ਰੋਜ਼ ਤਾਜਾ ਹੀ ਪੀਸਣਾ ਪੈਂਦਾ ਹੈ। ਮਵੇਸ਼ੀਆਂ ਦਾ ਦੁੱਧ ਚੋਣਾ ਹੁੰਦਾ ਹੈ ਤੇ ਇਨ੍ਹਾਂ ਨੂੰ ਨਵ੍ਹਾਣਾ ਧੁਆਣਾ ਤੇ ਇਨ੍ਹਾਂ ਦੀ ਦੇਖ-ਭਾਲ ਵੀ ਕਰਨੀ ਹੁੰਦੀ ਹੈ। ਘਰ ਦਾ ਖਾਣਾ ਪਕਾਉਣ, ਕਪੜਿਆਂ ਨੂੰ ਟਾਂਕੇ ਆਦਿ ਲਾਉਣ, ਘਰ ਦੀ ਦੇਖ ਰੇਖ ਤੇ ਖੇਤ ਵਿਚ ਪਤੀ ਦੀ ਸਹਾਇਤਾ, ਗ੍ਰਹਿਣੀ ਨੇ ਇਹ ਸਾਰੇ ਕੰਮ ਹੀ ਕਰਨੇ ਹੁੰਦੇ ਹਨ । ਦਿਨ ਭਰ ਦੀ ਮਿਹਨਤ ਦੇ ਬਾਅਦ ਜਦ ਉਹ ਥੱਕ ਟੁੱਟ ਕੇ ਰਾਤ ਸੌਂਣ ਲਈ ਲਟਦੀ ਹੈ, ਤਾਂ ਆਸਮਾਨ ਵਲ ਤੱਕਦੀ ਹੋਈ ਪ੍ਰਾਰਥਨਾ ਕਰਦੀ ਹੈ ਕਿ "ਹੇ ਦੇਵੀ-ਦੇਵਤਿਓ, ਹੁਣ ਕਾਲ ਨਾ ਪੈਣ ਦੇਣਾ—ਹੁਣ ਮੈਂ ਬੁੱਢੀ ਹੋ ਰਹੀ ਹਾਂ ਤੇ ਹੁਣ ਮੇਰੇ ਤੋਂ ਕੰਮ ਨਹੀਂ ਕਰਨ ਹੁੰਦਾ ।"[1]

## ਫ਼ੁਟ ਨੋਟ

1. ਮੋਹਿੰਦਰ ਸਿੰਘ ਦੀ ਰਾਇਕਾਜ਼ ਆਫ਼ ਮਾਰਵਾੜ (ਦੀ ਹਿੰਦੁਸਤਾਨ ਟਾਈਮਜ਼, 17 ਜੂਨ, 1956)

ਅਧਿਆਇ 3

# ਇਤਿਹਾਸ

## ਇਤਿਹਾਸਕਾਰ

ਰਾਜਸਥਾਨ ਦਾ ਇਤਿਹਾਸ ਅਧਿਐਨ ਦਾ ਇਕ ਬੜਾ ਆਕਰਸ਼ਕ ਵਿਸ਼ਾ ਹੈ। ਭਾਟਾਂ ਅਤੇ ਚਾਰਣਾਂ ਦੁਆਰਾ ਗਾਈਆਂ ਜਾਣ ਵਾਲੀਆਂ ਅਨੇਕਾਂ ਗਾਥਾਵਾਂ ਵਿਚ ਉਲਝੇ ਹੋਏ ਰਾਜਸਥਾਨ ਦੇ ਇਤਿਹਾਸ ਨੂੰ ਨਵੇਂ ਸਿਰਿਓਂ ਤਰਤੀਬ ਦੇਣ ਦਾ ਸਿਹਰਾ ਕਰਨਲ ਜੇਮਜ਼ ਟਾਡ ਦੇ ਸਿਰ ਹੈ। ਇਹ ਲੋਕ-ਗਥਾਵਾਂ ਤਾਂ "ਬਹੁਤ ਪੁਰਾਣੀਆਂ, ਦੁਖ ਭਰੀਆਂ, ਬੀਤ ਚੁਕੀਆਂ ਘਟਨਾਵਾਂ ਅਤੇ ਅਤੀਤ ਕਾਲ ਦੀਆਂ ਲੜਾਈਆਂ ਅਤੇ ਸੰਗ੍ਰਾਮਾਂ" ਦੀਆਂ ਪੁਰਾਣੀਆਂ ਯਾਦਾਂ ਨੂੰ ਤਾਜ਼ਾ ਕਰ ਦਿੰਦੀਆਂ ਹਨ।

ਇਨ੍ਹਾਂ ਲੋਕ-ਗਾਥਾਵਾਂ ਦੀਆਂ ਟੁੱਟੀਆਂ ਤੰਦਾਂ ਨੂੰ ਗੰਢ ਗੰਢ ਕੇ ਇਨ੍ਹਾਂ ਦੇ ਤਾਣੇ-ਬਾਣੇ ਉਤੇ ਇਤਿਹਾਸ ਨੂੰ ਬੁਨਣ ਦੀ ਟਾਡ ਵਿਚ ਅਲੌਕਿਕ ਸਮਰੱਥਾ ਸੀ। ਸ੍ਰੀ ਟਾਡ ਇਕ ਪੂਰਣ ਕਲਾਕਾਰ ਸੀ। ਉਸ ਨੇ ਰਾਜਜਥਾਨ ਦੀ ਆਤਮਾ ਨੂੰ ਪੂਰੀ ਤਰ੍ਹਾਂ ਖੋਲ੍ਹ ਕੇ ਸਾਹਮਣੇ ਰਖ ਦਿਤਾ ਹੈ। ਇਸ ਅੰਦਰਲੇ ਭੱਦੇ ਤੋਂ ਭੱਦੇ ਤੇ ਸੁੰਦਰ ਤੋਂ ਸੁੰਦਰ ਸਭ ਦ੍ਰਿਸ਼ ਉਸ ਨੇ ਪੇਸ਼ ਕਰ ਦਿਤੇ ਹਨ। ਛੋਟੇ ਛੋਟੇ ਕਪਟਾਂ, ਛੱਲਾ ਕਾਰਨ ਵਾਪਰੇ ਖ਼ੂਨ ਖਰਾਬੇ, ਆਤਮਘਾਤੀ ਜੱਦੀ ਵੈਰਾਂ, ਆਪਣੇ ਅਧਿਕਾਰਾਂ ਅਤੇ ਰਾਜਪੂਤੀ ਆਨ ਦੀ ਖ਼ਾਤਰ ਆਪਣੇ ਪਰਾਣਾਂ ਤਕ ਦੀ ਬਾਜ਼ੀ ਲਾ ਦੇਣ ਵਾਲੇ ਰਾਜਪੂਤਾਂ ਦੇ ਸਾਹਸ ਤੇ ਵੀਰਤਾ ਦੀਆਂ ਘਟਨਾਵਾਂ, ਤੇ ਉਨ੍ਹਾਂ ਦੀਆ ਉੱਚ-ਭਾਵਨਾਵਾਂ, ਉਸ ਨੇ ਸਭ ਉਜਾਗਰ ਕਰ ਦਿਤੀਆਂ ਹਨ। ਟਾਡ ਨੇ ਵਿਅਕਤੀਆਂ ਅਤੇ ਘਟਨਾਵਾਂ ਦਾ ਚਿਤਰਨ ਬੜੀ ਹੀ ਸੂਝ-ਬੂਝ ਨਾਲ ਕੀਤਾ ਹੈ। ਇਹ ਹੀ ਕਾਰਨ ਹੈ ਕਿ ਉਸ ਦੀ ਪੁਸਤਕ "ਐਨਲਜ਼ ਐਂਡ ਐਂਟੀਕੁਈਟੀਜ਼ ਆਫ਼ ਰਾਜਸਥਾਨ" ਉਤੇ ਉਸ ਦੇ ਵਿਅਕਤਿਤਵ ਦੀ ਛਾਪ ਸਪੱਸ਼ਟ ਵਿਖਾਈ ਦਿੰਦੀ ਹੈ। ਉਹ ਜਦ ਰਾਜਸਥਾਨ ਵਿਚ ਪੋਲੀਟੀਕਲ ਅਫ਼ਸਰ ਦੇ ਪੱਦ ਤੇ ਕੰਮ ਕਰ ਰਿਹਾ ਸੀ, ਉਦੋਂ ਹੀ ਰਾਜਸਥਾਨ ਤੇ ਮੋਹਤ ਹੋ ਗਿਆ ਸੀ। ਦਸ ਸਾਲ ਤਕ ਉਹ (ਇਕ ਜੈਨ ਵਿਦਵਾਨ ਦੀ ਸਹਾਇਤਾ ਨਾਲ) "ਰਾਜਪੂਤਾਂ ਦੇ ਇਤਿਹਾਸ ਨਾਲ ਸੰਬੰਧਤ ਹਰ ਘਟਨਾ ਜਾਂ ਪ੍ਰਸੰਗ ਦਾ ਸਪੱਸ਼ਟੀਕਰਣ ਕਰਨ ਵਾਲੀ ਜਾਂ ਰਾਜਪੂਤਾਂ ਦੇ ਰੀਤੀ ਰਿਵਾਜਾਂ ਤੇ ਉਨ੍ਹਾਂ ਦੇ ਚਰਿਤਰ ਤੇ ਪ੍ਰਕਾਸ਼ ਪਾਉਣ ਵਾਲੀ ਹਰੇਕ ਲਿਖਤ ਦੀ ਪੂਰੀ ਛਾਣ-ਬੀਣ ਕਰਨ 'ਚ ਜੁਟਿਆ ਰਿਹਾ।"[1] ਆਪਣੇ

ਵਿਹਲੇ ਵਕਤ ਵਿਚ ਉਹ ਭਾਟਾਂ ਅਤੇ ਚਾਰਣਾਂ ਦੀਆਂ ਉਨ੍ਹਾਂ ਗਾਥਾਵਾਂ ਦਾ ਅਧਿਐਨ ਕਰਦਾ ਰਹਿੰਦਾ, ਜਿਨ੍ਹਾਂ ਵਿਚ ਬੇਹਿਸਾਬੀ ਜਾਣਕਾਰੀ ਭਰੀ ਪਈ ਸੀ, ਪਰ ਅਜੇ ਤਕ ਸਾਹਮਣੇ ਨਹੀਂ ਸੀ ਲਿਆਂਦੀ ਜਾ ਸਕੀ। ਰਾਜਸਥਾਨ ਦਾ ਯਸ਼ਗਾਣ ਕਰਨ ਵਾਲੇ ਭਾਟਾਂ ਤੇ ਚਾਰਣਾਂ ਦੇ ਗੀਤਾਂ ਨੂੰ ਉਹ ਅੰਤਰ-ਮੁਗਧ ਹੋ ਕੇ ਕਿੰਨਾ ਕਿੰਨਾ ਚਿਰ ਹੀ ਸੁਣਦਾ ਰਹਿੰਦਾ। ਉਸ ਨੇ ਰਾਜਸਥਾਨ ਦੇ ਇਤਿਹਾਸਿਕ ਸਥਾਨਾਂ ਦੀ ਯਾਤਰਾ ਕੀਤੀ ਤੇ ਇਨ੍ਹਾਂ ਸੰਬੰਧੀ ਆਪਣੇ ਭਾਵਾ ਦੇ ਆਪਣੇ ਰੋਜ਼ਨਾਮਚੇ ਵਿਚ ਅੰਦਰਾਜ ਕੀਤੇ। ਉਸ ਨੇ ਬੀਤੇ ਜੁਗ ਦੀ ਧੜਕਣ ਮਹਿਸੂਸ ਕੀਤੀ ਤੇ ਆਪਣੀ ਅਮਰ ਲੇਖਣੀ ਨਾਲ ਰਾਜਪੂਤ ਸਰਦਾਰਾਂ ਦੀਆਂ ਬਹਾਦਰੀ ਦੀਆਂ ਉਨ੍ਹਾ ਕਹਾਣੀਆ ਨੂੰ ਲਿਖਤ ਵਿਚ ਲਿਆਂਦਾ, ਜੋ ਹਿੰਦੂ ਸਭਿਅਤਾ ਨੂੰ ਚਾਰ ਚੰਨ ਲਾਦੀਆਂ ਹਨ। ਮੇਵਾੜ ਲਈ ਤਾਂ ਉਸ ਦੇ ਮਨ ਵਿਚ ਵਿਸ਼ੇਸ਼ ਸ਼ਰਧਾ ਪੈਦਾ ਹੋ ਗਈ ਸੀ, ਤੇ ਉਥੋਂ ਦੇ ਕੁਝ ਸਰਦਾਰਾਂ ਦੀ ਸੂਰਬੀਰਤਾ ਤੇ ਉਨ੍ਹਾਂ ਦੀਆਂ ਉੱਚ ਭਾਵਨਾਵਾਂ ਨੂੰ ਤਾਂ ਉਸ ਕਈ ਵਾਰ ਸ਼ਰਧਾਜਲੀ ਅਰਪਿਤ ਕੀਤੀ ਹੈ। ਸੱਚਮੁੱਚ ਹੀ ਇਹ ਪੁਸਤਕ ਰਾਜਪੂਤਾਂ ਅਤੇ ਰਾਜਸਥਾਨ ਬਾਰੇ ਤਦ ਤਕ ਪ੍ਰਾਪਤ ਜਾਣਕਾਰੀ ਦਾ ਇਕ ਅਖੁਟ ਭੰਡਾਰ ਹੈ। ਟਾਡ ਦੀਆਂ ਕੁਝ ਗੱਲਾਂ ਅਤੇ ਉਸ ਦੇ ਕੱਢੇ ਗਏ ਕੁਝ ਕੁ ਸਿੱਟਿਆਂ ਤੇ ਬੇਸ਼ਕ ਟਿੱਪਣੀ ਕੀਤੀ ਜਾ ਸਕਦੀ ਹੈ, ਪਰ ਸਮੁੱਚੇ ਰੂਪ ਵਿਚ ਵੇਖਿਆ ਜਾਏ, ਤਾ ਇਹ ਪੁਸਤਕ ਅਜੇ ਵੀ ਰਾਜਸਥਾਨ ਦੇ ਸਰਵੋਤਮ ਇਤਿਹਾਸ ਦੇ ਰੂਪ ਵਿਚ ਮੰਨੀ ਜਾਂਦੀ ਹੈ।

ਇਤਿਹਾਸ ਦੇ ਵਿਦਿਆਰਥੀਆਂ ਲਈ ਇਹ ਪੁਸਤਕ ਨਿਰੰਤਰ ਪ੍ਰੇਰਣਾ ਦਾ ਸੋਮਾ ਕਿਉਂ ਹੈ? ਇਸ ਦਾ ਕਾਰਨ ਇਹ ਹੈ ਕਿ ਦਿੱਲੀ ਦੇ ਮੁਸਲਮਾਨ ਬਾਦਸ਼ਾਹਾਂ ਤੋਂ ਆਪਣੀ ਸੁਤੰਤਰਤਾ ਦੀ ਰੱਖਿਆ ਕਰਨ ਵਾਸਤੇ ਰਾਜਪੂਤਾਂ ਨੇ ਜੋ ਮਹਾਂ-ਸੰਘਰਸ਼ ਕੀਤੇ ਸਨ, ਉਨ੍ਹਾਂ ਦੀ ਅਮਰ ਕੀਰਤੀ ਇਸ ਪੁਸਤਕ ਦੇ ਇਕ ਇਕ ਪੰਨੇ 'ਚੋਂ ਵਿਖਾਈ ਦਿੰਦੀ ਹੈ। ਦਿੱਲੀ ਦੀ ਹਕੂਮਤ ਦੇ ਸਾਹਮਣੇ ਇਨ੍ਹਾਂ ਸਰਦਾਰਾਂ ਦੀ ਤਾਕਤ ਹੀ ਕੀ ਸੀ, ਤੇ ਦਿੱਲੀ ਹਕੂਮਤ ਨਾਲ ਕਈ ਲੜਾਈਆਂ ਵਿਚ ਇਨ੍ਹਾਂ ਸਰਦਾਰਾਂ ਨੇ ਹਾਰ ਵੀ ਖਾਧੀ, ਪਰ ਇਨ੍ਹਾਂ ਨੇ ਹਿੰਮਤ ਨਹੀਂ ਹਾਰੀ ਤੇ ਖ਼ੂਬ ਡਟੇ ਰਹੇ।

ਇਟਲੀ ਦੇ ਵਿਦਵਾਨ ਡਾਕਟਰ ਐਲ. ਪੀ. ਟੈਸੀਟੋਰੀ ਨੇ ਵੀ ਕ੍ਰਮਬੱਧ ਅਤੇ ਵਿਗਿਆਨਿਕ ਆਧਾਰ ਤੇ "ਰਾਜਸਥਾਨ ਦੇ ਭਾਟ-ਚਾਰਣਾਂ ਦੀਆਂ ਗਾਥਾਵਾਂ ਅਤੇ ਇਤਿਹਾਸ ਦੇ ਸਰਵੇਖਣ" ਦੇ ਕੰਮ ਵਿਚ ਪਹਿਲ ਕੀਤੀ ਸੀ। ਇਸ ਪੁਸਤਕ ਨਾਲ ਇਸ ਵੀ ਭਾਰਤੀ ਇਤਿਹਾਸ ਦੀ ਅਮੁੱਲ ਸੇਵਾ ਕੀਤੀ ਹੈ। ਪਹਿਲੇ ਵਿਸ਼ਵ-ਜੁੱਧ ਸਮੇਂ ਜਦ ਉਸ ਨੇ 'ਏਸ਼ਿਆਟਿਕ ਸੋਸਾਇਟੀ ਆਫ਼ ਬੰਗਾਲ' ਦੇ ਜਰਨਲ ਵਿਚ ਆਪਣੀ ਲੇਖਮਾਲਾ ਪ੍ਰਕਾਸ਼ਤ ਕਰਨੀ ਸ਼ੁਰੂ ਕੀਤੀ (ਤੇ ਨਾਲ ਦੇ ਨਾਲ ਹੀ ਭਾਟ-ਚਾਰਣਾਂ ਦੀਆਂ ਗਾਥਾਵਾਂ ਅਤੇ ਇਤਿਹਾਸਿਕ ਹੱਥ-ਲਿਖਤਾਂ ਦੀ ਵਰਣਾਤਮਕ ਸੂਚੀ ਤਿਆਰ ਕੀਤੀ)

ਤਾਂ ਵਿਦਵਾਨਾਂ ਦੇ ਮਨ ਉੱਤੇ ਉਸ ਦਾ ਬਹੁਤ ਪ੍ਰਭਾਵ ਪਿਆ ਸੀ ਤੇ ਉਨ੍ਹਾਂ ਦਾ ਧਿਆਨ ਇਤਿਹਾਸ ਦੇ ਉਸ ਮਹੱਤਵਪੂਰਨ ਸਰੋਤ ਵੱਲ ਖਿਚਿਆ ਗਿਆ ਸੀ, ਜਿਸ ਤੇ ਅਜੇ ਤੱਕ ਬਾਕਾਇਦਾ ਰੂਪ ਵਿਚ ਕੋਈ ਵੀ ਖੋਜ ਨਹੀਂ ਸੀ ਕੀਤੀ ਗਈ। ਇਸ ਲੇਖਮਾਲਾ ਨੇ ਇਤਿਹਾਸਿਕ ਖੋਜ ਦੇ ਨਵੇਂ ਰਾਹ ਖੋਲ੍ਹ ਦਿਤੇ ਸਨ।

ਟੈਸੀਟੋਰੀ ਪਹਿਲਾ ਵਿਦਵਾਨ ਸੀ, ਜਿਸ ਨੇ ਮੁਸਲਿਮ ਰੋਜ਼ਨਾਮਚਿਆਂ ਦੇ ਆਧਾਰ ਤੇ ਇਤਿਹਾਸ ਦੀ ਰਚਨਾ ਕਰਨ ਦੀ, ਉਸ ਸਮੇਂ ਦੇ ਇਤਿਹਾਸਕਾਰਾਂ ਦੀ ਰੁਚੀ ਵਿਰੁਧ ਆਵਾਜ਼ ਉਠਾਈ ਸੀ। ਉਸ ਨੇ ਮੁਸਲਿਮ ਰੋਜ਼ਨਾਮਚਿਆਂ ਦੀ ਮਹੱਤਾ ਤੋਂ ਇਨਕਾਰ ਨਹੀਂ ਸੀ ਕੀਤਾ। ਉਹ ਇਸ ਗੱਲ ਤੋਂ ਚੰਗੀ ਤਰ੍ਹਾਂ ਜਾਣ ਸੀ ਕਿ ਇਹ ਰੋਜ਼ਨਾਮਚੇ ਭਾਰਤ ਦੇ ਇਤਿਹਾਸ ਵਿਚਲੇ ਮਹੱਤਵਪੂਰਨ ਖੱਪਿਆਂ ਨੂੰ ਭਰਨ ਦਾ ਕੰਮ ਕਰਦੇ ਹਨ। ਪਰ ਉਸ ਦਾ ਇਹ ਕਹਿਣਾ ਬਿਲਕੁਲ ਉਚਿੱਤ ਹੀ ਸੀ ਕਿ ਇਹ ਰੋਜ਼ਨਾਮਚੇ ਉਦੋਂ ਦੀਆਂ ਘਟਨਾਵਾਂ ਦਾ ਇਕ ਪੱਖੀ ਵਰਣਨ ਹੀ ਕਰਦੇ ਹਨ ਤੇ ਇਸ ਲਈ ਨਿਆਇ ਤੇ ਨਿਰਪੱਖਤਾ ਦੀ ਮੰਗ ਇਹ ਹੀ ਹੈ ਕਿ ਰਾਜਸਥਾਨ ਦੇ ਚਾਰਣਾਂ ਦੀਆਂ ਗਾਥਾਵਾਂ ਵਿਚ ਜਿਨ੍ਹਾਂ ਘਟਨਾਵਾਂ ਦਾ ਵਰਣਨ ਹੈ, ਉਨ੍ਹਾਂ ਨਾਲ ਦੂਜੇ ਧਿਰ ਦੇ ਪੱਖ ਨੂੰ ਵੀ ਵਿਚਾਰਿਆ ਜਾਏ ਤੇ ਘਟਨਾ ਦੇ ਅਸਲ ਰੂਪ ਨੂੰ ਸਾਹਮਣੇ ਆਉਣ ਦਿਤਾ ਜਾਏ।

ਟੈਸੀਟੋਰੀ ਨੇ ਇਸ ਗੱਲ ਤੇ ਜ਼ੋਰ ਦਿਤਾ ਕਿ ਰਾਜਪੂਤ ਚਾਰਣਾਂ ਦੇ ਪ੍ਰਾਚੀਨ ਗੀਤਾਂ ਨੂੰ ਰਾਜਸਥਾਨ ਦੇ ਮੱਧ-ਕਾਲੀਨ ਇਤਿਹਾਸ ਦੇ ਆਧਾਰ ਸਰੋਤ ਦੇ ਰੂਪ ਵਿਚ ਪ੍ਰਮੁਖ ਸਥਾਨ ਮਿਲਣਾ ਚਾਹੀਦਾ ਹੈ। ਇਸ ਸ਼ਰੇਣੀ ਦੀ ਸਭ ਤੋਂ ਵੱਧ ਪ੍ਰਸਿੱਧ ਕਿਰਤ ਚੰਦ ਬਰਦਾਈ ਦਾ "ਪ੍ਰਿਥਵੀ ਰਾਜ ਰਾਸੋ" ਹੈ, ਜੋ ਦਿੱਲੀ ਅਤੇ ਅਜਮੇਰ ਦੇ ਚੌਹਾਨ ਰਾਜਾ ਪ੍ਰਿਥਵੀ ਰਾਜ ਤੀਸਰੇ ਦੀ ਹਕੂਮਤ ਦੇ ਸਮੇਂ ਦੀਆਂ ਘਟਨਾਵਾਂ ਤੇ ਲਿਖਿਆ ਗਿਆ ਇਕ 'ਮਹਾਂ-ਕਾਵਿ' ਹੈ। ਇਕ ਹੋਰ ਪ੍ਰਸਿੱਧ ਚਾਰਣ-ਕਾਵਿ ਹੈ, "ਵਚਨਿਕਾ ਰਾਠੌਰ ਰਤਨ ਸਿੰਘ ਜੀ ਰੀ ਮਹੇਸਾਦਾਸੋਤਾਰੀ", ਜਿਸ ਨੂੰ ਖੀਰਿਓ ਜਗੋ ਨੇ, ਉਜੈਨ ਦੀ ਉਸ ਲੜਾਈ (ਸੰਨ 1650) ਦੇ ਕੁਝ ਸਾਲਾਂ ਬਾਅਦ ਲਿਖਿਆ ਸੀ, ਜੋ ਜੋਧਪੁਰ ਦੇ ਮਹਾਰਾਜਾ ਜਸਵੰਤ ਸਿੰਘ ਅਤੇ ਰਤਲਾਮ ਦੇ ਰਾਜਾ ਰਤਨ ਸਿੰਘ ਵਿਚ ਲੜੀ ਗਈ ਸੀ। ਇਸ ਲੜਾਈ ਵਿਚ ਰਤਲਾਮ ਦਾ ਰਾਜਾ ਬਹਾਦਰੀ ਨਾਲ ਲੜਦਾ ਹੋਇਆ ਸ਼ਹੀਦ ਹੋ ਗਿਆ ਸੀ। ਮਿਸਾਨ ਸੂਰਯਮੱਲ ਦਾ 'ਵੰਸ਼-ਭਾਸਕਰ' (ਚਾਰ ਭਾਗ), ਇਤਿਹਾਸ ਦੇ ਰੂਪ ਵਿਚ ਪ੍ਰਸਿੱਧ ਪ੍ਰਿਥਵੀ ਰਾਜ ਰਾਸੋ ਦੇ ਮੁਕਾਬਲੇ ਕਿਤੇ ਵਧੀਕ ਮਹੱਤਵਪੂਰਣ ਹੈ। ਸਾਹਿਤਕ ਰਚਨਾ ਦੀ ਦ੍ਰਿਸ਼ਟੀ ਤੋਂ ਕਈ ਤਰ੍ਹਾਂ ਦੇ ਛੰਦਾਂ ਅਤੇ ਭਿੰਨ ਭਿੰਨ ਤਰ੍ਹਾਂ ਦੀ ਹਿੰਦੀ ਭਾਸ਼ਾ ਵਿਚ ਲਿਖੇ ਹੋਣ ਕਾਰਨ, ਇਸ ਪੁਸਤਕ ਨੂੰ ਭਾਰਤ ਦੇ ਉਨ੍ਹੀਵੀਂ ਸਦੀ ਦੇ ਮਹਾਭਾਰਤ ਦਾ ਨਾਂ ਦਿਤਾ ਜਾ ਸਕਦਾ ਹੈ। ਇਸ ਦੇ ਲੇਖਕ

ਨੇ ਇਸ ਪੁਸਤਕ ਵਿਚ ਆਪਣੇ ਸਮੇਂ ਤੱਕ ਦੇ ਸੰਪੂਰਣ ਭਾਰਤੀ-ਇਤਿਹਾਸ ਦਾ ਨਿਚੋੜ ਬੜੀ ਸੁਚੱਜਤਾ ਨਾਲ ਪੇਸ਼ ਕੀਤਾ ਹੈ। ਇਸ ਦੀ ਮਹਾਨਤਾ ਇਸ ਗੱਲ ਵਿਚ ਹੈ ਕਿ ਇਹ ਇਤਿਹਾਸਿਕ ਸਾਮਗ੍ਰੀ ਦਾ, ਵਿਸ਼ੇਸ਼ ਕਰ ਕੇ ਮੱਧ-ਕਾਲੀਨ, ਰਾਜਪੂਤ ਸਮਾਜ ਦੇ ਚਿੱਤਰਾਂ ਦਾ, ਬਹੁਤ ਵਧੀਆ ਸੰਗ੍ਰਹਿ ਹੈ।''[2]

ਇਹ ਗੀਤ ਅਤੇ ਕਵਿਤਾਵਾ ਰਾਜਸਥਾਨ ਦੇ ਇਤਿਹਾਸ ਦਾ ਮਹੱਤਵਪੂਰਣ ਆਧਾਰ-ਸਾਮਗ੍ਰੀ ਹਨ। ਪਰ ਫਿਰ ਵੀ ਇਨ੍ਹਾਂ ਦੀ ਵਰਤੋਂ ਬੜੀ ਹੀ ਸਾਵਧਾਨੀ ਨਾਲ ਕਰਨੀ ਚਾਹੀਦੀ ਹੈ। ਇਹ ਭਾਟ ਅਤੇ ਚਾਰਣ ਨਿਸਚੇ ਹੀ ਆਪਣੇ ਦਰਬਾਰ ਦੇ ਪੱਖ ਵਿਚ ਸਨ ਤੇ ਇਨ੍ਹਾਂ ਨੂੰ ਨਿਰਪੱਖ ਦਰਸਕ ਨਹੀਂ ਮੰਨਿਆ ਜਾ ਸਕਦਾ। ਆਪਣੇ ਆਪਣੇ ਸਰਦਾਰਾਂ ਦੇ ਯਸ਼ ਗਾਣ ਵਿਚ ਉਹ ਇੰਨੇ ਲੀਨ ਸਨ, ਕਿ ਉਨ੍ਹਾਂ ਨੇ ਘਟਨਾਵਾਂ ਦੇ ਵਰਨਣ ਵਿਚ ਕੇਵਲ ਅਤਿਕਥਨੀ ਤੋਂ ਹੀ ਕੰਮ ਨਹੀਂ ਲਿਆ, ਸਗੋਂ ਸੱਚਾਈ ਨਾਲੋਂ ਸਾਹਿਤਕ ਸ਼ੈਲੀ ਨੂੰ ਵਧੀਕ ਮਹੱਤਵ ਦਿਤਾ ਹੈ। ਜਿਵੇਂ ਕਿ ਡਾਕਟਰ ਟੈਸੀਟੋਰੀ ਦਾ ਕਥਨ ਹੈ, ''ਚਾਰਣਾਂ ਦੀਆਂ ਆਡੰਬਰਪੂਰਣ ਗਾਥਾਵਾਂ ਅਤੇ ਗੀਤਾਂ ਵਿਚ ਹਰ ਛੋਟੀ ਤੋਂ ਛੋਟੀ ਘਟਨਾ ਬਹੁਤ ਵੱਡਾ ਰੂਪ ਧਾਰਣ ਕਰ ਲੈਂਦੀ ਹੈ, ਜਿਵੇਂ ਕਿ ਉਹ ਚਾਰਣ ਹਰੇਕ ਚੀਜ਼ ਨੂੰ ਕਿਸੇ ਵੱਡਦਰਸ਼ੀ ਸ਼ੀਸ਼ੇ 'ਚੋਂ ਦੇਖ ਰਹੇ ਹੋਣ। ਛੋਟੀ ਤੋਂ ਛੋਟੀ ਮੁੱਠਭੇੜ ਵੀ ਮਹਾਭਾਰਤ ਬਣ ਜਾਂਦੀ ਹੈ, ਛੋਟੀ ਤੋਂ ਛੋਟੀ ਬਸਤੀ ਵੀ ਲੰਕਾ ਦਾ ਰੂਪ ਲੈ ਲੈਂਦੀ ਹੈ ਤੇ ਹਰ ਜੋਧਾ ਭੀਮ ਬਣ ਕੇ ਆਕਾਸ਼ ਨੂੰ ਆਪਣੇ ਬਾਜ਼ੂਆ ਨਾਲ ਥੰਮ ਰਿਹਾ ਵਿਖਾਈ ਦਿੰਦਾ ਹੈ। ਪਰ ਜੇ ਇਨ੍ਹਾਂ ਅਤਿਕਥਨੀਆਂ ਵੱਲ ਧਿਆਨ ਰਖ ਕੇ ਘਟਨਾਵਾਂ ਨੂੰ ਉਨ੍ਹਾ ਦੇ ਅਸਲ ਆਕਾਰ ਵਿਚ ਹੀ ਵਾਚੀਏ ਤੇ ਨਾਲ ਹੀ ਹਰ ਘਟਨਾ ਉੱਤੇ ਚੜ੍ਹੇ ਕਲਪਨਾ ਦੇ ਛਿਲਕੇ ਨੂੰ ਉਤਾਰ ਦਈਏ ਤਾਂ ਉਸ ਦੇ ਅੰਦਰ ਛੁਪੀ ਹੋਈ ਸੱਚ ਦੀ ਗਿਰੀ ਸਾਨੂੰ ਅਵੱਸ਼ ਦਿਖਾਈ ਦੇਣ ਲਗ ਪਏਗਾ।''[3]

ਟੈਸੀਟੋਰੀ ਨੇ ਰਾਜਸਥਾਨ ਦੀਆਂ ਇਤਿਹਾਸਕ ਗੱਦ-ਰਚਨਾਵਾਂ ਦੀ ਮਹੱਤਤਾ ਨੂੰ ਵੀ ਮੰਨਿਆ ਹੈ। 'ਖ਼ਿਆਤ' ਸੱਚੀਆਂ ਇਤਿਹਾਸਿਕ ਘਟਨਾਵਾਂ ਦਾ ਵਰਣਨ ਕਰਨ ਵਾਲੀਆਂ ਗੱਦ ਰਚਨਾਵਾਂ ਹਨ। ਇਹ ਰਚਨਾਵਾਂ ''ਵਾਸਤਵਿਕ ਯਥਾਰਥਕਤਾ, ਗੰਭੀਰਤਾ ਅਤੇ ਨਿਰਪੱਖਤਾ ਦੀ ਦ੍ਰਿਸ਼ਟੀ ਤੋਂ ਅਸਾਧਾਰਣ ਹਨ।''[4] ਇਨ੍ਹਾਂ 'ਚੋਂ ਸਭ ਤੋਂ ਵੱਧ ਪ੍ਰਸਿੱਧ ਨੈਨਸੀ ਦਾ ਖ਼ਿਆਤ ਹੈ। ਨੈਨਸੀ, ਜੋਧਪੁਰ ਦੇ ਮਹਾਰਾਜਾ ਜਸਵੰਤ ਸਿੰਘ ਦਾ ਪ੍ਰਧਾਨ ਮੰਤ੍ਰੀ ਸੀ। ਉਸ ਨੇ ਆਪਣੇ ਸਮੇਂ ਤੋਂ ਪਹਿਲਾ ਦੇ ਰਾਜਸਥਾਨ ਦੀਆਂ ਸਭ ਜਨ-ਪਰੰਪਰਾਗਤ ਅਤੇ ਲਿਖਤੀ ਘਟਨਾਵਾਂ ਦੇ ਸੰਗ੍ਰਹਿ ਕਰਨ ਦੇ ਜਤਨ ਕੀਤੇ। ਇਸ ਵੇਲੇ ਤਕ ਜਿਹੜੇ ਖਿਅਤਾ ਦਾ ਪਤਾ ਲਗਾ ਹੈ, ਉਨ੍ਹਾਂ ਸਭਨਾਂ ਵਿਚੋਂ ਨੈਨਸੀ ਦਾ ਖ਼ਿਆਤ ਨਿਰਸੰਦੇਹ ਹੀ ਸਭ ਤੋਂ ਵੱਧ ਵਿਸਤਾਰ ਪੂਰਣ ਅਤੇ ਵਿਸ਼ਵਾਸਜਨਕ ਹੈ।

ਦੋ ਹੋਰ ਇਤਿਹਾਸਕਾਰਾਂ, ਭਾਵ ਗੌਰੀ ਸ਼ੰਕਰ ਐਚ. ਓਝਾ ਅਤੇ ਕਵੀਰਾਜ ਸ਼ਿਆਮਲ ਦਾਸ ਦੇ ਨਾਂ ਵਰਣਨਯੋਗ ਹਨ। ਗੌਰੀ ਸ਼ੰਕਰ ਓਝਾ ਨੇ ਰਾਜਸਥਾਨ ਦਾ ਵਿਸਤਾਰਪੂਰਣ ਅਤੇ ਵਿਆਪਕ ਇਤਿਹਾਸ ਲਿਖਿਆ ਹੈ। ਇਹ ਇਕ ਬਹੁਤ ਹੀ ਵੱਡਾ ਗ੍ਰੰਥ ਹੈ। ਕਵੀਰਾਜ ਸ਼ਿਆਮਲ ਦਾਸ ਨੇ ਆਪਣੇ ਪ੍ਰਸਿੱਧ ਗ੍ਰੰਥ 'ਵੀਰ-ਵਿਨੋਦ' ਦੀ ਰਚਨਾ ਕਰਕੇ ਰਾਜਸਥਾਨ ਦੇ ਇਤਿਹਾਸ ਵਿਚ ਬਹੁਤ ਵੱਡੀ ਦੇਣ ਦਿਤੀ ਹੈ। ਇਸ ਨੇ ਆਪਣੀ ਇਸ ਪੁਸਤਕ ਲਈ ਸਾਮਗ੍ਰੀ ਫ਼ਾਰਸੀ ਅਤੇ ਰਾਜਪੂਤੀ ਸਰੋਤਾਂ ਤੋਂ ਪ੍ਰਾਪਤ ਕੀਤੀ ਸੀ। ਹਰ ਬਿਲਾਸ ਸ਼ਾਰਦਾ ਦੇ ਅੰਗਰੇਜ਼ੀ ਵਿਚ ਲਿਖੇ ਪ੍ਰਬੰਧ ਵੀ ਰਾਜਸਥਾਨ ਦੇ ਇਤਿਹਾਸ ਉੱਤੇ ਮਹੱਤਵਪੂਰਣ ਰੌਸ਼ਨੀ ਪਾਂਦੇ ਹਨ। ਹੋਰ ਵੀ ਅਨੇਕ ਵਿਦਵਾਨਾਂ ਨੇ ਰਾਜਸਥਾਨ ਦੇ ਇਤਿਹਾਸ ਦੇ ਭਿੰਨ ਭਿੰਨ ਪੱਖਾਂ ਤੇ ਕਾਫ਼ੀ ਰੌਸ਼ਨੀ ਪਾਈ ਹੈ।

## ਭਾਰਤ ਦੇ ਇਤਿਹਾਸ ਵਿਚ ਰਾਜਸਥਾਨ ਦਾ ਯੋਗਦਾਨ

ਰਾਜਸਥਾਨ ਦੀਆਂ ਜੜ੍ਹਾਂ ਉਸ ਦੇ ਅਤੀਤ ਵਿਚ ਬਹੁਤ ਡੂੰਘੀਆਂ ਹਨ। ਬੀਕਾਨੇਰ ਦੇ ਉੱਤਰੀ ਭਾਗ 'ਚੋਂ ਪ੍ਰਾਪਤ ਪੂਰਵ-ਇਤਿਹਾਸਿਕ ਪੁਰਾਵਸ਼ੇਸ਼ਾਂ ਤੋਂ ਪਤਾ ਲਗਾ ਹੈ ਕਿ ਇਥੇ ਪੱਥਰ ਯੁਗ ਦੀ ਸੰਸਕਿਤ੍ਰੀ ਵੀ ਹੈ ਸੀ ਤੇ ਹੜੱਪਾਂ ਨਾਲ ਮਿਲਦੀ ਜੁਲਦੀ ਕੋਈ ਸਭਿਅਤਾ ਵੀ ਮੌਜੂਦ ਸੀ। ਪੁਰਾਤੱਤਵੀ ਖੁਦਾਈਆ ਤੇ ਇਸ ਤਰ੍ਹਾਂ ਦੀਆਂ ਹੋਰ ਖੋਜਾਂ ਤੋਂ ਇਸ ਗੱਲ ਦੇ ਬਹੁਤ ਪ੍ਰਮਾਣ ਮਿਲਦੇ ਹਨ ਕਿ ਰਾਜਸਥਾਨ ਵਿਚ ਕਦੀ ਬੋਧ ਧਰਮ ਵੀ ਫੈਲਿਆ ਸੀ। ਪਰ ਰਾਜਸਥਾਨ ਦਾ ਮਹੱਤਵ ਤਾ ਰਾਜਪੂਤ ਰਾਜ ਘਰਾਨਿਆਂ ਦੇ ਸ਼ੁਰੂ ਹੋਣ ਦੇ ਨਾਲ ਨਾਲ ਹੀ ਵਧਣਾ ਸ਼ੁਰੂ ਹੋਇਆਂ ਸੀ। ਭਾਰਤ ਵਿਚ ਮੁਸਲ-ਮਾਨਾਂ ਦਾ ਆਉਣਾ ਵੀ ਤਕਰੀਬਨ ਇਸੇ ਵੇਲੇ ਹੀ ਸ਼ੁਰੂ ਹੋਇਆ ਸੀ। ਕਈ ਸਦੀਆਂ ਤਕ ਤਾਂ ਇਨ੍ਹਾਂ ਰਾਜਪੂਤ ਰਾਜਿਆਂ ਨੂੰ ਬੜੀ ਕਠਨ ਜ਼ਿੰਮੇਵਾਰੀ ਨਿਭਾਉਣੀ ਪਈ, ਭਾਵ ਹਿੰਦੂ ਧਰਮ ਦੀ ਰਖਿਆ, ਹਿੰਦੂ ਸੰਸਕ੍ਰਿਤੀ ਦੀ ਸਰਪਰਸਤੀ, ਹਿੰਦੂ ਪਰੰਪਰਾ ਨੂੰ ਕਾਇਮ ਰਖਣ ਅਤੇ ਬਾਰ ਬਾਰ ਮੁਸਲਮਾਨਾਂ ਵਲੋਂ ਹੋਣ ਵਾਲੇ ਹਮਲਿਆਂ ਤੋਂ ਭਾਰਤ ਦੀ ਰੱਖਿਆ ਦੀ ਜ਼ਿੰਮੇਵਾਰੀ। ਇਸ ਜ਼ਿੰਮੇਵਾਰੀ ਦੇ ਨਿਭਾਉਣ ਵਿਚ ਇਨ੍ਹਾਂ ਰਾਜਿਆਂ ਨੂੰ ਬਹੁਤ ਵੱਡੀਆਂ ਕਠਨਾਈਆਂ ਦਾ ਸਾਹਮਣਾ ਕਰਨਾ ਪੈਂਦਾ ਸੀ। ਮੁਸਲਮਾਨਾਂ ਦੀਆਂ ਫ਼ੌਜਾਂ ਇਨ੍ਹਾਂ ਦੇ ਇਲਾਕਿਆਂ ਨੂੰ ਕਈ ਵਾਰ ਬਿਲਕੁਲ ਹੀ ਤਬਾਹ ਕਰ ਦਿੰਦੀਆਂ ਸਨ ਤੇ ਇਨ੍ਹਾਂ ਦੇ ਕਿਲ੍ਹਿਆਂ ਤੇ ਕਬਜ਼ਾ ਕਰ ਲੈਂਦੀਆਂ ਸਨ। ਪਰ ਇਨ੍ਹਾਂ ਦਾ ਮਰਦਾਊਪਣ ਅਤੇ ਇਨ੍ਹਾਂ ਦਾ ਸਵੈ-ਅਭਿਮਾਨ ਇੰਨੇ ਵਿਲੱਖਣ ਸਨ ਕਿ ਕਈ ਵਾਰ ਮਾਰ ਖਾਣ ਦੇ ਬਾਵਜੂਦ ਵੀ ਇਹ ਹਾਰ ਮੰਨਣ ਲਈ ਤਿਆਰ ਨਹੀਂ ਸਨ ਹੁੰਦੇ। ਇਸੇ ਲਈ ਤਾਂ ਕਰਨਲ ਟਾਡ ਨੇ ਉਨ੍ਹਾਂ ਦੀ ਪ੍ਰਸ਼ੰਸਾ ਵਿਚ ਲਿਖਿਆ ਹੈ ਕਿ "ਕਈ ਸਦੀਆਂ ਤੱਕ ਚੱਲਣ ਵਾਲੀ ਇੰਨੀ ਭਿਆਨਕ ਦੁਰਗਤੀ ਵਿਚ ਵੀ, ਆਪਣੇ ਬਾਪ-

ਦਾਦਾ ਦੀ ਸਭਿਅਤਾ, ਉਨ੍ਹਾਂ ਦੀਆਂ ਭਾਵਨਾਵਾਂ ਤੇ ਉਨ੍ਹਾਂ ਦੇ ਰੀਤੀ-ਰਿਵਾਜਾਂ ਨੂੰ ਕਾਇਮ ਜਿਸ ਤਰ੍ਹਾਂ ਇਨ੍ਹਾਂ ਅਣਖੀਲੇ ਰਾਜਪੂਤਾਂ ਨੇ ਰੱਖਿਆ, ਉਸ ਦੀ ਮਿਸਾਲ ਕੀ ਦੁਨੀਆਂ ਦੇ ਕਿਸੇ ਹੋਰ ਦੇਸ ਵਿਚ ਮਿਲ ਸਕਦੀ ਹੈ ?......ਮਾਨਵ ਜਾਤੀ ਦੇ ਇਤਿਹਾਸ ਵਿਚ ਕੇਵਲ ਰਾਜਸਥਾਨ ਦੇ ਇਨ੍ਹਾਂ ਰਾਜਪੂਤਾਂ ਦੀ ਹੀ ਇਕ ਅਜਿਹੀ ਮਿਸਾਲ ਹੈ, ਜਿਸ ਨੇ ਬਰਬਰਤਾ ਦੇ ਕਠੋਰ ਤੋਂ ਕਠੋਰ ਅਤਿਆਚਾਰਾਂ ਨੂੰ ਸਹਿੰਦੇ ਹੋਏ, ਬਿਲਕੁਲ ਹੀ ਤਬਾਹ ਹੋ ਜਾਣ ਦੇ ਬਾਵਜੂਦ ਵੀ, ਉਸ ਜੂਲੇ ਨੂੰ ਗਲੋਂ ਉਤਾਰ ਮਾਰਿਆ ਤੇ ਪੂਰੇ ਜੋਸ਼ ਨਾਲ ਮੁੜ ਛਾਤੀ ਤਾਣ ਕੇ ਖਲੋ ਗਏ ਤੇ ਆਪਣੀ ਮੁਸੀਬਤ ਨੂੰ ਹੀ ਆਪਣੇ ਉਤਸਾਹ ਦਾ ਕਾਰਨ ਬਣਾਇਆ।"[5] ਪਰ ਜਦੋਂ ਅਕਬਰ ਨੇ ਆਪਣੀ ਉਦਾਰ ਨੀਤੀ ਦੁਆਰਾ ਆਪਣੇ ਪੱਕੇ ਦੁਸ਼ਮਨਾ ਨੂੰ ਵੀ ਆਪਣੇ ਗਹਿਰੇ ਦੋਸਤ ਬਣਾ ਲਿਆ, ਤਾਂ ਮੁੱਖ ਰਾਜਪੂਤ ਸਰਦਾਰਾਂ ਨੇ ਵੀ ਆਪਣੇ ਰਾਜਨੀਤਕ ਦ੍ਰਿਸ਼ਟੀਕੋਣ ਨੂੰ ਬਦਲ ਲਿਆ ਤੇ ਦਿਲੋਂ ਜਾਨੋਂ ਮੁਗ਼ਲ ਸਲਤਨਤ ਦੇ ਸਮਰਥਕ ਬਣ ਗਏ। ਮਾਨ ਸਿੰਘ, ਜਸਵੰਤ ਸਿੰਘ, ਮਿਰਜ਼ਾ ਰਾਜਾ ਜੈ ਸਿੰਘ, ਅਜੀਤ ਸਿੰਘ ਅਤੇ ਅਭੈ ਸਿੰਘ ਵਰਗੇ ਪ੍ਰਸਿੱਧ ਸੈਨਿਕਾਂ ਅਤੇ ਨੀਤੀਵਾਨਾਂ ਨੇ ਮੁਗ਼ਲ ਰਾਜ ਦੀ ਰਾਜਨੀਤੀ ਵਿਚ ਬਹੁਤ ਮਹੱਤਵਪੂਰਣ ਰੋਲ ਅਦਾ ਕੀਤੇ। ਰਾਜਸਥਾਨ ਦੀ ਸੰਸਕ੍ਰਿਤੀ ਅਤੇ ਸਭਿਅਤਾ ਵਿਚ ਚੰਗਾ ਚੋਖਾ ਵਾਧਾ ਹੋਇਆ। ਕਿਸੇ ਨੇ ਇਹ ਠੀਕ ਹੀ ਆਖਿਆ ਹੈ ਕਿ ਰਾਜਪੂਤ ਸਭਿਅਤਾ ਦਾ ਸਵਰਨ ਯੁਗ, ਮੁਗ਼ਲ ਰਾਜ ਦੀ ਕਿਸਮਤ ਨਾਲ ਬੜੇ ਨਿਕਟੀ ਰੂਪ ਵਿਚ ਜੁੜਿਆ ਹੋਇਆ ਸੀ। ਪਰ ਰਾਜਪੂਤਾਂ ਦੀ ਇਨ੍ਹਾਂ ਦਿਨਾਂ ਦੀ ਕੀਰਤੀ ਦੇ ਸਿਖ਼ਰ ਉਤੇ ਵੀ ਰਾਜਪੂਤੀ ਸਵਾਧੀਨਤਾ ਦੀ ਪੁਰਾਣੀ ਪਰੰਪਰਾ ਅਜੇ ਉੱਕਾ ਹੀ ਖ਼ਤਮ ਨਹੀਂ ਸੀ ਹੋਈ। ਇਸ ਪਰੰਪਰਾ ਨੂੰ ਜਾਰੀ ਰੱਖਣ ਦਾ ਸਿਹਰਾ ਮੇਵਾੜ ਦੇ ਰਾਜਿਆਂ ਸਿਰ ਹੈ। ਮਹਾਰਾਣਾ ਪ੍ਰਤਾਪ ਨੇ ਅਖ਼ੀਰ ਤਕ ਅਕਬਰ ਦੀ ਅਧੀਨਗੀ ਨਹੀਂ ਸੀ ਕਬੂਲੀ। ਉਸ ਦੇ ਇਕ ਉਤਰਅਧਿਕਾਰੀ ਰਾਜ ਸਿੰਘ ਨੇ ਰਾਜਪੂਤਾਂ ਦੇ ਚਿਰਾਂ ਤੋਂ ਪਿਆਰੇ ਹੱਕਾਂ ਨੂੰ ਔਰੰਗਜੇਬ ਦੇ ਚੁੰਗਲ ਤੋਂ ਛੁਡਾਣ ਲਈ ਰਾਜਪੂਤਾ ਦੇ ਇਕ ਸੰਘ ਦੀ ਸਥਾਪਨਾ ਕੀਤੀ ਤੇ ਖੁਦ ਉਸ ਦਾ ਮੋਹਰੀ ਬਣਿਆ। ਮੁਗ਼ਲ ਰਾਜ ਦੇ ਪਤਨ ਦੇ ਨਾਲ ਨਾਲ ਹੀ ਰਾਜਸਥਾਨ ਦੇ ਵੀ ਬੁਰੇ ਦਿਨ ਆ ਗਏ। ਮਰਾਠਿਆਂ ਅਤੇ ਪਿੰਡਾਰੀਆਂ ਦੇ ਹਮਲਿਆਂ ਨੇ ਰਾਜਪੂਤ ਰਿਆਸਤਾਂ ਨੂੰ ਬਿਲਕੁਲ ਨਿਤਾਣਾ ਕਰ ਦਿਤਾ। ਇਸ ਅਰਾਜਕਤਾ ਦਾ ਅੰਤ 1818 ਵਿਚ ਹੋਇਆ, ਜੱਦ ਮਰਾਠਿਆਂ ਦੀ ਤੀਜੀ ਲੜਾਈ ਦੇ ਬਾਅਦ ਬ੍ਰਿਟਿਸ਼ ਸਰਕਾਰ ਨੇ ਇਨ੍ਹਾਂ ਰਿਆਸਤਾ ਨੂੰ ਸਿੰਧੀਆਂ ਅਤੇ ਹੋਲਕਰ ਦੀ ਸਰਪਰਸਤੀ ਤੋਂ ਛੁਟਕਾਰਾ ਦਵਾ ਕੇ ਆਪਣੀ ਰੱਖਿਆ ਹੇਠ ਲੈ ਲਿਆ। ਇਸ ਦੇ ਬਾਅਦ ਰਾਜਸਥਾਨ ਬ੍ਰਿਟਿਸ਼ ਹਕੂਮਤ ਦੀ ਛਤਰ ਛਾਇਆ ਹੇਠ ਇਕ ਬਿਲਕੁਲ ਹੀ ਅਲਗ ਥਲਗ ਪ੍ਰਦੇਸ਼ ਬਣ ਗਿਆ ਤੇ ਬਾਕੀ ਭਾਰਤ ਦੀਆਂ ਮੁਖ ਵਿਚਾਰਧਾਰਾਵਾਂ ਨਾਲ ਇਸ ਦਾ ਕੋਈ ਸੰਬੰਧ ਕਾਇਮ ਨਾ

ਰਿਹਾ । ਇਸ ਦਾ ਨਤੀਜਾ ਇਹ ਹੋਇਆ ਕਿ ਭਾਰਤ ਨੇ ਜੱਦ 1947 ਵਿਚ ਸੁਤੰਤਰਤਾ ਪ੍ਰਾਪਤ ਕੀਤੀ ਤਾਂ ਬਰਤਾਨਵੀ ਰਾਜ ਹੇਠਲੇ ਪ੍ਰਗਤੀਸ਼ੀਲ ਸੂਬੇ ਰਾਜਨੀਤਕ ਜਾਗ੍ਰਿਤੀ ਅਤੇ ਪਦਾਰਥਕ ਪ੍ਰਗਤੀ ਦੇ ਪੱਖੋਂ ਰਾਜਸਥਾਨ ਨਾਲੋਂ ਬਹੁਤ ਹੀ ਅੱਗੇ ਸਨ । ਇਸ ਸਮੇਂ ਰਾਜਸਥਾਨ ਵਿਚ 19 ਅਜਿਹੀਆਂ ਰਿਆਸਤਾਂ ਸਨ ਜਿਨ੍ਹਾਂ ਨੂੰ ਸਲਾਮੀ ਲੈਣ ਦਾ ਹੱਕ ਸੀ, ਤੇ ਤਿੰਨ ਅਜਿਹੀਆਂ ਸਨ ਜਿਨ੍ਹਾਂ ਨੂੰ ਇਹ ਹੱਕ ਪ੍ਰਾਪਤ ਨਹੀਂ ਸੀ। ਸੁਤੰਤਰਤਾ ਦੇ ਬਾਅਦ ਇਨ੍ਹਾਂ ਸਾਰੇ ਰਾਜਾਂ ਦੇ ਏਕੀਕਰਨ ਦਾ ਕੰਮ ਹੱਥ ਵਿਚ ਲਿਆ ਗਿਆ । ਅਜਮੇਰ-ਮੇਰਵਾੜਾ ਦਾ ਥੋੜਾ ਜਿਹਾ ਇਲਾਕਾ ਹੀ ਭਾਰਤੀ ਇਲਾਕਾ ਸੀ ਤੇ ਬਾਕੀ ਦਾ ਸਾਰਾ ਹੀ ਰਾਜਸਥਾਨ ਇਨ੍ਹਾਂ ਰਿਆਸਤਾਂ ਵਿਚ ਵੰਡਿਆ ਹੋਇਆ ਸੀ । ਹੁਣ ਇਨ੍ਹਾਂ ਸਭ ਰਿਆਸਤਾਂ ਨੂੰ ਮਿਲਾ ਕੇ ਇਕ ਗਠਿਤ ਰਾਜ ਦੇ ਰੂਪ ਵਿਚ ਬਦਲ ਦਿਤਾ ਗਿਆ । ਇਸ ਤਰ੍ਹਾਂ ਕਈ ਤਰ੍ਹਾਂ ਦੀਆਂ ਇਲਾਕਾਈ ਤੰਗਦਿਲੀਆਂ ਦੇ ਬਾਵਜੂਦ ਵੀ ਇਹ ਕੰਮ ਸਿਰੇ ਚੜ੍ਹ ਗਿਆ । ਇਨ੍ਹਾਂ ਰਾਜਾਂ ਦੇ ਏਕੀਕਰਨ ਦਾ ਇਹ ਕੰਮ ਸੱਤ ਪੜਾਵਾਂ ਵਿਚ ਪੂਰਾ ਕੀਤਾ ਜਾ ਸਕਿਆ ਸੀ।

## ਮਵਾੜ

ਸਵਾਧੀਨਤਾ ਦੀ ਪਰੰਪਰਾ ਨੂੰ ਕਾਇਮ ਰੱਖਣ ਵਾਲੀਆਂ ਰਾਜਪੂਤ ਰਿਆਸਤਾਂ ਵਿਚੋਂ, ਸਭ ਤੋਂ ਉੱਚਾ ਸਥਾਨ ਨਿਰਸੰਦੇਹ ਮੇਵਾੜ ਦਾ ਹੈ। ਮੁਸਲਮਾਨਾਂ ਦੀਆਂ ਬਹੁਤ ਵਧੀਆ ਹਥਿਆਰਾਂ ਨਾਲ ਲੈਸ ਫ਼ੌਜਾਂ ਦਾ ਡਟ ਕੇ ਬਹੁਤ ਲੰਮੇ ਸਮੇਂ ਤੱਕ ਮੁਕਾਬਲਾ ਕਰੀ ਜਾਣ ਦਾ ਗੌਰਵ ਕੇਵਲ ਮੇਵਾੜ ਹੀ ਕਰ ਸਕਦਾ ਹੈ। ਇਸ ਵਾਸਤੇ ਮੇਵਾੜ ਨੂੰ ਬਹੁਤ ਜ਼ਿਆਦਾ ਕੀਮਤ ਚੁਕਾਣੀ ਪਈ ਸੀ। ਮੇਵਾੜ ਦੇ ਗੜ੍ਹ, ਚਿਤੌੜ ਉੱਤੇ ਦੁਸ਼ਮਨ ਨੇ ਤਿੰਨ ਵਾਰ ਕਬਜ਼ਾ ਕੀਤਾ ਤੇ ਇਸ ਨੂੰ ਬਹੁਤ ਬੁਰੀ ਤਰ੍ਹਾਂ ਲੁਟਿਆ ਖਸੁੱਟਿਆ ਗਿਆ। ਬਾਅਦ ਵਿਚ ਵੀ ਮੇਵਾੜ ਨੇ ਔਰੰਗਜ਼ੇਬ ਦੀਆਂ ਕਿਤੇ ਵਧੀਕ ਸ਼ਕਤੀਸ਼ਾਲੀ ਫ਼ੌਜਾਂ ਦਾ ਮੁਕਾਬਲਾ ਕਰਨ ਵਿਚ ਵੀ ਬਹੁਤ ਮਹੱਤਵਪੂਰਣ ਭੂਮਿਕਾ ਨਿਭਾਹੀ। ਮੇਵਾੜ ਦੀ ਕਹਾਣੀ ਨਿਸਚੇ ਹੀ ਸੂਰਬੀਰਤਾ ਅਤੇ ਹੌਸਲੇ ਦੀ ਦਿਲ ਹਿਲਾ ਦੇਣ ਵਾਲੀ ਕਹਾਣੀ ਹੈ।

ਮੇਵਾੜ ਦੇ ਗਹਿਲੌਤ (ਜਿਨ੍ਹਾਂ ਨੂੰ ਬਾਅਦ ਵਿਚ ਸ਼ਿਸ਼ੋਧੀਆ ਆਖਿਆ ਜਾਣ ਲਗ ਪਿਆ) ਆਪਣੇ ਆਪ ਨੂੰ ਰਮਾਇਣ ਦੀ ਕਥਾ ਦੇ ਨਾਇਕ ਸ੍ਰੀ ਰਾਮ ਦੀ ਵੰਸ਼ ਵਿਚੋਂ ਮੰਨਦੇ ਹਨ। ਪਰ ਇਤਿਹਾਸ ਤੇ ਆਧੁਨਿਕ ਦ੍ਰਿਸ਼ਟੀ ਅਨੁਸਾਰ ਵਿਚਾਰ ਕਰਨ ਵਾਲਿਆਂ ਵਿਚੋਂ ਕੁਝ ਕੁ ਵਿਦਵਾਨਾਂ ਦਾ ਵਿਚਾਰ ਹੈ ਕਿ ਇਨ੍ਹਾਂ ਲੋਕਾਂ ਦਾ ਸੰਬੰਧ ਗੁਪਤ ਸਾਮਰਾਜ ਦੇ ਅਖ਼ੀਰ ਤੇ, ਭਾਰਤ ਉੱਤੇ ਚੜ੍ਹਾਈ ਕਰਨ ਵਾਲੇ ਵਿਦੇਸ਼ੀਆਂ ਨਾਲ ਹੈ। ਵੈਸੇ ਇਸ ਵੰਸ਼-ਪਰੰਪਰਾ ਦੀ ਸਥਾਪਨਾ ਬਾਪਾ ਤੋਂ ਮੰਨੀ ਜਾਂਦੀ ਹੈ, ਜਿਸ ਦਾ

ਜੀਵਨ ਕਾਲ ਅੱਠਵੀਂ ਸਦੀ ਦਾ ਪਹਿਲਾ ਅੱਧ ਆਖਿਆ ਜਾਂਦਾ ਹੈ। ਵੈਸੇ ਤਾਂ ਬਾਪਾ ਦੇ ਜੀਵਨ ਦੀਆਂ ਘਟਨਾਵਾਂ ਬਾਰੇ ਨਿਸਚਿਤ ਰੂਪ ਵਿਚ ਕੁਝ ਵੀ ਨਹੀਂ ਕਿਹਾ ਜਾ ਸਕਦਾ, ਪਰ ਇਉਂ ਵਿਖਾਈ ਦਿੰਦਾ ਹੈ ਕਿ ਉਸ ਨੇ ਆਪਣਾ ਕੋਈ ਰਾਜ ਸਥਾਪਿਤ ਕੀਤਾ ਸੀ ਤੇ ਚਿਤੌੜ ਨੂੰ ਉਸ ਦੀ ਰਾਜਧਾਨੀ ਬਣਾਇਆ ਸੀ। ਸਮਾਂ ਪਾ ਕੇ ਇਸ ਰਾਜ ਨੇ ਅਨੇਕਾਂ ਜੋਧਿਆਂ ਨੂੰ ਜਨਮ ਦਿਤਾ ਤੇ ਇਹ ਸੂਰਬੀਰਤਾ ਦੀ ਜਨਮ-ਭੂਮੀ ਸਾਬਤ ਹੋਇਆ।

ਮੇਵਾੜ ਦੇ ਪ੍ਰਾਚੀਨ ਇਤਿਹਾਸ ਬਾਰੇ ਕੋਈ ਬਹੁਤੀ ਜਾਣਕਾਰੀ ਪ੍ਰਾਪਤ ਨਹੀਂ, ਪਰ ਇਹ ਸਪਸ਼ਟ ਹੀ ਹੈ ਕਿ ਹੌਲੀ ਹੌਲੀ ਮੇਵਾੜ ਦੇ ਦਬਦਬੇ ਅਤੇ ਸ਼ਕਤੀ ਵਿਚ ਵਾਧਾ ਹੁੰਦਾ ਰਿਹਾ, ਤੇ ਜੱਦ ਦਿੱਲੀ ਤੇ ਮੁਸਲਮਾਨਾਂ ਦਾ ਕਬਜ਼ਾ ਹੋ ਗਿਆ ਤਾਂ ਉਸ ਸਮੇਂ ਮੇਵਾੜ ਇਨ੍ਹਾਂ ਮੁਸਲਮਾਨਾਂ ਦੇ ਹੜ੍ਹ ਨੂੰ ਰੋਕਣ ਵਿਚ ਮਹੱਤਵਪੂਰਨ ਰੋਲ ਅਦਾ ਕਰਨ ਯੋਗ ਸ਼ਕਤੀ ਪ੍ਰਾਪਤ ਕਰ ਚੁਕਾ ਸੀ। ਸੰਨ 1192 ਵਿਚ ਦਿੱਲੀ ਅਤੇ ਅਜਮੇਰ ਦੇ ਰਾਜਾ ਪ੍ਰਿਥਵੀ ਰਾਜ ਚੋਹਾਨ ਦੀ ਹਾਰ ਅਤੇ ਮੌਤ ਦੇ ਬਾਅਦ ਮੁਸਲਮਾਨਾਂ ਦੀਆਂ ਜਿੱਤਾਂ ਦਾ ਸਿਲਸਿਲਾ ਜਾਰੀ ਰਿਹਾ ਤੇ ਹੌਲੀ ਹੌਲੀ ਤਕਰੀਬਨ ਸਾਰੇ ਹੀ ਉੱਤਰੀ ਭਾਰਤ ਉਤੇ ਉਨ੍ਹਾਂ ਦਾ ਕਬਜ਼ਾ ਹੋ ਗਿਆ। ਦਿੱਲੀ ਦੀ ਸ਼ਕਤੀਸ਼ਾਲੀ ਹਕੂਮਤ ਦੇ ਦਬਕੇ ਤੋਂ ਆਪਣੇ ਆਪ ਨੂੰ ਬਚਾਈ ਰਖਣ ਲਈ ਮੇਵਾੜ ਨੂੰ ਬਹੁਤ ਕਠਨਾਈਆਂ ਦਾ ਸਾਹਮਣਾ ਕਰਨਾ ਪਿਆ। ਅਲਤਮਸ਼ ਅਤੇ ਬਲਬਨ ਨੇ ਮੇਵਾੜ ਉਤੇ ਚੜ੍ਹਾਈਆਂ ਕੀਤੀਆਂ। ਪਰ ਇਹ ਸੰਘਰਸ਼ ਅਲਾਉੱਦੀਨ ਖਿਲਜੀ ਦੀ ਹਕੂਮਤ ਸਮੇਂ ਆਪਣੇ ਸਿਖਰ ਤੇ ਪੁੱਜ ਗਿਆ। ਅਲਾਉਦੀਨ ਦੀ ਸੰਗਠਨ-ਖ਼ਮਤਾ ਬਹੁਤ ਜ਼ਬਰਦਸਤ ਸੀ, ਇਸ ਲਈ ਉਹ ਚਿਤੌੜ ਦੁਆਲੇ ਆਪਣੀ ਨਾਕਾਬੰਦੀ ਨੂੰ ਕੱਸਦਾ ਹੀ ਗਿਆ। ਸ਼ਕਤੀਸਾਲੀ ਗੜ੍ਹਾਂ ਦੀ ਇਹ ਖ਼ੂਬੀ ਹੁੰਦੀ ਹੈ ਕਿ ਉਹ ਦੁਸ਼ਮਨ ਨੂੰ ਇਕ ਚੁੰਭਕ ਵਾਂਗ ਆਪਣੇ ਵੱਲ ਖਿਚਦੇ ਹਨ ਤੇ ਉਨ੍ਹਾਂ ਉਤੇ ਜੇ ਦੁਸ਼ਮਨ ਦਾ ਕਬਜ਼ਾ ਹੋ ਜਾਏ, ਤਾਂ ਇਸ ਦੇ ਅੰਦਰ ਘਿਰੀਆਂ ਫ਼ੌਜਾਂ ਨੂੰ ਆਪਣੀਆਂ ਜਾਨਾਂ ਦੇਣ ਲਈ ਮਜਬੂਰ ਹੋਣਾ ਪੈਂਦਾ ਹੈ। ਬਿਲਕੁਲ ਇਹ ਹੀ ਦੁਰਦਸ਼ਾ ਚਿਤੌੜ ਦੀ ਹੋਈ ਸੀ। ਮੁਸਲਮਾਨਾਂ ਨੇ ਜੱਦ ਇਸ ਉਤੇ ਸੰਨ 1303 ਵਿਚ ਕਬਜ਼ਾ ਕਰ ਲਿਆ ਤਾ ਇਸ ਅੰਦਰ ਇਕ ਘੋਰ ਹੱਤਿਆ ਕਾਂਡ ਵਾਪਰਿਆ। ਸਭ ਰਾਜਪੂਤ ਸੂਰਬੀਰਾਂ ਨੇ ਜੌਹਰ ਦੀ ਰਸਮ ਅਦਾ ਕਰਕੇ ਕੇਸਰੀਆ ਬਾਣਾ ਪਹਿਨ ਲਿਆ ਤੇ ਆਪਣੀਆਂ ਜਾਨਾਂ ਨੂੰ ਤਲੀਆਂ ਤੇ ਰੱਖ ਕੇ ਦੁਸ਼ਮਨ ਦੀਆਂ ਫ਼ੌਜਾਂ ਉਤੇ ਟੁੱਟ ਪਏ। ਇਹ ਸਭ ਜੋਧੇ ਲੜਦੇ ਲੜਦੇ ਸ਼ਹੀਦ ਹੋ ਗਏ ਤੇ ਗੜ੍ਹ ਦੇ ਅੰਦਰ ਦੀਆਂ ਇਸਤ੍ਰੀਆਂ ਅਤੇ ਬੱਚਿਆਂ ਨੇ ਆਪਣੇ ਸਰੀਰਾਂ ਨੂੰ ਅਗਨੀ ਦੀ ਭੇਟ ਕਰ ਦਿਤਾ। ਚਿਤੌੜ ਦੀ ਲੁੱਟਮਾਰ ਦੀ ਕਹਾਣੀ ਦਾ ਮੁੱਖ ਆਧਾਰ ਇਹ ਦੱਸਿਆ ਜਾਂਦਾ ਹੈ ਕਿ ਅਲਾਉੱਦੀਨ ਚਿਤੌੜ ਦੀ ਮਹਾਰਾਣੀ ਪਦਮਨੀ ਨੂੰ ਪ੍ਰਾਪਤ

ਕਰਨਾ ਚਾਹੁੰਦਾ ਸੀ। ਪਰ ਇਸ ਮਹਾਰਾਣੀ ਨੇ ਇਸ ਅਪਮਾਣ ਨਾਲੋਂ ਆਪਣੀ ਜਾਨ ਦੇ ਦੇਣੀ ਚੰਗੀ ਸਮਝੀ। ਹਾਲ ਦੀ ਇਤਿਹਾਸਿਕ ਖੋਜ ਨੇ ਪਦਮਨੀ ਸੰਬੰਧੀ ਇਸ ਕਹਾਣੀ ਦੀ ਸੱਚਾਈ ਨੂੰ ਸ਼ੱਕ ਵਿਚ ਪਾ ਦਿਤਾ ਹੈ। ਚਿਤੌੜ ਦੀ ਲੁੱਟਮਾਰ ਦੇ ਬਾਅਦ, ਅਲਾਉੱਦੀਨ ਖਿਲਜੀ ਨੇ ਚਿਤੌੜ ਆਪਣੇ ਪੁੱਤਰ ਖਿਜਰ ਖਾਂ ਦੇ ਹਵਾਲੇ ਕਰ ਦਿਤਾ। ਇਸ ਬਾਅਦ ਚਿਤੌੜ ਉਦੋਂ ਤੱਕ ਮੁਸਲਮਾਨਾਂ ਦੇ ਕਬਜ਼ੇ ਵਿਚ ਹੀ ਰਿਹਾ ਜਦ ਤਕ ਕਿ ਇਸ ਨੂੰ ਰਾਣਾ ਹਮੀਰ ਨੇ, ਮੁਹੰਮਦ ਤੁਗ਼ਲਕ ਦੀ ਹਕੂਮਤ ਸਮੇਂ ਮੁੜ ਆਜ਼ਾਦ ਨਾ ਕਰਾ ਲਿਆ।

ਦਿੱਲੀ ਦੀ ਸਲਤਨਤ ਦੇ ਬਿਖਰ ਜਾਣ ਅਤੇ ਮਾਲਵਾ ਤੇ ਗੁਜਰਾਤ ਵਿਚ ਮੁਕਾਬਲਤਨ ਘਟ ਸ਼ਕਤੀਸ਼ਾਲੀ ਸੁਲਤਾਨਾਂ ਦੀਆਂ ਹਕੂਮਤਾਂ ਦੇ ਕਾਇਮ ਹੋ ਜਾਣ ਉਤੇ, ਮਵਾੜ ਨੂੰ ਭਾਰਤ ਦੇ ਇਤਿਹਾਸ ਵਿਚ ਵਧੀਕ ਮਹੱਤਵਪੂਰਣ ਰੋਲ ਅਦਾ ਕਰਨ ਦੇ ਹੋਰ ਮੌਕੇ ਮਿਲ ਗਏ। ਪੰਦਰ੍ਹਵੀਂ ਸਦੀ ਵਿਚ (ਲਗਪਗ ਸੰਨ 1433 ਤੋਂ 1468 ਤਕ) ਰਾਣਾ ਕੁੰਭ ਦੇ ਰਾਜ ਸਮੇਂ ਮੇਵਾੜ ਬਹੁਤ ਸ਼ਕਤੀਸ਼ਾਲੀ ਰਾਜ ਬਣ ਗਿਆ ਸੀ। ਰਾਣਾ ਕੁੰਭ ਨੇ ਮਾਲਵਾ ਅਤੇ ਗੁਜਰਾਤ ਦੇ ਸੁਲਤਾਨਾਂ ਵਿਰੁਧ ਲੜਾਈਆਂ ਲੜੀਆਂ। ਉਸ ਨੂੰ ਆਪਣੀ ਹਰ ਮੁਹਿੰਮ ਵਿਚ ਕਾਮਯਾਬੀ ਤਾਂ ਬੇਸ਼ਕ ਨਾ ਹੋਈ, ਪਰ ਉਹ ਆਪਣੇ ਲਾਲਸੀ ਪੜੋਸੀਆਂ ਤੋਂ ਆਪਣੇ ਰਾਜ ਦੀ ਰੱਖਿਆ ਵਿਚ ਨਿਸਚੇ ਹੀ ਸਫ਼ਲ ਰਿਹਾ। ਰਾਣਾ ਕੁੰਭ ਨੇ ਕਈ ਗੜ੍ਹ ਬਣਵਾਏ, ਜਿਨ੍ਹਾਂ ਵਿਚੋਂ ਸਭ ਤੋਂ ਵੱਧ ਮਹੱਤਵਪੂਰਣ ਕੁੰਭਲਗੜ੍ਹ ਦਾ ਕਿਲ੍ਹਾ ਸੀ, ਜੋ "ਫ਼ੌਜੀ ਮਹੱਤਵ ਦੀ ਦ੍ਰਿਸ਼ਟੀ ਤੋਂ ਜਾਂ ਇਤਿਹਾਸਿਕ ਪ੍ਰਸਿੱਧੀ ਵਿਚ ਕਿਸੇ ਹੋਰ ਕਿਲ੍ਹੇ ਨਾਲੋਂ ਘੱਟ ਨਹੀਂ।"[6] ਕੁੰਭ ਦੇ ਜੈ ਸਤੰਭ ਦੀ, ਜਿਸ ਨੂੰ ਕੀਰਤੀ ਸਤੰਭ ਵੀ ਆਖਿਆ ਜਾਂਦਾ ਹੈ, ਮੇਵਾੜ ਦੇ ਸਰਵੋਤਮ ਸਮਾਰਕਾਂ ਵਿਚ ਗਿਣਤੀ ਹੁੰਦੀ ਹੈ। ਰਾਣਾ ਕੁੰਭ ਕਵੀ, ਵਿਦਵਾਨ ਅਤੇ ਬਹੁਤ ਅੱਛਾ ਸੰਗੀਤ ਸ਼ਾਸਤ੍ਰੀ ਸੀ। ਉਸ ਨੇ ਕਲਾ ਅਤੇ ਸਾਹਿਤ ਨੂੰ ਉਤਸਾਹਿਤ ਕੀਤਾ। ਇਸ ਤਰ੍ਹਾਂ ਉਸ ਦੇ ਰਾਜ ਸਮੇਂ ਵਿਚ ਮੇਵਾੜ ਦੀ ਮਹੱਤਤਾ ਬਹੁਤ ਜ਼ਿਆਦਾ ਵੱਧ ਗਈ।

## ਰਾਣਾ ਸਾਂਗਾ

ਰਾਣਾ ਸੰਗਰਾਮ ਸਿੰਘ ਦੇ ਰਾਜ ਸਮੇਂ (ਸੰਨ 1509–28) ਮੇਵਾੜ ਦਾ ਰਾਜ ਆਪਣੇ ਪੂਰੇ ਜੋਬਨ ਤੇ ਸੀ। ਰਾਣਾ ਸੰਗਰਾਮ ਸਿੰਘ ਆਮ ਤੌਰ ਤੇ ਰਾਣਾ ਸਾਂਗਾ ਦੇ ਨਾਂ ਨਾਲ ਪ੍ਰਸਿੱਧ ਹੈ। ਰਾਣਾ ਸਾਂਗਾ ਬਹੁਤ ਹੀ ਬਹਾਦਰ ਜੋਧਾ ਸੀ ਤੇ ਗੁਜਰਾਤ ਅਤੇ ਮਾਲਵੇ ਦੇ ਖਿਲਾਫ਼ ਜ਼ਬਰਦਸਤ ਲੜਾਈਆਂ ਲੜ ਕੇ ਇਸ ਜਲਦੀ ਹੀ ਆਪਣੀ ਧਾਂਕ ਜਮਾ ਲਈ ਸੀ। ਮਾਲਵਾ ਦੇ ਸੁਲਤਾਨ ਮਹਿਮੂਦ ਖਿਲਜੀ ਨੂੰ ਗੱਦੀ ਦਿਵਾਣ ਵਿਚ ਮੇਦਿਨੀ ਰਾਏ ਨਾਂ ਦੇ ਇਕ ਰਾਜਪੂਤ ਸਰਦਾਰ ਦਾ ਬਹੁਤ ਹੱਥ ਸੀ। ਇਸ

ਲਈ ਇਸ ਸਰਦਾਰ ਦਾ ਪ੍ਰਭਾਵ ਬਹੁਤ ਵੱਧ ਚੁਕਾ ਸੀ। ਮੇਦਿਨੀ ਰਾਏ ਨੇ ਵੱਡੀਆਂ ਵੱਡੀਆਂ ਸਰਕਾਰੀ ਪਦਵੀਆਂ ਉਤੇ ਹਿੰਦੂਆ ਨੂੰ ਲਗਾ ਕੇ ਆਪਣੀ ਸ਼ਕਤੀ ਵਧਾਉਣ ਦੀ ਕੋਸ਼ਿਸ਼ ਕੀਤੀ। ਇਸ ਨਾਲ ਮੁਸਲਮਾਨ ਅਮੀਰ ਉਮਰਾ ਉਸ ਦੇ ਖ਼ਿਲਾਫ਼ ਹੋ ਗਏ। ਆਪਣੇ ਵਜ਼ੀਰ ਦੀ ਵਧਦੀ ਹੋਈ ਸ਼ਕਤੀ ਨੂੰ ਰੋਕਣ ਤੋਂ ਅਸਮਰਥ ਰਹਿਣ ਕਾਰਨ ਆਖ਼ਰ ਸੁਲਤਾਨ ਨੂੰ ਨੱਸ ਕੇ ਗੁਜਰਾਤ ਜਾ ਕੇ ਉਥੋਂ ਦੇ ਨਵਾਬ ਮੁਜ਼ੱਫ਼ਰ ਸ਼ਾਹ ਦੀ ਸਹਾਇਤਾ ਮੰਗਣੀ ਪਈ, ਜੋ ਸੰਨ 1517 ਵਿਚ ਉਸ ਨੂੰ ਗੱਦੀ ਦਵਾਣ ਲਈ ਬਹੁਤ ਵੱਡੀ ਫ਼ੌਜ ਲੈ ਕੇ ਮਾਲਵੇ ਵੱਲ ਚਲ ਪਿਆ। ਮੇਦਿਨੀ ਰਾਏ ਨੇ ਰਾਣਾ ਸਾਂਗਾ ਤੋਂ ਸਹਾਇਤਾ ਮੰਗੀ। ਪਰ ਰਾਣਾ ਸਾਂਗਾ ਦੇ ਆਪਣੀਆਂ ਫ਼ੌਜਾਂ ਇਕੱਠੀਆਂ ਕਰਨ ਤੋਂ ਪਹਿਲਾਂ ਹੀ ਮੁਜ਼ੱਫਰ ਸ਼ਾਹ ਨੇ ਮਾਂਡੂ ਤੇ ਕਬਜਾ ਕਰ ਲਿਆ। ਇਸ ਜਿੱਤ ਦੇ ਨਸ਼ੇ ਵਿਚ ਮੁਜ਼ੱਫਰ ਸ਼ਾਹ ਰਾਣਾ ਸਾਂਗਾ ਦੀਆਂ ਵਧਦੀਆਂ ਆ ਰਹੀਆਂ ਫ਼ੌਜਾਂ ਦਾ ਮੁਕਾਬਲਾ ਕਰਨ ਦੀਆਂ ਤਿਆਰੀਆਂ ਵਿਚ ਜੁਟ ਗਿਆ। ਪਰ ਰਾਣਾ ਸਾਂਗਾ ਨੇ ਮੁਜ਼ੱਫਰ ਸ਼ਾਹ ਦੀਆਂ ਫ਼ੌਜਾਂ ਨਾਲ ਟੱਕਰ ਲਏ ਬਗੈਰ ਹੀ ਆਪਣੀਆਂ ਫ਼ੌਜਾਂ ਨੂੰ ਵਾਪਸ ਮੋੜ ਲੈਣਾ ਠੀਕ ਸਮਝਿਆ। ਇਸ ਸ਼ਕਤੀਸਾਲੀ ਪੜੋਸੀ ਨਵਾਬ ਨਾਲ ਟੱਕਰ ਲੈਣ ਤੋਂ ਪਹਿਲਾਂ, ਆਪਣੀ ਹਾਲਤ ਨੂੰ ਮਜ਼ਬੂਤ ਕਰ ਲੈਣਾ, ਰਾਣਾ ਸਾਂਗਾ ਨੂੰ ਠੀਕ ਜਾਪਿਆ। ਪਰ ਆਪਣੀ ਫ਼ੌਜੀ ਸ਼ਕਤੀ ਦੇ ਪ੍ਰਦਰਸ਼ਨ ਦਾ ਰਾਣਾ ਸਾਂਗਾ ਨੂੰ ਜਲਦੀ ਹੀ ਅਵਸਰ ਮਿਲ ਗਿਆ। ਸੰਨ 1519 ਵਿਚ ਜੱਦ ਮੁਜ਼ੱਫਰ ਸ਼ਾਹ ਗੁਜਰਾਤ ਵਾਪਸ ਚਲਾ ਗਿਆ ਤਾਂ ਮਹਿਮੂਦ ਖਿਲਜੀ ਦੀ ਸਹਾਇਤਾ ਲਈ ਆਪਣੀ ਬਹੁਤ ਸਾਰੀ ਘੋੜ ਸਵਾਰ ਫ਼ੌਜ ਪਿਛੇ ਹੀ ਛੱਡ ਗਿਆ। ਹੁਣ ਮਹਿਮੂਦ ਖਿਲਜੀ ਨੇ ਇਸ ਮੌਕੇ ਤੋਂ ਲਾਭ ਉਠਾ ਕੇ ਮੇਦਿਨੀ ਰਾਏ ਦੀ ਫ਼ੌਜ ਦੇ ਹੱਥਾਂ ਵਿਚਲੇ ਕੁਝ ਕਿਲ੍ਹਿਆਂ ਤੇ ਕਬਜ਼ਾ ਕਰ ਲੈਣ ਦੀ ਕੋਸਿਸ਼ ਕੀਤੀ। ਰਾਣਾ ਸਾਂਗਾ ਨੇ ਬਹੁਤ ਵੱਡੀ ਫ਼ੌਜ ਲੈ ਕੇ ਚੜ੍ਹਾਈ ਕਰ ਦਿਤੀ ਤੇ ਮਹਿਮੂਦ ਖਿਲਜੀ ਦੀਆਂ ਫ਼ੌਜਾਂ ਨੂੰ ਹਰਾ ਕੇ ਨਵਾਬ ਨੂੰ ਕੈਦ ਕਰ ਲਿਆ। ਰਾਣਾ ਸਾਂਗਾ ਨੇ ਆਪਣੇ ਸ਼ਾਹੀ ਕੈਦੀ ਨਾਲ ਬਹੁਤ ਅੱਛਾ ਸਲੂਕ ਕੀਤਾ, ਉਸ ਦੇ ਜ਼ਖਮਾਂ ਦਾ ਦਵਾ ਦਾਰੂ ਕਰਨ ਵਿਚ ਸਹਾਇਤਾ ਕੀਤੀ ਤੇ ਫਿਰ ਉਸ ਨੂੰ ਮੁਕਤ ਕਰ ਦਿਤਾ। ਇਕ ਹਾਰ ਚੁਕੇ ਦੁਸ਼ਮਨ ਨਾਲ ਇਸ ਤਰ੍ਹਾਂ ਦਾ ਉਦਾਰ ਵਿਵਹਾਰ ਕਰਕੇ, ਰਾਣਾ ਸਾਂਗਾ ਨੇ ਇਕ ਆਦਰਸ਼ ਪੇਸ਼ ਕੀਤਾ। ਇਸ ਤਰ੍ਹਾਂ ਕਰਨ ਵਿਚ ਵੈਸੇ ਵੀ ਰਾਣਾ ਸਾਂਗਾ ਨੇ ਬੁਧੀਮਾਨੀ ਤੋਂ ਕੰਮ ਲਿਆ, ਕਿਉਂਕਿ ਮੇਵਾੜ ਅਜੇ ਇੰਨਾ ਸ਼ਕਤੀ-ਸ਼ਾਲੀ ਨਹੀਂ ਸੀ ਹੋਇਆ ਕਿ ਉਹ ਮਾਲਵੇ ਨੂੰ ਆਪਣੇ ਕਬਜ਼ੇ ਵਿਚ ਰੱਖ ਕੇ ਸਭ ਮੁਸਲਮਾਨ ਪੜੋਸੀ ਨਵਾਬਾਂ ਦੀ ਸਾਂਝੀ ਦੁਸ਼ਮਨੀ ਦਾ ਮੁਕਾਬਲਾ ਕਰ ਸਕਦਾ।

ਮਾਲਵਾ ਅਤੇ ਗੁਜਰਾਤ ਦੇ ਮੁਸਲਮਾਨ ਸੁਲਤਾਨਾਂ ਨੂੰ ਆਪਣੇ ਅਧੀਨ ਕਰਨ ਦੀ ਰਾਣਾ ਸਾਂਗਾ ਦੀ ਜਦੋਜਹੱਦ ਦਾ, ਈਦਰ ਦੀ ਰਾਜ ਗੱਦੀ ਦੀ ਜਾਨਸ਼ੀਨੀ ਦੇ

ਝਗੜੇ ਨਾਲ ਬਹੁਤ ਪੇਚੀਦਾ ਸੰਬੰਧ ਸੀ। ਸੰਨ 1514 ਦੇ ਨੇੜੇ ਤੇੜੇ ਰਾਣਾ ਸਾਂਗਾ ਨੇ ਰਾਏਮਲ ਨੂੰ ਈਦਰ ਦੀ ਗੱਦੀ ਦਿਵਾਨ ਵਿਚ ਸਹਾਇਤਾ ਕੀਤੀ ਸੀ। ਰਾਏਮਲ ਦੇ ਵਿਰੋਧੀ ਭਾਰ ਮੱਲ ਨੇ ਗੁਜਰਾਤ ਦੇ ਨਵਾਬ ਮੁਜ਼ੱਫਰ ਸ਼ਾਹ ਤੋਂ ਸਹਾਇਤਾ ਮੰਗੀ। ਇਸ ਤਰ੍ਹਾਂ ਇਹ ਸੰਘਰਸ਼ ਲਾਜ਼ਮੀ ਹੋ ਗਿਆ। ਮੁਜ਼ੱਫਰ ਸ਼ਾਹ ਨੇ ਇਕ ਸ਼ਕਤੀਸ਼ਾਲੀ ਸੈਨਾ ਭਾਰ ਮੱਲ ਦੀ ਸਹਾਇਤਾ ਲਈ ਭੇਜ ਦਿਤੀ ਤੇ ਰਾਏਮਲ ਨੂੰ ਹਰਾ ਕੇ ਪਹਾੜੀਆਂ ਵਲ ਨਸਾ ਦਿਤਾ। ਰਾਣਾ ਸਾਂਗਾ ਨੇ 1517 ਵਿਚ ਮੁੜ ਰਾਏਮੱਲ ਦੀ ਸਹਾਇਤਾ ਕਰ ਕੇ ਉਸ ਨੂੰ ਗੱਦੀ ਤੇ ਬੈਠਾ ਦਿਤਾ। ਰਾਣਾ ਸਾਂਗਾ ਹੁਣ ਇੰਨੇ ਨਾਲ ਹੀ ਸੰਤੁਸ਼ਟ ਨਹੀਂ ਸੀ। ਉਸ ਨੇ ਕਈ ਹਮਲੇ ਲੁੱਟ-ਮਾਰ ਦੀ ਦ੍ਰਿਸ਼ਟੀ ਨਾਲ ਵੀ ਕੀਤੇ ਤੇ ਇਨ੍ਹਾਂ ਵਿਚ ਸਫਲਤਾ ਵੀ ਪ੍ਰਾਪਤ ਕੀਤੀ। ਰਾਣਾ ਸਾਂਗਾ ਨੇ ਈਦਰ ਤੇ ਕਬਜ਼ਾ ਕਰ ਲਿਆ, ਅਹਿਮਦ ਨਗਰ ਅਤੇ ਵਿਸ਼ਾਲ ਨਗਰ ਨੂੰ ਖ਼ੂਬ ਲੁੱਟਿਆ ਤੇ ਜਿਤ ਦੀ ਤੂਤੀ ਵਜਾਂਦਾ ਹੋਇਆ ਚਿਤੌੜ ਮੁੜ ਆਇਆ। ਇਸ ਉਤੇ ਮੁਜ਼ੱਫਰ ਸ਼ਾਹ ਨੇ ਇਕ ਬਹੁਤ ਵੱਡੀ ਫ਼ੌਜ ਭੇਜ ਕੇ ਮੰਦਸੌਰ ਦੇ ਕਿਲੇ ਨੂੰ ਘੇਰ ਲਿਆ। ਰਾਣਾ ਸਾਂਗਾ ਵੀ ਬਹੁਤ ਸਾਰੀ ਫ਼ੌਜ ਲੈ ਕੇ ਮੰਦਸੌਰ ਆ ਗਿਆ, ਪਰ ਗੁਜਰਾਤ ਦੇ ਮੁਜ਼ੱਫਰ ਸ਼ਾਹ ਅਤੇ ਮਾਲਵਾ ਦੇ ਮਹਿਮੂਦ ਖਿਲਜੀ ਦੀਆਂ ਸਾਂਝੀਆਂ ਫ਼ੌਜਾਂ ਨੂੰ ਹਰਾਉਣਾ ਰਾਣਾ ਲਈ ਮੁਸ਼ਕਲ ਹੋ ਗਿਆ। ਇਸ ਲਈ ਸ਼ਾਂਤੀਵਾਰਤਾ ਸ਼ੁਰੂ ਹੋ ਗਈ, ਜੋ ਸਫਲਤਾ ਪੂਰਵਕ ਸਿਰੇ ਚੜ੍ਹੀ।

ਇਸ ਦੌਰਾਨ ਰਾਣਾ ਸਾਂਗਾ ਦੀਆਂ ਸੁਲਤਾਨ ਇਬਰਾਹੀਮ ਲੋਧੀ ਨਾਲ ਵੀ ਕਈ ਛੋਟੀਆਂ ਮੋਟੀਆਂ ਲੜਾਈਆਂ ਹੁੰਦੀਆਂ ਰਹੀਆਂ ਸਨ, ਜੋ 1517 ਵਿਚ ਦਿੱਲੀ ਦੀ ਗੱਦੀ ਤੇ ਬੈਠਾ ਸੀ। ਇਸ ਸਮੇਂ ਸੁਲਤਾਨ ਦੇ ਕਈ ਅਮੀਰ ਉਸ ਦਾ ਵਿਰੋਧ ਕਰ ਰਹੇ ਸਨ, ਇਸ ਲਈ ਉਹ ਸਕੰਟ ਵਿਚ ਸੀ। ਰਾਣਾ ਸਾਂਗਾ ਨੇ ਇਸ ਮੌਕੇ ਤੋਂ ਲਾਭ ਉਠਾਇਆ ਤੇ ਚੰਦੇਰੀ ਦੇ ਕਿਲੇ ਤੇ ਹਮਲਾ ਕਰ ਕੇ ਇਸ ਨੂੰ ਆਪਣੇ ਕਬਜ਼ੇ ਵਿਚ ਕਰ ਲਿਆ। ਇਹ ਕਿਲਾ ਦਰਅਸਲ ਮਾਲਵਾ ਰਾਜ ਦੇ ਅਧੀਨ ਹੁੰਦਾ ਸੀ, ਪਰ ਸੁਲਤਾਨ ਸਿਕੰਦਰ ਲੋਧੀ ਨੇ ਇਸ ਤੇ ਕਬਜ਼ਾ ਕਰ ਲਿਆ ਹੋਇਆ ਸੀ। ਰਾਣਾ ਸਾਂਗਾ ਨੇ ਇਹ ਕਿਲਾ ਮੇਦਿਨੀ ਰਾਏ ਦੇ ਹਵਾਲੇ ਕਰ ਦਿਤਾ। ਇਬਰਾਹੀਮ ਲੋਧੀ ਲਈ ਇਸ ਨੂੰ ਬਰਦਾਸ਼ਤ ਕਰਨਾ ਬਹੁਤ ਹੀ ਔਖੀ ਗੱਲ ਸੀ, ਸੋ ਉਸ ਨੇ ਮਿਆਂ ਮਾਖਨ ਦੀ ਸਰਦਾਰੀ ਅਧੀਨ ਇਕ ਬਹੁਤ ਵੱਡੀ ਫ਼ੌਜ ਏਧਰ ਭੇਜ ਦਿਤੀ। ਰਾਣਾ ਸਾਂਗਾ ਨੇ ਸੁਲਤਾਨ ਦੀ ਫ਼ੌਜ ਨੂੰ ਹਰਾ ਦਿਤਾ ਤੇ ਮੁਸਲਮਾਨਾਂ ਦਾ ਬੀਯਾਨਾ ਤਕ ਪਿੱਛਾ ਕੀਤਾ।

ਰਾਣਾ ਸਾਂਗਾ ਅਧੀਨ ਮੇਵਾੜ ਇਕ ਬਹੁਤ ਵੱਡੀ ਸ਼ਕਤੀ ਬਣ ਚੁਕਾ ਸੀ। ਰਾਣਾ ਸਾਂਗਾ ਨੇ ਦਿੱਲੀ ਦੇ ਸੁਲਤਾਨ ਲੋਧੀ ਦੀਆਂ ਫ਼ੌਜਾਂ ਨੂੰ ਦੋ ਵਾਰ ਹਰਾਇਆ ਸੀ

ਤੇ ਚੰਦੇਰੀ ਅਤੇ ਬੀਯਾਨਾ ਵਰਗੇ ਥਾਵਾਂ ਨੂੰ ਆਪਣੇ ਕਬਜ਼ੇ ਹੇਠ ਕਰ ਲਿਆ ਸੀ। ਉਸ ਨੇ ਗੁਜਰਾਤ ਦੀਆਂ ਫ਼ੌਜਾਂ ਨੂੰ ਵੀ ਇਕ ਤੋਂ ਵਧੀਕ ਵਾਰ ਹਰਾ ਕੇ ਗੁਜਰਾਤ ਵਿਚ ਲੁੱਟਮਾਰ ਲਈ ਕਈ ਛਾਪੇ ਮਾਰੇ ਸਨ। ਮੁਜ਼ੱਫ਼ਰ ਸ਼ਾਹ ਦੀ ਮੌਤ ਦੇ ਬਾਅਦ, ਗੁਜਰਾਤ ਦੀ ਗੱਦੀ ਤੇ ਬਿਠਾਉਣ ਵਿਚ ਰਾਣਾ ਸਾਂਗਾ ਨੇ ਬਹਾਦਰ ਸ਼ਾਹ ਦੀ ਸਹਾਇਤਾ ਵੀ ਕੀਤੀ ਸੀ। ਮਾਲਵਾ ਵਿਚ ਤਾਂ ਰਾਣਾ ਸਾਂਗਾ ਦੀਆਂ ਜਿੱਤਾਂ ਹੋਰ ਵੀ ਸ਼ਾਨਦਾਰ ਸਨ। ਉਸ ਨੇ ਉਥੋਂ ਦੇ ਨਵਾਬ ਮਹਿਮੂਦ ਖ਼ਿਲਜੀ ਨੂੰ ਹਰਾ ਕੇ ਆਪਣਾ ਕੈਦੀ ਵੀ ਬਣਾ ਲਿਆ ਸੀ। ਰਾਜਸਥਾਨ ਦੇ ਬਹੁਤ ਸਾਰੇ ਇਲਾਕੇ ਉਤੇ ਵੀ ਰਾਣਾ ਸਾਗਾ ਦਾ ਦਬ-ਦਬਾ ਬੈਠ ਗਿਆ ਸੀ। ਈਦਰ ਅਤੇ ਡੰਗਰਪੁਰ ਉਤੇ ਉਸ ਦੇ ਬੈਠਾਏ ਹਾਕਮਾਂ ਦਾ ਕਬਜ਼ਾ ਸੀ। ਇਸ ਤਰ੍ਹਾਂ ਦੇ ਉਘੇ ਹੁਕਮਰਾਨ ਲਈ ਉੱਤਰੀ ਭਾਰਤ ਵਿਚ ਮੁੜ ਹਿੰਦੂ-ਰਾਜ ਸਥਾਪਤ ਕਰ ਦੇਣਾ ਵੀ ਸ਼ਾਇਦ ਮੁਸ਼ਕਲ ਨਾ ਹੁੰਦਾ। ਪਰ ਹੋਣੀ ਇਸ ਦੇ ਉਲਟ ਹੀ ਸੀ। ਇਸ ਰਾਣਾ ਸਾਂਗਾ ਤੋਂ ਵੀ ਬਹਾਦੁਰ ਇਕ ਜੋਧਾ ਮੈਦਾਨ ਵਿਚ ਉਤਰ ਆਇਆ ਤੇ ਉਸ ਨੇ ਰਾਣਾ ਸਾਂਗਾ ਦੀਆਂ ਵੱਡੀਆਂ ਵੱਡੀਆਂ ਯੋਜਨਾਵਾਂ ਨੂੰ ਚਕਨਾ ਚੂਰ ਕਰ ਦਿਤਾ। ਸੰਨ 1526 ਦੀ ਪਾਣੀਪਤ ਦੀ ਲੜਾਈ ਵਿਚ ਅਬਰਾਹੀਮ ਲੋਧੀ ਨੂੰ ਹਰਾ ਕੇ ਬਾਬਰ ਨੇ ਭਾਰਤ ਵਿਚ ਮੁਗ਼ਲ ਰਾਜ ਦੀ ਨੀਂਹ ਰਖੀ। ਇਸ ਦੇ ਇਕ ਸਾਲ ਬਾਅਦ ਹੀ ਉਸ ਨੇ ਕੱਨਵਾ ਦੀ ਲੜਾਈ ਵਿਚ ਰਾਣਾ ਸਾਂਗਾ ਨੂੰ ਵੀ ਹਰਾ ਦਿਤਾ। ਬਾਬਰ ਪਾਸ ਲੜਾਈ ਦੇ ਹੱਥਿਆਰ ਬਹੁਤ ਚੰਗੇ ਸਨ। ਉਸ ਪਾਸ ਮਾਰਟਰ ਤੋਪਾਂ ਤੇ ਤੋੜੇਦਾਰਾਂ ਬੰਦੂਕਾਂ ਵੀ ਸਨ, ਜਿਨ੍ਹਾਂ ਨੂੰ ਉੱਤਰ ਭਾਰਤ ਵਿਚ ਕੋਈ ਨਹੀਂ ਸੀ ਜਾਣਦਾ। ਬਾਬਰ ਦੀ ਜੁੱਧ ਨੀਤੀ ਅਤੇ ਲੜਾਈ ਦੇ ਮੈਦਾਨ ਦੀ ਸੂਝ-ਬੂਝ ਬਹੁਤ ਹੀ ਵਧੀਆ ਸੀ। ਉਸ ਦੀ ਲੜਾਈ ਦੀ ਯੋਜਨਾ ਇਹ ਹੁੰਦੀ ਸੀ ਕਿ ਉਹ "ਆਪਣੀ ਸੈਨਾ ਦੇ ਮੋਰਚੇ ਨੂੰ ਇਕ ਕਿਲੇ ਜਾਂ ਗੱਡੀਆਂ ਦੇ ਘੇਰੇ ਦੀ ਸ਼ਕਲ ਵਿਚ ਜਮਾ ਲਏ, ਜਿਸ ਦੇ ਚਵੀਂ ਪਾਸੀ ਬੰਦੂਕਾਂ ਦਾ ਪਹਿਰਾ ਰਵ੍ਹੇ, ਤੇ ਲੜਾਈ ਦੇ ਪਹਿਲੇ ਦੌਰ ਦੇ ਵਕਤ ਉਹ ਉਥੇ ਹੀ ਜੰਮਿਆ ਬੈਠਾ ਰਹੇ, ਤੇ ਰਾਜਪੂਤਾਂ ਦਾ ਜਦ ਹਮਲਾ ਹੋਵੇ ਤਾਂ ਉਸ ਦਾ ਮੁਕਾਬਲਾ ਕਰਨ ਲਈ ਆਪਣੀਆਂ ਤੋੜੇਦਾਰ ਬੰਦੂਕਾਂ ਦੀ ਅੱਗ ਤੇ ਮਾਰਟਰ ਤੋਪਾਂ ਦੁਆਰਾ ਫੈਂਕੇ ਜਾਣ ਵਾਲੇ ਗੋਲਿਆਂ ਦੀਆਂ ਇਸ ਤਰ੍ਹਾਂ ਬੋਛਾੜਾਂ ਕਰਦਾ ਜਾਏ ਕਿ ਰਾਜਪੂਤਾਂ ਦੀ ਸੈਨਾ ਦੇ ਪੈਰ ਉਖੜ ਜਾਣ ਤੇ ਉਨ੍ਹਾਂ ਦੇ ਸਰਦਾਰ ਖ਼ਤਮ ਹੋ ਜਾਣ। ਲੜਾਈ ਦਾ ਜਦ ਇਹ ਆਖ਼ਰੀ ਦੌਰ ਆਵੇ ਤੇ ਦੁਸ਼ਮਨ ਦੀਆਂ ਫ਼ੌਜਾਂ ਦੇ ਪੈਰ ਉਖੜ ਚੁਕੇ ਹੋਣ ਤਾਂ ਉਹ ਆਪਣੇ ਕਿਲੇ 'ਚੋਂ ਬਾਹਰ ਨਿਕਲ ਕੇ ਇਨ੍ਹਾਂ ਤੇ ਹਮਲਾ ਬੋਲ ਦੇਵੇ।"[7] ਰਾਜਪੂਤ ਸ਼ੁਰੂ ਵਿਚ ਹੀ ਆਪਣੇ ਹਮਲੇ ਬੜੀ ਤੇਜ਼ੀ ਨਾਲ ਕਰ ਦਿੰਦੇ ਸਨ ਤੇ ਇਸ ਤਰ੍ਹਾਂ ਦੀ ਜੁੱਧਨੀਤੀ ਦਾ ਉਹ ਮੁਕਾਬਲਾ ਨਹੀਂ ਸਨ ਕਰ ਸਕਦੇ। ਇਸ ਤਰ੍ਹਾਂ ਉੱਤਰੀ ਭਾਰਤ

ਉਤੇ ਆਪਣੀ ਹਕੂਮਤ ਸਥਾਪਤ ਕਰਨ ਦੀਆਂ ਉਨ੍ਹਾਂ ਦੀਆਂ ਸਭ ਕੋਸ਼ਿਸ਼ਾਂ ਵਿਅਰਥ ਗਈਆਂ।

ਕਨਵਾ ਦੀ ਲੜਾਕੀ 'ਚ ਹਾਰ ਹੋਣ ਨਾਲ ਮੇਵਾੜ ਦੀ ਜੋ ਦੁਰਦਸ਼ਾ ਹੋਈ, ਉਸ ਤੋਂ ਸੰਭਲਣ ਲਈ ਮੇਵਾੜ ਨੂੰ ਕਾਫ਼ੀ ਸਮਾਂ ਲੱਗਾ। ਇਸ ਲੜਾਈ ਵਿਚ ਮੇਵਾੜ ਦਾ ਮਾਲੀ ਨੁਕਸਾਨ ਵੀ ਬਹੁਤ ਹੋਇਆ ਸੀ ਤੇ ਜਾਨੀ ਨੁਕਸਾਨ ਵੀ ਬਹੁਤ। ਇਸ ਦਾ ਨਤੀਜਾ ਇਹ ਹੋਇਆ ਕਿ ਇਸ ਲੜਾਈ ਦੇ ਥੋੜੇ ਸਮੇਂ ਦੇ ਅੰਦਰ ਅੰਦਰ ਹੀ ਮੇਵਾੜ ਦੇ ਸ਼ਕਤੀਸ਼ਾਲੀ ਪੜੋਸੀਆਂ ਨੇ ਚਿਤੌੜ ਤੇ ਦੋ ਵਾਰ ਹਮਲੇ ਕਰ ਕੇ ਚਿਤੌੜ ਨੂੰ ਖ਼ੂਬ ਲੁੱਟਿਆ। ਪਹਿਲੀ ਵਾਰ ਗੁਜਰਾਤ ਦੇ ਨਵਾਬ ਬਹਾਦਰਸ਼ਾਹ ਨੇ ਸੰਨ 1535 ਵਿਚ ਤੇ ਦੂਜੀ ਵਾਰ ਮੁਗ਼ਲ ਬਾਦਸ਼ਾਹ ਅਕਬਰ ਨੇ 1568 ਵਿਚ। ਇਉਂ ਜਾਪਦਾ ਸੀ ਕਿ ਮੇਵਾੜ ਗਿਰਾਵਟ ਦੀ ਹੱਦ ਤਕ ਜਾ ਪੁੱਜਾ ਸੀ, ਪਰ ਨਿਰਾਸ਼ਾ ਦੀ ਇਸੇ ਘੜੀ ਵਿਚ ਮੇਵਾੜ ਦੀ ਬਾਗਡੋਰ ਇਕ ਹੋਰ ਅਜਿਹੇ ਸੂਰਬੀਰ ਨੇ ਸੰਭਾਲ ਲਈ, ਜਿਸ ਨੇ ਹਰ ਤਰ੍ਹਾਂ ਦੀਆਂ ਪ੍ਰਤਿਕੂਲ ਪਰਿਸਥਿਤੀਆਂ ਦਾ ਮੁਕਾਬਲਾ ਕਰਨ ਵਿਚ ਬੜੀ ਦ੍ਰਿੜ੍ਹਤਾ ਵਿਖਾਈ ਤੇ ਮੇਵਾੜ ਨੂੰ ਫਿਰ ਆਪਣੀ ਪਹਿਲੀ ਸ਼ਾਨ-ਸ਼ੌਕਤ ਤੇ ਲੈ ਆਂਦਾ। ਇਹ ਸੂਰਬੀਰ ਸੀ ਰਾਣਾ ਪ੍ਰਤਾਪ।

## ਮਹਾਰਾਣਾ ਪ੍ਰਤਾਪ

ਮਹਾਰਾਣਾ ਪ੍ਰਤਾਪ ਦੀ, ਨਿਰਸੰਦੇਹ ਹੀ, ਭਾਰਤ ਦੇ ਮਹਾਸੂਰਬੀਰਾਂ ਵਿਚ ਗਿਣਤੀ ਹੁੰਦੀ ਹੈ। ਮਹਾਰਾਣਾ ਪ੍ਰਤਾਪ ਵਿਚ ਸਵਾਧੀਨਤਾ-ਪ੍ਰੇਮ ਕੁੱਟ ਕੁੱਟ ਕੇ ਭਰਿਆ ਹੋਇਆ ਸੀ ਤੇ ਉਹ ਹਰ ਤਰ੍ਹਾਂ ਦੀ ਵਿਦੇਸ਼ੀ ਹਕੂਮਤ ਦੇ ਖਿਲਾਫ਼ ਸੀ, ਉਹ ਭਾਵੇਂ ਕਿੰਨੀ ਵੀ ਉਦਾਰ ਤੇ ਲੋਕ-ਹਿਤਕਰ ਕਿਉਂ ਨਾ ਹੋਵੇ। ਉਸ ਦੇ ਇਨ੍ਹਾਂ ਦ੍ਰਿੜ੍ਹ ਨਿਸਚਿਆ ਨੇ ਦੇਸ਼ਵਾਸੀਆਂ ਦੇ ਮਨਾਂ ਵਿਚ ਉਸ ਪ੍ਰਤਿ ਬਹੁਤ ਸ਼ਰਧਾ ਪੈਦਾ ਕਰ ਦਿੱਤੀ। ਉਹ ਜਦ ਸੰਨ 1572 ਵਿਚ ਮੇਵਾੜ ਦੀ ਗੱਦੀ ਉਤੇ ਬੈਠਾ ਤਾਂ ਉਸ ਸਮੇਂ ਦੀ ਸਥਿਤੀ ਉਸ ਦੇ ਮਨੋਰਥ ਦੇ ਬਿਲਕੁਲ ਹੀ ਅਨੁਕੂਲ ਨਹੀਂ ਸੀ। ਰਾਜਸਥਾਨ ਦੇ ਸਾਰੇ ਦੇ ਸਾਰੇ ਰਾਜੇ ਮਹਾਰਾਜੇ ਹੀ ਇਕ ਇਕ ਕਰ ਕੇ ਅਕਬਰ ਸਾਹਮਣੇ ਸਿਰ ਝੁਕਾ ਚੁਕੇ ਸਨ ਤੇ ਉਸ ਦੇ ਸਹਾਇਕ ਬਣ ਚੁਕੇ ਸਨ। ਆਮੇਰ, ਬੀਕਾਨੇਰ, ਜੈਸਲਮੇਰ, ਸਿਰੋਹੀ, ਬੂੰਦੀ ਆਦਿ ਸਾਰੇ ਰਾਜ ਮੁਗਲ ਹਕੂਮਤ ਦੀ ਈਨ ਮੰਨ ਚੁਕੇ ਸਨ। ਅਕਬਰ ਦੀ ਉਦਾਰ ਨੀਤੀ ਅਤੇ ਰਾਜਸਥਾਨ ਦੀਆਂ ਰਾਜਕੁਮਾਰੀਆਂ ਨਾਲ ਵਿਵਾਹ-ਬੰਧਨਾਂ ਵਿਚ ਬੰਧ ਜਾਣ ਦੀ ਉਸ ਦੀ ਯੋਜਨਾ ਨੇ, ਇਨ੍ਹਾ ਰਾਜਸਥਾਨੀ ਰਾਜਿਆਂ ਮਹਾਰਾਜਿਆ ਦੀ ਮੁਗ਼ਲ ਰਾਜ-ਭਗਤੀ ਨੂੰ ਹੋਰ ਵੀ ਪੱਕਾ ਕਰ ਦਿੱਤਾ ਸੀ। ਮੁਗ਼ਲ ਰਾਜ ਦੇ ਜਾਗੀਰਦਾਰਾਂ ਅਤੇ ਹੋਰ ਉੱਚ ਪੱਦ-ਅਧਿਕਾਰੀਆਂ ਦੇ ਰੂਪ ਵਿਚ ਰਾਜਪੂਤ ਰਾਜਿਆਂ ਮਹਾਰਾਜਿਆਂ ਨੂੰ

ਆਪਣੀਆ ਫ਼ੌਜੀ ਤੇ ਪ੍ਰਬੰਧਕ ਯੋਗਤਾਵਾਂ ਨੂੰ ਪ੍ਰਗਟਾਉਣ ਲਈ ਬਹੁਤ ਮੌਕੇ ਮਿਲਣ ਲਗ ਪਏ। ਇਨ੍ਹਾਂ ਰਾਜਿਆਂ ਦਾ ਧਨ-ਦੌਲਤ ਅਤੇ ਸ਼ਾਨ-ਸ਼ੌਕਤ ਦੋਨੋਂ ਵਧਣ ਲਗ ਪਏ। ਇਸ ਤਰ੍ਹਾਂ ਵੇਖਿਆ ਜਾਏ ਤਾ ਮਹਾਰਾਣਾ ਪ੍ਰਤਾਪ ਦੇ ਸਾਹਮਣੇ ਬਹੁਤ ਮੁਸ਼ਕਲ ਚੋਣ ਸੀ। ਮੁਗਲ ਬਾਦਸ਼ਾਹ ਦੀ ਅਵੱਗਿਆ ਕਰਨ ਦਾ ਮਤਲਬ ਕੇਵਲ ਤਬਾਹੀ ਹੀ ਹੋ ਸਕਦਾ ਸੀ। ਅਕਬਰ ਕੋਲ ਇਕ ਬਹੁਤ ਵੱਡੀ ਹਕੂਮਤ ਦੇ ਸਾਧਨ ਸਨ ਤੇ ਨਾਲ ਹੀ ਉਸ ਨੂੰ ਰਾਜਸਥਾਨ ਦੇ ਤਕਰੀਬਨ ਸਾਰੇ ਪ੍ਰਮੁਖ ਸਰਦਾਰਾਂ ਦੀ ਸਹਾਇਤਾ ਵੀ ਪ੍ਰਾਪਤ ਸੀ। ਪਰ ਮਹਾਰਾਣਾ ਪ੍ਰਤਾਪ ਬਹੁਤ ਹੀ ਸਖਤ ਧਾਤੂ ਦਾ ਬਣਿਆ ਹੋਇਆ ਸੀ। ਉਸ ਅੰਦਰ ਆਪਣੇ ਆਦਰਸ਼ ਲਈ ਮਰ ਮਿਟਣ ਦੀ ਉੱਚੀ ਭਾਵਨਾ ਸੀ। ਉਸ ਅੰਦਰ ਸੰਕਲਪ ਦੀ ਉਹ ਦ੍ਰਿੜ੍ਹਤਾ ਸੀ, ਜੋ ਮਨੁੱਖ ਨੂੰ ਕਠੋਰ ਤੋਂ ਕਠੋਰ ਕਠਨਾਈਆਂ ਅਤੇ ਵੱਡੀਆ ਤੋਂ ਵੱਡੀਆ ਅਗਨੀ ਪ੍ਰੀਖਿਆਵਾ ਦਾ ਹੱਸਦਿਆ ਹੱਸਦਿਆ ਮੁਕਾਬਲਾ ਕਰਨ ਦਾ ਬਲ ਦਿੰਦੀ ਹੈ। ਮਹਾਰਾਣਾ ਪ੍ਰਤਾਪ ਨੇ ਅਕਬਰ ਸਾਹਮਣੇ ਝੁਕਣੋਂ ਇਨਕਾਰ ਕਰ ਦਿੱਤਾ। ਪਦਾਰਥਿਕ ਲਾਭਾ ਲਈ ਮੇਵਾੜ ਦੀ ਸਵਾਧੀਨਤਾ ਦਾ ਸੌਦਾ ਕਰਨ ਅਤੇ ਕਿਸੇ ਮੁਸਲਮਾਨ ਹਾਕਮ ਨਾਲ ਵਿਵਾਹ-ਸੰਬੰਧ ਸਥਾਪਤ ਕਰ ਕੇ ਆਪਣੀ ਨਸਲ ਦੇ ਖ਼ੂਨ ਨੂੰ ਕਲੰਕ ਲਗਾਣ ਨਾਲੋਂ ਵਧੀਕ ਘਿਰਣਾਯੋਗ ਗੱਲ ਉਸ ਲਈ ਹੋਰ ਕੋਈ ਨਹੀਂ ਸੀ ਹੋ ਸਕਦੀ। ਸੋ ਮਹਾਰਾਣਾ ਪ੍ਰਤਾਪ ਨੇ ਅਕਬਰ ਸਾਹਮਣੇ ਘੁਟਣੇ ਟੇਕਣ ਦੀ ਬਜਾਏ, ਉਸ ਦਾ ਮੁਕਾਬਲਾ ਕਰਨ ਦਾ ਹੀ ਫ਼ੈਸਲਾ ਕੀਤਾ। ਇਸ ਗੱਲ ਲਈ ਅਕਬਰ ਦੀ ਅਵੱਸ਼ ਤਰੀਫ਼ ਕਰਨੀ ਚਾਹੀਦੀ ਹੈ ਕਿ ਉਸ ਨੇ ਇਸ ਮਸਲੇ ਨੂੰ ਸ਼ਾਤੀਪੂਰਨ ਹੱਲ ਕਰਨ ਲਈ ਸੱਚੀ ਕੋਸਿਸ ਕੀਤੀ ਸੀ। ਅਕਬਰ ਨੇ ਆਪਣੇ ਇਸ ਮਨਸ਼ੇ ਤੋਂ ਮਹਾਰਾਣਾ ਪ੍ਰਤਾਪ ਨੂੰ ਜਾਣੂ ਕਰਾਨ ਲਈ, ਮਹਾਰਾਣਾ ਪ੍ਰਤਾਪ ਦੇ ਦਰਬਾਰ ਵਿਚ ਤਿੰਨ ਵਾਰ (ਜੂਨ-ਦਸੰਬਰ 1573) ਆਪਣੇ ਦੂਤ-ਮੰਡਲ ਭੇਜੇ ਸਨ। ਪਹਿਲੇ ਦੂਤ-ਮੰਡਲ ਦਾ ਨੇਤਾ ਆਮੇਰ ਦਾ ਰਾਣਾ, ਰਾਜਾ ਮਾਨ ਸਿੰਘ ਸੀ। ਮਹਾਰਾਣਾ ਪ੍ਰਤਾਪ ਨੇ ਰਾਜਾ ਮਾਨ ਸਿੰਘ ਦਾ ਯੋਗ ਆਦਰ ਸਤਕਾਰ ਕੀਤਾ। "ਪਰ ਇਹ ਮੁਲਾਕਾਤ ਕਿਹੋ ਜਿਹੀ ਅਜੀਬ ਰਹੀ ਹੋਵੇਗੀ। ਇਕ ਪਾਸੇ ਤਾਂ ਸੀ ਰਾਜਾ ਮਾਨ ਸਿੰਘ—ਸਾਰੇ ਹਿੰਦੁਸਤਾਨ ਦੀ ਕੀਮਤੀ ਤੋਂ ਕੀਮਤੀ ਪੋਸ਼ਾਕ ਨਾਲ ਸਜਿਆ, ਮੁਗਲ ਸ਼ਹਿਨਸ਼ਾਹ ਦੇ ਦਰਬਾਰ ਵਿਚ ਜਿਸ ਦਾ ਬਹੁਤ ਵੱਡਾ ਤੇ ਅਜਿਹਾ ਨਾਂ ਸੀ, ਜਿਸ ਦੀ ਗੂੰਜ ਦੇਸ਼ ਦੇ ਕੋਨੇ ਕੋਨੇ ਵਿਚ ਫੈਲਣ ਵਾਲੀ ਸੀ, ਸ਼ਹਿਨਸ਼ਾਹ ਦੇ ਸਾਲੇ ਦਾ ਲੜਕਾ ਅਤੇ ਯੁਵਰਾਜ ਦਾ ਮਸੇਰਾ ਭਾਈ, ਸ਼ਾਹੀ ਹਕੂਮਤ ਦਾ ਇਕ ਬਹੁਤ ਵੱਡਾ ਹਾਕਮ, ਜਿਸ ਦੀ ਬਹਾਦਰੀ ਦਾ ਜਵਾਬ ਨਹੀਂ ਸੀ ਅਤੇ ਜਿਸ ਦੀ ਦਲੇਰੀ ਵੀ ਅਸਾਧਾਰਣ ਸੀ ਅਤੇ ਦੂਜੇ ਪਾਸੇ ਮਹਾਰਾਣਾ ਪ੍ਰਤਾਪ ਜੋ ਅਜੇ ਬਿਲਕੁਲ ਨਵਾ ਨਵਾਂ ਹੀ ਰਾਜ ਗੱਦੀ ਤੇ ਬੈਠਾ ਸੀ ਅਤੇ ਜਿਸ ਦੀ ਪ੍ਰੀਖਿਆ ਹੋਣੀ ਅਜੇ ਬਾਕੀ ਸੀ। ਪਰ ਅਜਿਹੇ ਸੰਕੇਤਾਂ ਦੀ ਕਮੀ ਨਹੀਂ ਸੀ,

ਜਿਨ੍ਹਾਂ ਤੋਂ ਪਤਾ ਲਗ ਜਾਂਦਾ ਸੀ ਕਿ ਇਹ ਦੋਨੋਂ ਜੋਧੇ ਇਕ ਦੂਜੇ ਦੇ ਕਿੰਨੇ ਉਲਟ ਹਨ। ਰਾਜਾ ਮਾਨ ਸਿੰਘ ਜੇ ਬਹਾਦਰ ਸੀ ਤਾਂ ਮਹਾਰਾਣਾ ਪ੍ਰਤਾਪ ਅੰਦਰ ਅਜਿਹੇ ਸੂਰਬੀਰ ਦੇ ਚਿੰਨ੍ਹ ਮੌਜੂਦ ਸਨ ਜੋ ਆਦਰਸ਼ ਵਾਸਤੇ ਪ੍ਰਾਣਾਂ ਦੀ ਆਹੂਤੀ ਦੇਣ ਲਈ ਸਦਾ ਤੱਤਪਰ ਰਹਿੰਦਾ ਹੈ; ਕਛਵਾਹਾ ਰਾਜਾ ਹਿੰਮਤੀ ਸੀ, ਤਾਂ ਗਹਿਲੋਤ ਰਾਜਪੂਤ ਦੇ ਅੰਦਰ ਹਿੰਮਤ ਦੇ ਨਾਲ ਸਵਾਧੀਨਤਾ ਦੀ ਭਾਵਨਾ ਵੀ ਭਰੀ ਹੋਈ ਸੀ; ਮਾਨ ਸਿੰਘ ਨੇ ਜੋ ਸੈਂਕੜੇ ਲੜਾਈਆਂ ਵਿਚ ਆਪਣੀ ਦੂਰ-ਦਰਸ਼ਤਾ ਸਿੱਧ ਕਰ ਕੇ ਨਾਂ ਕਮਾਇਆ ਸੀ, ਤਾਂ ਦੂਜੇ ਪਾਸੇ ਪ੍ਰਤਾਪ ਇਸ ਗੱਲ ਨੂੰ ਹਿਕਾਰਤ ਦੀ ਨਿਗਾਹ ਨਾਲ ਵੇਖਦਾ ਸੀ ਕਿ ਕੋਈ ਰਾਜਪੂਤ ਕਿਸੇ ਦੂਜੇ ਆਦਮੀ ਦੀ ਗ਼ੁਲਾਮੀ ਕਰ ਕੇ ਆਪਣੀ ਬਹਾਦਰੀ ਦੀ ਡੀਂਗ ਮਾਰਦਾ ਫਿਰੇ, ਉਹ ਦੂਜਾ ਵਿਅਕਤੀ ਭਾਵੇਂ ਬਾਦਸ਼ਾਹ ਹੀ ਕਿਉਂ ਨਾ ਹੋਵੇ। ਮਾਨ ਸਿੰਘ ਦੀ ਕੁੱਲ ਸ਼ਹਿਨਸ਼ਾਹ ਨਾਲ ਵਿਵਾਹ ਸੰਬੰਧ ਪੈਦਾ ਕਰਨ ਵਾਲੀ ਪਹਿਲੀ ਰਾਜਪੂਤ ਕੁੱਲ ਸੀ, ਪਰ ਮੇਵਾੜ ਦੇ ਸਿਸੋਦੀਆ ਰਾਜਪੂਤਾਂ ਨਾਲ ਇਸ ਤਰ੍ਹਾਂ ਦੇ ਸੰਬੰਧ ਪੈਦਾ ਕਰਨ ਦੇ ਸੰਕੇਤ ਦੇਣ ਤਕ ਦੀ ਅਜੇ ਕਿਸੇ ਦੀ ਹਿੰਮਤ ਨਹੀਂ ਸੀ ਹੋਈ, ਭਾਵੇਂ ਕਿ ਇਸ ਤਰ੍ਹਾਂ ਦੇ ਸੰਬੰਧ ਪੈਦਾ ਕਰਨੇ ਅਕਬਰ ਨੇ ਬਹੁਤ ਹੀ ਮਹੱਤਵਪੂਰਨ ਸਮਝੇ ਹੋਣਗੇ। ਜਿਥੋਂ ਤਕ ਪੋਸ਼ਾਕ ਦਾ ਸੰਬੰਧ ਹੈ ਰਾਜਪੂਤਾ ਵਿਚ ਤੜਕ-ਭੜਕ ਤੇ ਸ਼ੌਕੀਨੀ ਕਦੇ ਵੀ ਨਹੀਂ ਰਹੀ, ਤੇ ਪ੍ਰਤਾਪ ਨੂੰ ਤਾਂ ਮੇਵਾੜ ਦੀ ਪੁਰਾਣੀ ਸ਼ਾਨ-ਸ਼ੌਕਤ ਵੀ ਵਿਰਸੇ ਵਿਚ ਨਹੀਂ ਸੀ ਮਿਲੀ ਕਿ ਉਹ ਉਸ ਦਾ ਹੀ ਪ੍ਰਦਰਸ਼ਨ ਕਰ ਸਕਦਾ। ਇਨ੍ਹਾਂ ਦੋਨਾਂ ਰਾਜਪੂਤ ਜੋਧਿਆਂ ਵਿਚ ਕਿੰਨਾ ਅੰਤਰ ਰਿਹਾ ਹੋਵੇਗਾ। ਇਕ ਪਾਸੇ ਸ਼ਾਹੀ ਲਿਬਾਸ ਨਾਲ ਸਜਿਆ ਮਾਨ ਸਿੰਘ ਅਤੇ ਦੂਜੇ ਪਾਸੇ ਮਾਮੂਲੀ ਕਪੜੇ ਪਹਿਨੀ ਰਾਣਾ ਪ੍ਰਤਾਪ। ਬੇਹੱਦ ਰੁੱਖੀ ਸੁੱਕੀ ਸਵਾਧੀਨਤਾ ਦੇ ਸਾਹਮਣੇ ਵਿਲਾਸਤਾ ਦਾ ਮਹਾਂ-ਪ੍ਰਦਰਸ਼ਨ। ਇਕ ਪਾਸੇ ਲਸ਼ਕਾਇਆ ਪੁਸ਼ਕਾਇਆ ਦਰਬਾਰੀ, ਜਿਸ ਨੂੰ ਬੜੀ ਬਾਰੀਕੀ ਨਾਲ ਤਰਾਸ਼ਿਆ ਹੋਇਆ ਸੀ, ਤੇ ਦੂਜੇ ਪਾਸੇ ਇਕ ਠੋਸ, ਖੁਰਦਰਾ ਜਿਹਾ ਰਾਜਪੂਤੀ ਪੱਥਰ। ਇਕ ਪਾਸੇ ਕਛਵਾਹ ਰਾਜਪੂਤ ਅਤੇ ਦੂਜੇ ਪਾਸੇ ਸਿਸੋਦੀਆ ਰਾਜਪੂਤ।''[8]

ਸਮਝੌਤੇ ਦੀ ਗੱਲ-ਬਾਤ ਸਫਲ ਨਾ ਹੋ ਸਕੀ। ਨਾਲ ਹੀ ਇਕ ਅਜਿਹੀ ਘਟਨਾ ਘਟੀ, ਜਿਸ ਨੇ ਇਨ੍ਹਾਂ ਦੋਨਾਂ ਦੇ ਸੰਬੰਧਾਂ ਨੂੰ ਹੋਰ ਹੀ ਕੌੜਾ ਕਰ ਦਿੱਤਾ। ਮਹਾਰਾਣਾ ਪ੍ਰਤਾਪ ਨੇ ਰਾਜਾ ਮਾਨ ਸਿੰਘ ਨਾਲ ਖਾਣਾ ਖਾਣ ਤੋਂ ਇਨਕਾਰ ਕਰ ਦਿੱਤਾ ਤੇ ਇਹ ਬਹਾਨਾ ਪਾਇਆ ਕਿ ਉਸ ਦੇ ਪੇਟ ਵਿਚ ਦਰਦ ਹੈ। ਰਾਜਾ ਮਾਨ ਸਿੰਘ ਇਸ ਅਪਮਾਨ ਨੂੰ ਤੁਰੰਤ ਤਾੜ ਗਿਆ। ਸਪੱਸ਼ਟ ਹੀ ਨਜ਼ਰ ਆ ਰਿਹਾ ਸੀ ਕਿ ਮਹਾਰਾਣਾ ਪ੍ਰਤਾਪ ਉਸ ਵਿਅਕਤੀ ਨਾਲ ਬੈਠ ਕੇ ਖਾਣਾ ਨਹੀਂ ਸੀ ਚਾਹੁੰਦਾ, ਜਿਸ ਦੀ ਭੂਆ ਮੁਸਲਮਾਨ ਸ਼ਹਿਨਸ਼ਾਹ ਨਾਲ ਵਿਆਹੀ ਹੋਈ ਸੀ। ਰਾਜਾ ਮਾਨ ਸਿੰਘ ਵੀ ਅਪਮਾਨ ਦੇ ਇਸ ਕੌੜੇ ਘੁੱਟ ਨੂੰ ਹਜ਼ਮ ਨਾ ਕਰ ਸਕਿਆ ਅਤੇ ਸਾਫ਼ ਹੀ ਕਹਿ ਦਿੱਤਾ ਕਿ ਮੇਵਾੜ ਹਮਲੇ ਦਾ

ਮੁਕਾਬਲਾ ਕਰਨ ਲਈ ਤਿਆਰ ਰਹੇ। ਰਾਣਾ ਨੇ ਵੀ ਇਸ ਦਾ ਉੱਤਰ ਕੌੜਾ ਹੀ ਦਿੱਤਾ ਕਿ ਮਾਨ ਸਿੰਘ ਜਦ ਚਾਹੇ ਮੇਵੜ ਤੇ ਹਮਲਾ ਕਰ ਸਕਦਾ ਹੈ, ਉਸ ਦਾ ਯੋਗ ਸਵਾਗਤ ਕੀਤਾ ਜਾਏਗਾ, ਚਾਹੇ ਉਹ ਆਪਣੇ ਆਪ ਆਵੇ ਤੇ ਚਾਹੇ ਆਪਣੇ ਫੁਫੜ ਅਕਬਰ ਦੇ ਹੁਕਮ ਨਾਲ। ਗੁੱਸੇ ਨਾਲ ਭਰਿਆ ਹੋਇਆ ਮਾਨ ਸਿੰਘ ਬਿਨਾਂ ਖਾਣਾ ਖਾਧੇ ਹੀ ਚਲਾ ਗਿਆ। ਰਾਣਾ ਪ੍ਰਤਾਪ ਨੇ ਉਸ ਦੇ ਜਾਣ ਦੇ ਤੁਰੰਤ ਬਾਅਦ ਹੀ ਭੋਜਨ ਅਸਥਾਨ ਦੀ ਸ਼ੁਧੀ ਕਰਾਣ ਦਾ ਹੁਕਮ ਜਾਰੀ ਕਰ ਦਿੱਤਾ। ਖਾਣਾ ਖਾਣ ਲਈ ਵਰਤੇ ਗਏ ਭਾਂਡੇ ਤਾਲਾਬ ਵਿਚ ਸੁਟਾ ਦਿਤੇ ਗਏ ਤੇ ਉਸ ਸਾਰੇ ਅਸਥਾਨ ਤੇ ਗੰਗਾ ਜਲ ਛਿੜਕ ਕੇ ਉਸ ਦੀ ਅਪਵਿੱਤ੍ਰਤਾ ਦੂਰ ਕੀਤੀ ਗਈ। ਇਸ ਖਾਣੇ ਵਿਚ ਸ਼ਾਮਲ ਹੋਣ ਵਾਲੇ ਸਾਰੇ ਦੇ ਸਾਰੇ ਵਿਅਕਤੀਆਂ ਨੇ ਹੀ ਅਸ਼ਨਾਨ ਕੀਤਾ ਤੇ ਕਪੜੇ ਬਦਲ ਲਏ, ਕਿਉਂਕਿ ਉਹ ਸਮਝਦੇ ਸਨ ਕਿ ਜਿਸ ਦੀ ਭੂਆ ਦਾ ਮੁਸਲਮਾਨ ਸ਼ਹਿਨਸ਼ਾਹ ਨਾਲ ਵਿਆਹ ਹੋਇਆ ਹੈ, ਉਸ ਦੀ ਛੋਹ ਲਗ ਜਾਣ ਕਾਰਨ ਉਹ ਭ੍ਰਿਸ਼ਟ ਹੋ ਗਏ ਸਨ।

ਰਾਜਾ ਮਾਨ ਸਿੰਘ ਦਾ ਇਸ ਤਰ੍ਹਾਂ ਸੋਚ ਸਮਝ ਕੇ ਕੀਤਾ ਅਪਮਾਨ ਮੇਵਾੜ ਦੇ ਵਿਰੁੱਧ ਜੁਧ ਦੀ ਘੋਸ਼ਨਾ ਲਈ ਚੰਗਾ ਤਗੜਾ ਬਹਾਨਾ ਸੀ। ਪਰ ਅਕਬਰ ਨੇ ਇਸ ਦੇ ਬਾਵਜੂਦ ਵੀ ਸੁਲਹ-ਸਫ਼ਾਈ ਦੇ ਹੋਰ ਦੂਜੇ ਉਪਾਵਾਂ ਦੇ ਜਤਨ ਕਰਕੇ ਆਪਣੀ ਨੀਤੀਵਾਨਤਾ ਦਾ ਸਬੂਤ ਦਿੱਤਾ। ਅਕਬਰ ਨੇ 1573 ਵਿਚ ਆਮੇਰ ਦੇ ਰਾਜਾ ਭਗਵਾਨ ਦਾਸ ਨੂੰ ਪ੍ਰਤਾਪ ਕੋਲ ਗੋਗੂੰਦਾ ਵਿਚ ਭੇਜਿਆ। ਗੱਲ-ਬਾਤ ਇਸ ਵਾਰ ਵੀ ਅਸਫਲ ਹੀ ਰਹੀ। ਅਕਬਰ ਨੂੰ ਹੁਣ ਖ਼ਿਆਲ ਆਇਆ ਕਿ ਮੇਵਾੜ ਅਤੇ ਆਮੇਰ ਦੇ ਰਾਜ ਘਰਾਣਿਆਂ ਵਿਚ ਬਹੁਤ ਦੇਰ ਤੋਂ ਦੁਸ਼ਮਨੀ ਚਲੀ ਆ ਰਹੀ ਹੈ, ਸ਼ਾਇਦ ਇਸੇ ਲਈ ਹੀ ਭਗਵਾਨ ਦਾਸ ਅਤੇ ਰਾਣਾ ਪ੍ਰਤਾਪ ਦਰਮਿਆਨ ਗੱਲ-ਬਾਤ ਸਫਲ ਨਹੀਂ ਹੋ ਸਕੀ। ਹੁਣ ਉਸ ਨੇ ਇਸ ਮਨੋਰਥ ਲਈ ਗੁਜਰਾਤ ਦੇ ਦੀਵਾਨ ਟੋਡਰ ਮਲ ਨੂੰ ਚੁਣਿਆ ਤੇ ਉਸ ਨੂੰ ਮਿੱਤ੍ਰਤਾ ਦੂਤ ਦੇ ਰੂਪ ਵਿਚ ਰਾਣਾ ਪ੍ਰਤਾਪ ਪਾਸ ਘਲਿਆ। ਪਰ ਸਮਝੌਤਾ ਇਸ ਵਾਰ ਵੀ ਨਾ ਹੋ ਸਕਿਆ, ਕਿਉਂਕਿ ਦੋਨਾ ਪੱਖਾਂ ਵਿਚ ਇਸ ਵਿਸ਼ੇ ਸੰਬੰਧੀ ਮੌਲਿਕ ਮਤ-ਭੇਦ ਸਨ।

ਸਮਝੌਤੇ ਦੀਆਂ ਵਾਰਤਾਵਾਂ ਦੇ ਨਿਸਫਲ ਰਹਿਣ ਉਤੇ ਸ਼ਕਤੀ-ਪ੍ਰੀਖਿਆ ਸ਼ੁਰੂ ਹੋ ਗਈ। ਹਲਦੀ ਘਾਟ ਦੀ ਲੜਾਈ 21 ਜੂਨ 1576 ਨੂੰ ਲੜੀ ਗਈ, ਜਿਸ ਵਿਚ ਮੁਗ਼ਲਾਂ ਦੀ ਜਿੱਤ ਹੋਈ। ਰਾਜਪੂਤਾਂ ਦੇ ਜੋਸ਼ੀਲੇ ਹਮਲੇ ਤੋਂ ਪਹਿਲਾਂ ਤਾ ਇਉਂ ਹੀ ਜਾਪਦਾ ਸੀ ਕਿ ਮੈਦਾਨ ਉਨ੍ਹਾ ਦੇ ਹੱਥ ਵਿਚ ਹੀ ਰਹੇਗਾ ਤੇ ਸ਼ੁਰੂ ਵਿਚ ਉਨ੍ਹਾਂ ਦਾ ਹੀ ਪੱਲਾ ਭਾਰਾ ਸੀ। ਪਰ ਅੰਤ ਵਿਚ ਮੁਗ਼ਲਾਂ ਦੀ ਫ਼ੌਜ ਦੀ ਬਹੁਤ ਵੱਡੀ ਗਿਣਤੀ ਹੋਣ ਕਾਰਨ ਜਿੱਤ ਉਨ੍ਹਾਂ ਦੀ ਹੀ ਹੋਈ। ਰਾਣਾ ਪ੍ਰਤਾਪ ਮੈਦਾਨ ਛੱਡ ਕੇ ਨਸ ਗਿਆ। ਪਰ ਰਾਜਾ ਮਾਨ ਸਿੰਘ ਨੇ ਵੀ ਉਸ ਦਾ ਕੋਈ ਖ਼ਾਸ ਪਿੱਛਾ ਨਾ ਕੀਤਾ। ਰਾਜਾ

ਮਾਨ ਸਿੰਘ ਨੇ ਆਪਣੀ ਪ੍ਰਤਿਸ਼ਠਾ ਬਹਾਲ ਕਰ ਲਈ ਸੀ ਤੇ ਰਾਣਾ ਪ੍ਰਤਾਪ ਨੂੰ ਬੁਰੀ ਤਰ੍ਹਾਂ ਹਾਰ ਦੇ ਕੇ ਉਸ ਆਪਣੇ ਅਪਮਾਨ ਦਾ ਕਲੰਕ ਧੋ ਲਿਆ ਸੀ। ਪਰ ਵਿਪਰੀਤ ਪਰਸਥਿਤੀਆਂ ਵਿਚ ਹੀ ਮਨੁੱਖ ਦੇ ਅੰਦਰਲੇ ਗੁਣਾ ਦਾ ਪੂਰਾ ਪੂਰਾ ਪ੍ਰਕਾਸ਼ ਹੁੰਦਾ ਹੈ ਤੇ ਮਹਾਰਾਣਾ ਪ੍ਰਤਾਪ ਨਾਲ ਵੀ ਇਸੇ ਤਰ੍ਹਾਂ ਹੋਇਆ। ਇਸ ਹਾਰ ਨੇ ਹੀ ਰਾਣਾ ਪ੍ਰਤਾਪ ਨੂੰ ਸਫਲਤਾ ਦਾ ਰਾਹ ਦਰਸਾਇਆ ਭਾਵ ਛਾਪਾਮਾਰ ਲੜਾਈ ਦਾ ਰਾਹ ਦੱਸਿਆ। ਮੁਗਲਾਂ ਦੀਆਂ ਇਕੱਲੀਆਂ ਦੁਕੱਲੀਆ ਦੂਰ ਦੂਰ ਦੀਆਂ ਚੌਕੀਆਂ ਤੇ ਅਚਾਨਕ ਹੀ ਧਾਵਾ ਬੋਲ ਕੇ ਉਨ੍ਹਾਂ ਦੀ ਰਸਦ ਦੇ ਰਸਤਿਆਂ ਨੂੰ ਬੰਦ ਕਰ ਕੇ, ਰਾਣਾ ਪ੍ਰਤਾਪ ਮੁਗਲ ਸੈਨਾਪਤੀਆ ਨੂੰ ਨਿਰ-ਉਤਸਾਹ ਕਰਨ ਦੇ ਆਪਣੇ ਮਨੋਰਥ ਵਿਚ ਸਫਲ ਹੋਇਆ। ਮੁਗਲਾਂ ਦੇ ਹਮਲਿਆ ਵਿਰੁਧ ਆਪਣੀ ਮਾਤ-ਭੂਮੀ ਦੀ ਰੱਖਿਆ ਹਿੱਤ ਰਾਣਾ ਪ੍ਰਤਾਪ ਨੇ ਜੋ ਧੀਰਜ ਦਰਸਾਇਆ ਤੇ ਉਹ ਜਿਸ ਤਰ੍ਹਾਂ ਮੁਗਲਾਂ ਨਾਲ ਡਟ ਕੇ ਲੜਦਾ ਰਿਹਾ, ਉਸ ਦੇ ਪਰਿਣਾਮ ਤਾ ਅਵੱਸ਼ ਹੀ ਰਾਣਾ ਪ੍ਰਤਾਪ ਦੇ ਹੱਕ ਵਿਚ ਹੀ ਨਿਕਲਣੇ ਸਨ। ਉਸ ਨੇ ਆਪਣੇ ਰਾਜ ਦੇ ਬਹੁਤ ਸਾਰੇ ਹਿੱਸੇ ਉਤੇ ਮੁੜ ਕਬਜ਼ਾ ਕਰ ਲਿਆ। ਇਹ ਸੰਗ੍ਰਾਮ ਕਈ ਸਾਲ ਤਕ ਚਲਦਾ ਰਿਹਾ ਤੇ ਇਸ ਦੌਰਾਨ ਰਾਣਾ ਪ੍ਰਤਾਪ ਦੀ ਰਿਆਇਆ ਅਤੇ ਉਸ ਦੇ ਸਾਥੀਆਂ ਨੂੰ ਬੜੀਆਂ ਬੜੀਆਂ ਮੁਸੀਬਤਾਂ ਉਠਾਣੀਆਂ ਪਈਆਂ। ਇਹ ਸੰਘਰਸ਼ ਕਈ ਦੌਰਾਂ ਵਿਚੋਂ ਦੀ ਲੰਘਿਆ ਸੀ। ਅੰਤ ਵਿਚ ਰਾਣਾ ਪ੍ਰਤਾਪ ਨੂੰ ਆਪਣਾ ਇਲਾਕਾ ਵਾਪਸ ਪ੍ਰਾਪਤ ਕਰ ਲੈਣ ਵਿਚ ਸਫਲਤਾ ਪ੍ਰਾਪਤ ਹੋ ਗਈ। ਉਸ ਨੇ ਆਪਣੇ ਆਪ ਨੂੰ ਮੇਵਾੜ ਦਾ ਰਾਜਾ ਘੋਸ਼ਿਤ ਕਰ ਦਿਤਾ। ਰਾਣਾ ਪ੍ਰਤਾਪ ਦੀ 19 ਜਨਵਰੀ 159, ਵਾਲੇ ਦਿਨ ਮ੍ਰਿਤੂ ਹੋਈ ਤੇ ਉਹ ਉਦੋਂ ਤਕ ਹੀ ਮੇਵਾੜ ਉਤੇ ਸ਼ਾਤੀ ਨਾਲ ਰਾਜ ਕਰਦਾ ਰਿਹਾ।

ਭਾਰਤ ਦੇ ਇਤਿਹਾਸ ਵਿਚ ਰਾਣਾ ਪ੍ਰਤਾਪ ਦਾ ਇਕ ਗੌਰਵਪੂਰਣ ਸਥਾਨ ਹੈ। ਆਪਣੀ ਛਾਪਾਮਾਰ ਲੜਾਈ ਦੇ ਸਿਰ ਮੁਗ਼ਲ ਸੈਨਾਪਤੀਆਂ ਨੂੰ ਬੁਰੀ ਤਰ੍ਹਾਂ ਪਰੇਸ਼ਾਨ ਕਰ ਦੇਣਾ ਤੇ ਇਸ ਤਰ੍ਹਾਂ ਆਪਣੇ ਮੇਵਾੜ ਨੂੰ ਅੰਤ ਮੁਗ਼ਲਾਂ ਤੋਂ ਛੁੜਾ ਲੈਣਾ ਕੋਈ ਮਾਮੂਲੀ ਕੰਮ ਨਹੀਂ ਸੀ। ਰਾਜਸਥਾਨ ਦੇ ਤਕਰੀਬਨ ਸਾਰੇ ਦੇ ਸਾਰੇ ਸਰਦਾਰ ਹੀ ਮੁਗਲ ਹਕੂਮਤ ਦਾ ਸਾਥ ਦੇ ਰਹੇ ਸਨ ਤੇ ਰਾਣਾ ਪ੍ਰਤਾਪ ਨੂੰ ਇਕੱਲਿਆਂ ਹੀ ਆਪਣੀ ਮੁਹਿੰਮ ਜਾਰੀ ਰਖਣੀ ਪਈ। ਸੰਨ 1568 ਵਿਚ ਜਿਸ ਤਰ੍ਹਾਂ ਚਿਤੌੜ ਦਾ ਮਲੀਆ ਮੇਟ ਕੀਤਾ ਗਿਆ, ਉਸ ਦੇ ਬਾਅਦ ਬਹਾਦਰ ਤੋਂ ਬਹਾਦਰ ਰਾਜਪੂਤ ਵੀ ਅਕਬਰ ਦਾ ਮੁਕਾਬਲਾ ਕਰਨ ਤੋਂ ਘਬਰਾਂਦਾ ਸੀ। ਇਕੱਲੇ ਪ੍ਰਤਾਪ ਨੇ ਹੀ ਮੇਵਾੜ ਦੀ ਸਵਾਧੀਨਤਾ ਅਤੇ ਆਪਣੇ ਖ਼ੂਨ ਦੀ ਨਸਲੀ ਸ਼ੁਧੱਤਾ ਨੂੰ ਕਾਇਮ ਰਖਣ ਲਈ ਇਸ ਚੁਣੌਤੀ ਨੂੰ ਸਵੀਕਾਰ ਕਰਨ ਦੀ ਹਿੰਮਤ ਕੀਤੀ ਸੀ। ਜੈਪੁਰ, ਜੋਧਪੁਰ, ਬੀਕਾਨੇਰ ਅਤੇ ਜੈਸਲਮੇਰ ਦੇ ਰਾਜ-ਘਰਾਨਿਆਂ (ਮੁਗਲ ਹਕੂਮਤ ਦੇ ਮੁਖ ਥੰਮਾਂ ਦੇ ਰੂਪ ਵਿਚ)

ਦੀ ਇਸ ਗੱਲ ਲਈ ਅਵੱਸ਼ ਹੀ ਸਰਾਹਣਾ ਕੀਤੀ ਜਾ ਸਕਦੀ ਹੈ ਕਿ ਹਿੰਦੂ ਅਤੇ ਮੁਸਲਮਾਨ ਸੰਸਕ੍ਰਿਤੀਆਂ ਦੇ ਮੇਲ ਨਾਲ ਉਨ੍ਹਾਂ ਨੇ ਭਾਰਤੀ ਸਭਿਅਤਾ ਨੂੰ ਅਮੀਰ ਬਣਾਇਆ। ਪਰ ਇਹ ਮੰਨਣਾ ਹੀ ਪਵੇਗਾ ਕਿ ਇਤਿਹਾਸ ਵਿਚ ਅਮਰਤਾ ਦਾ ਸਥਾਨ ਮਾਨ ਸਿੰਘ ਨੂੰ ਨਹੀਂ, ਸਗੋਂ ਰਾਣਾ ਪ੍ਰਤਾਪ ਨੂੰ ਹੀ ਪ੍ਰਾਪਤ ਹੋਇਆ ਹੈ। ਭਾਰਤਵਾਸੀਆਂ ਦੀ ਸ਼ਰਧਾਂਜਲੀ ਪ੍ਰਤਾਪ ਨੂੰ ਅਰਪਿਤ ਹੁੰਦੀ ਹੈ ਤੇ ਉਸ ਦੇ ਮਹਾਨ ਕੰਮਾਂ ਨੇ ਹੀ ਚਾਰਣਾਂ ਨੂੰ ਆਪਣੇ ਗੀਤ ਰਚਣ ਦੀ ਪ੍ਰੇਰਣਾ ਦਿਤੀ ਸੀ। ਭਾਰਤੀ ਇਤਿਹਾਸ ਦੇ ਪੰਨਿਆਂ ਉਤੇ ਮਹਾਰਾਣਾ ਪ੍ਰਤਾਪ ਨਿਸਚੇ ਹੀ ਆਪਣੇ ਵਿਅਕਤਿਤਵ ਦੀ ਛਾਪ ਛੱਡ ਗਿਆ ਹੈ।

ਮਹਾਰਾਣਾ ਪ੍ਰਤਾਪ ਨੂੰ ਸਰਵੋਤਮ ਸ਼ਰਧਾਂਜਲੀ ਕਰਨਲ ਟਾਡ ਨੇ ਅਰਪਿਤ ਕੀਤੀ ਹੈ। "ਮੇਵਾੜ ਨੇ ਵੀ ਜੇ ਆਪਣੇ ਥਿਊਸੀਡਾਈਡਜ ਜਾ ਜੇਨੋਫਨ ਪੈਦਾ ਕੀਤੇ ਹੁੰਦੇ ਤਾਂ ਨਾ ਤਾਂ ਪੋਲੀਪੋਨੀਸਸ ਦੀਆਂ ਲੜਾਈਆਂ ਵਿਚ ਹੀ ਅਤੇ ਨਾ ਹੀ 'ਦਸ-ਹਜ਼ਾਰ' ਦੇ ਪਿਛੇ ਹਟਣ ਦੇ ਪ੍ਰਸੰਗ ਵਿਚ ਹੀ ਇਤਿਹਾਸ ਲਈ ਇੰਨਾ ਮਸਾਲਾ ਮਿਲ ਸਕਦਾ, ਜਿੰਨਾ ਕਿ ਮੇਵਾੜ ਦੇ ਇੰਨੇ ਉਤਾਰ-ਚੜ੍ਹਾਵਾਂ ਵਿਚ ਇਸ ਪਰਮ ਉੱਜਲ ਪ੍ਰਦੇਸ਼ ਵਿਚ ਇਤਿਹਾਸ ਨੂੰ ਪ੍ਰਾਪਤ ਹੋਇਆ ਹੈ। ਇਕ ਪਾਸੇ ਤਾਂ ਸੀ ਨਿਡਰ ਸੂਰਬੀਰਤਾ, ਆਤਮਗੌਰਵ ਦੀ ਭਾਵਨਾ ਨੂੰ ਸਦਾ ਜਵਲਤ ਰਖਣ ਵਾਲੀ ਮਹਾਨ ਸਹਿਣਸ਼ਕਤੀ, ਸੰਕਲਪ ਦੀ ਦ੍ਰਿੜ੍ਹਤਾ, ਅਤੇ ਉਸ ਦੇ ਨਾਲ ਨਾਲ ਅਜਿਹੀ ਅਡਿੱਗ ਨਿਸਚਾ, ਜਿਸ ਦਾ ਗੌਰਵ ਹੋਰ ਕੋਈ ਵੀ ਦੂਜਾ ਨਹੀਂ ਕਰ ਸਕਦਾ। ਅਤੇ ਦੂਜੇ ਪਾਸੇ ਸੀ ਆਸਮਾਨ ਨੂੰ ਛੂਹਣ ਵਾਲੀ ਅਕਾਂਖਿਆ, ਸੇਨਾਪਤਿਤਵ ਦੀ ਪ੍ਰਤਿਭਾ, ਅਸੀਮ ਸਾਧਨ ਅਤੇ ਮਜ਼੍ਹਬੀ ਜਨੂੰਨ ਦਾ ਜੋਸ਼। ਪਰ ਇਹ ਸਭ ਮਿਲ ਕੇ ਵੀ ਅਜਿੱਤ ਮਾਨਵ ਸੰਕਲਪ ਨੂੰ ਹਰਾ ਦੇਣ ਵਾਸਤੇ ਕਾਫ਼ੀ ਨਹੀਂ ਸਨ। ਅਰਾਵਲੀ ਦੀਆਂ ਪਹਾੜੀਆਂ ਵਿਚ ਕੋਈ ਵੀ ਅਜਿਹਾ ਦੱਰਾ ਨਹੀਂ, ਜੋ ਪ੍ਰਤਾਪ ਦੇ ਕਿਸੇ ਨਾ ਕਿਸੇ ਕਾਰਨਾਮੇ ਨਾਲ ਪਵਿੱਤਰ ਨਾ ਹੋ ਚੁਕਾ ਹੋਵੇ — ਚਾਹੇ ਇਹ ਕੋਈ ਸ਼ਾਨਦਾਰ ਜਿੱਤ ਹੀ ਹੋਵੇ, ਜਿਹਾ ਕੇ ਆਮ ਤੌਰ ਤੇ ਹੁੰਦਾ ਰਿਹਾ ਹੈ, ਤੇ ਚਾਹੇ ਕੋਈ ਹੋਰ ਵੀ ਸ਼ਾਨਦਾਰ ਹਾਰ ਹੀ ਕਿਉਂ ਨਾ ਹੋਵੇ। ਹਲਦੀ ਘਾਟ ਮੇਵਾੜ ਦੀ 'ਥਰਮਾਪਾਈਲੀ' ਹੈ ਤੇ ਦਿਵਾਗੀ ਦੀ ਲੜਾਈ ਉਸ ਦਾ 'ਮਰਾਥੋਨ' ਹੈ।"[9]

## ਸ਼ਾਂਤੀ ਦੇ ਦਿਨ

ਮਹਾਰਾਣਾ ਪ੍ਰਤਾਪ ਦਾ ਪੁੱਤਰ ਅਮਰ ਸਿੰਘ ਪਹਿਲਾ (1597-1620) ਮੇਵਾੜ ਦੀ ਸਵਾਧੀਨਤਾ ਨੂੰ ਕਾਇਮ ਰਖਣ ਦੇ ਕਠਨ ਕੰਮ ਦੇ ਯੋਗ ਸਿੱਧ ਨਾ ਹੋਇਆ। ਜਹਾਂਗੀਰ ਮੇਵਾੜ ਉਤੇ ਕਬਜ਼ਾ ਕਰਨ ਲਈ ਬਜ਼ਿੱਦ ਸੀ। ਇਸ ਮਨੋਰਥ ਲਈ ਭੇਜੇ

ਗਏ ਕਈ ਛੋਟੇ ਮੋਟੇ ਦਲ ਆਪਣੇ ਮਨੋਰਥ ਦੀ ਪ੍ਰਾਪਤੀ ਵਿਚ ਸਫਲ ਨਾ ਹੋ ਸਕੇ। ਇਸ ਲਈ ਰਾਣਾ ਨੂੰ ਆਪਣੇ ਵੱਸ ਵਿਚ ਕਰਨ ਲਈ ਸ਼ਹਿਨਸ਼ਾਹ ਜਹਾਂਗੀਰ ਨੇ ਜ਼ੋਰਦਾਰ ਕਦਮ ਚੁਕੇ। ਇਸ ਮਨੋਰਥ ਲਈ ਉਹ 8 ਨਵੰਬਰ, 1613 ਨੂੰ ਆਪਣਾ ਸ਼ਾਹੀ ਖ਼ੇਮਾ ਅਜਮੇਰ ਲੈ ਆਇਆ। ਜਹਾਂਗੀਰ ਦੇ ਬੇਟੇ ਖ਼ੁਰੱਮ (ਜੋ ਬਾਅਦ ਵਿਚ ਸ਼ਾਹ ਜਹਾਨ ਬਣਿਆ) ਦੀ ਸਿਪਾਹ-ਸਾਲਾਰੀ ਹੇਠ ਇਕ ਬਹੁਤ ਵੱਡੀ ਫ਼ੌਜ ਮੇਵਾੜ ਉਤੇ ਸਭ ਪਾਸਿਆਂ ਤੋਂ ਟੁੱਟ ਪਈ ਅਤੇ ਮੌਤ ਤੇ ਤਬਾਹੀ ਦਾ ਉਹ ਕਾਂਡ ਰਚਿਆ, ਜਿਸ ਤੋਂ ਘਬਰਾ ਕੇ ਰਾਣਾ ਨੇ 1615 ਵਿਚ ਮੁਗ਼ਲ ਸ਼ਹਿਨਸ਼ਾਹ ਦੀ ਅਧੀਨਗੀ ਕਬੂਲ ਕਰ ਲਈ। 1615 ਦੀ ਸੰਧੀ ਦੁਆਰਾ ਮੁਗ਼ਲਾਂ ਅਤੇ ਮੇਵਾੜ ਦਰਮਿਆਨ ਕੋਈ ਸੌ ਸਾਲ ਪੁਰਾਣਾ ਸੰਘਰਸ਼ ਖ਼ਤਮ ਹੋ ਗਿਆ। ਇਹ ਨਿਸਚੇ ਹੀ ਜਹਾਂਗੀਰ ਲਈ ਇਕ ਰਾਜਨੀਤਕ ਜਿੱਤ ਸੀ ਤੇ ਖ਼ੁਰਮ ਵਾਸਤੇ ਇਕ ਵਿਅਕਤੀਗਤ ਫ਼ਤਹਿ ਸੀ। ਇਹ ਸੰਧੀ ਰਾਣਾ ਵਾਸਤੇ ਵੀ ਸੰਮਾਨਪੂਰਣ ਸੀ, ਕਿਉਂਕਿ ਇਸ ਵਿਚ ਉਸ ਨੂੰ ਦੋ ਰਿਆਇਤਾਂ ਦਿੱਤੀਆਂ ਗਈਆਂ ਸਨ। ਇਕ ਤਾਂ ਖ਼ੁਦ ਸ਼ਾਹੀ ਦਰਬਾਰ ਵਿਚ ਹਾਜ਼ਰ ਹੋਣ ਤੋਂ ਛੋਟ ਦੇ ਦਿੱਤੀ ਗਈ ਤੇ ਉਸ ਦੀ ਥਾਂ ਉਸ ਦਾ ਪੁੱਤਰ ਜਾ ਸਕਦਾ ਸੀ। ਦੂਜਾ ਇਸ ਤਰ੍ਹਾਂ ਦੀਆਂ ਸੰਧੀਆਂ ਵਿਚ ਜੋ ਇਕ ਅਪਮਾਨਜਨਕ ਸ਼ਰਤ ਰਖੀ ਜਾਂਦੀ ਸੀ ਕਿ ਮੁਗ਼ਲ ਸ਼ਾਹੀ ਘਰਾਣੇ ਨਾਲ ਕਿਸੇ ਬੇਟੀ ਦੀ ਸ਼ਾਦੀ ਕੀਤੀ ਜਾਵੇ, ਉਹ ਸ਼ਰਤ ਵੀ ਮੇਵਾੜ ਨਾਲ ਹੋਏ ਸਮਝੌਤੇ ਵਿਚ ਨਹੀਂ ਸੀ ਰਖੀ ਗਈ। ਇਨ੍ਹਾਂ ਰਿਆਇਤਾਂ ਦੇ ਬਦਲੇ ਰਾਣਾ ਨੂੰ ਮੁਗ਼ਲ ਰਾਜ ਦੇ ਇਕ ਦਰਬਾਰੀ ਦਾ ਅਹੁਦਾ ਕਬੂਲ ਕਰਨਾ ਪਿਆ ਤੇ ਨਾਲ ਹੀ ਇਕ ਹਜ਼ਾਰ ਘੌੜ ਸਵਾਰਾਂ ਦਾ ਇਕ ਦਸਤਾ ਪੇਸ਼ ਕਰਨਾ ਪਿਆ। ਚਿਤੌੜ ਦਾ ਕਿਲ੍ਹਾ ਰਾਣਾ ਨੂੰ ਇਸ ਸ਼ਰਤ ਤੇ ਵਾਪਸ ਕਰ ਦਿੱਤਾ ਗਿਆ ਕਿ ਨਾ ਤਾਂ ਇਸ ਦੀ ਕਿਲ੍ਹਾਬੰਦੀ ਹੀ ਕੀਤੀ ਜਾਏਗੀ ਅਤੇ ਨਾ ਹੀ ਇਸ ਦੀ ਮੁਰੰਮਤ ਕੀਤੀ ਜਾਏਗੀ। ਇਸ ਤਰ੍ਹਾਂ ਜੰਗਾਂ ਨਾਲ ਤਬਾਹ ਹੋ ਚੁਕੇ ਮੇਵਾੜ ਨੂੰ ਮੁੜ ਸ਼ਾਂਤੀ ਨਸੀਬ ਹੋਈ। ਸੱਚੀ ਗੱਲ ਤਾਂ ਇਹ ਹੈ ਕਿ ਇਹ ਸੰਘਰਸ਼ ਦੋ ਅਜਿਹੀਆਂ ਸ਼ਕਤੀਆਂ ਦਰਮਿਆਨ ਸੀ, ਜਿਨ੍ਹਾਂ ਦਾ ਆਪਸ ਵਿਚ ਕੋਈ ਮੁਕਾਬਲਾ ਹੀ ਨਹੀਂ ਸੀ ਤੇ ਇਸ ਨੂੰ ਹੋਰ ਅੱਗੇ ਚਲਾਈ ਜਾਣਾ ਸੰਭਵ ਵੀ ਨਹੀਂ ਸੀ। ਮੇਵਾੜ ਦੀ ਹੱਦ ਤੋਂ ਜ਼ਿਆਦਾ ਤਬਾਹੀ ਹੋ ਚੁਕੀ ਸੀ ਤੇ ਹੁਣ ਇਸ ਨੂੰ ਸ਼ਾਂਤੀ ਨਾਲ ਰਹਿਣ ਦੇ ਅਵਸਰ ਦੀ ਬਹੁਤ ਸਖ਼ਤ ਲੋੜ ਸੀ। ਮੇਵਾੜ ਨੂੰ ਹੁਣ ਚੰਗਾ ਚੋਖਾ ਸਮਾਂ ਸ਼ਾਂਤੀ ਨਾਲ ਰਹਿਣ ਲਈ ਮਿਲ ਗਿਆ (1615 ਤੋਂ 1679 ਤਕ), ਜਿਸ ਦੌਰਾਨ ਉਸ ਨੇ ਆਪਣੀ ਖੁੱਸੀ ਹੋਈ ਤਾਕਤ ਨੂੰ ਇਸ ਹੱਦ ਤਕ ਮੁੜ ਬਹਾਲ ਕਰ ਲਿਆ ਕਿ ਉਹ ਔਰੰਗਜ਼ੇਬ ਦੇ ਰਾਜ ਦੇ ਵਕਤ ਹਕੂਮਤ ਨਾਲ ਪਹਿਲਾਂ ਤੋਂ ਵੀ ਗੰਭੀਰ ਸੰਘਰਸ਼ ਲਈ ਮੁੜ ਤਿਆਰ ਹੋ ਗਿਆ। ਸ਼ਾਂਤੀ ਦੇ ਇਸੇ ਸਮੇਂ ਵਿਚ ਹੀ ਮੇਵਾੜ ਨੇ ਕਲਾ ਤੇ ਸਾਹਿੱਤ ਦੇ ਵਿਕਾਸ ਵਿਚ ਮਹੱਤਵਪੂਰਨ ਹਿੱਸਾ ਪਾਇਆ। ਇਸ ਸਮੇਂ ਨੂੰ "ਰਾਜਪੂਤੀ ਲਲਿਤ

ਕਲਾਵਾਂ ਦੇ ਨਵਜਾਗਰਣ ਦਾ ਜੁਗ'' ਆਖਿਆ ਜਾਂਦਾ ਹੈ, ਕਿਉਂਕਿ ਹੁਣ ਰਾਣਾ ਕੁੰਭ ਦੀ ਮ੍ਰਿਤੂ ਦੇ ਬਾਅਦ ਤੋਂ ਸੁਪਤ ਅਵਸਥਾ ਵਿਚ ਆ ਚੁਕੀਆਂ ਲਲਿਤ ਕਲਾਵਾਂ ਨੂੰ ਪੂਰੇ ਜੋਸ਼ ਨਾਲ ਬਾਹਰ ਪਰਗਟ ਹੋਣ ਦਾ ਮੌਕਾ ਮਿਲ ਗਿਆ ਸੀ।

ਅਮਰ ਸਿੰਘ ਦੇ ਬਾਅਦ ਉਸ ਦਾ ਪੁੱਤਰ ਕਰਨ ਸਿੰਘ ਰਾਜ ਗੱਦੀ ਤੇ ਬੈਠਾ (1620–28) ਜਿਸ ਨੇ ਮੁਗ਼ਲ ਰਾਜ ਨਾਲ ਆਪਣੀ ਮਿੱਤ੍ਰਤਾ ਬਣਾਈ ਰਖੀ। ਉਸ ਦੇ ਰਾਜ ਕਾਲ ਦੀ ਇਕ ਮਹੱਤਵਪੂਰਨ ਘਟਨਾ ਦਾ ਵਰਣਨ ਕਰਨਾ ਅਵੱਸ਼ਕ ਹੈ। ਸ਼ਹਿਜ਼ਾਦਾ ਖ਼ੁਰਮ ਨੇ ਬਗਾਵਤ ਕਰਨ ਦੇ ਬਾਅਦ 1623 ਵਿਚ ਹਾਰ ਖਾ ਲੈਣ ਉਪਰੰਤ ਕਰਨ ਸਿੰਘ ਤੋਂ ਪਨਾਹ ਮੰਗੀ। ਇਸ ਸ਼ਹਿਜ਼ਾਦੇ ਨੂੰ ਪਿਚੋਲਾ ਤਾਲ ਵਿਚ ਬਣੇ ਮਹੱਲਾਂ ਵਿਚੋਂ ਜੱਗ ਮੰਦਿਰ ਵਿਚ ਠਹਿਰਾਇਆ ਗਿਆ ਸੀ। ਉਹ ਉਥੇ ਕੋਈ ਚਾਰ ਕੁ ਮਹੀਨੇ ਰਿਹਾ ਤੇ ਬਾਅਦ ਵਿਚ ਮੇਵਾੜ ਛੱਡ ਕੇ ਮਾਡੂ ਅਤੇ ਦੱਖਣ ਵਾਲੇ ਪਾਸੇ ਚਲਾ ਗਿਆ।

ਕਰਨ ਸਿੰਘ ਦੇ ਮਗਰੋਂ ਉਸ ਦੇ ਪੁੱਤਰ ਜਗਤ ਸਿੰਘ (1628–52) ਨੂੰ ਮੇਵਾੜ ਦੀ ਗੱਦੀ ਮਿਲੀ। ਆਪਣੇ ਰਾਜ ਕਾਲ ਦੇ ਅੰਤ ਵਿਚ ਉਸ ਨੂੰ ਚਿਤੌੜ ਦੇ ਕਿਲ੍ਹੇ ਦੀ ਮੁਰੰਮਤ ਕਰਾ ਲੈਣ ਦਾ ਸੰਤੋਸ ਪ੍ਰਾਪਤ ਹੋਇਆ, ਪਰ ਇਸ ਕਿਲ੍ਹੇ ਦੀ ਮੁਰੰਮਤ 1615 ਦੀ ਸੰਧੀ ਦੀ ਉਲੰਘਨਾ ਸੀ। ਇਸ ਉਲੰਘਨਾ ਦੇ ਫਲਸਰੂਪ ਉਸ ਦੇ ਜਾਂਨਸੀਨ ਦੇ ਰਾਜ ਸਮੇਂ ਸ਼ਾਹ ਜਹਾਨ ਨੇ ਮੇਵਾੜ ਉਤੇ ਫਿਰ ਹਮਲਾ ਕਰ ਦਿੱਤਾ। ਉਸ ਨੂੰ ਆਖ਼ਰ ਸ਼ਾਹ ਜਹਾਨ ਦੇ ਸਾਹਮਣੇ ਝੁਕਣਾ ਪਿਆ ਤੇ ਕਿਲ੍ਹੇ ਦੀ ਮੁਰੰਮਤ ਰੋਕਣੀ ਪੈ ਗਈ।

## ਸੁਤੰਤਰਤਾ ਦਾ ਜੁੱਧ

ਮੁਗ਼ਲ ਹਕੂਮਤ ਨਾਲ ਨਵੇਂ ਸਿਰਿਓਂ ਸੰਘਰਸ਼ ਰਾਣਾ ਰਾਜ ਸਿੰਘ ਦੇ ਰਾਜ ਸਮੇਂ (1652–80) ਸ਼ੁਰੂ ਹੋਇਆ। ਦਰਅਸਲ ਸ਼ਾਂਤੀ ਕਾਲ ਤਾਂ ਮੁਗ਼ਲ ਹਕੂਮਤ ਨਾਲ ਭਵਿੱਖ ਵਿਚ ਹੋਣ ਵਾਲੀ ਜੀਵਨ-ਮੌਤ ਦੀ ਲੜਾਈ ਦੀ ਇਕ ਭੂਮਿਕਾ ਮਾਤ੍ਰ ਹੀ ਸੀ। ਔਰੰਗਜ਼ੇਬ ਦੀ ਹਿੰਦੂ ਵਿਰੋਧੀ ਨੀਤੀ ਨੇ ਰਾਜਸਥਾਨ ਵਿਚ ਗੁੱਸੇ ਤੇ ਜੋਸ਼ ਦੀ ਪ੍ਰਤਿਕ੍ਰਿਆ ਭੜਕਾ ਦਿੱਤੀ ਸੀ। 10 ਨਵੰਬਰ 1678 ਵਾਲੇ ਦਿਨ ਜਮਰੋਦ 'ਚ ਮਹਾਰਾਜਾ ਜਸਵੰਤ ਸਿੰਘ ਦੀ ਮ੍ਰਿਤੂ ਨੇ ਔਰੰਗਜ਼ੇਬ ਨੂੰ ਮਾਰਵਾੜ ਉਤੇ ਕਬਜ਼ਾ ਕਰਨ ਦਾ ਇਕ ਸੁਨਹਿਰੀ ਮੌਕਾ ਦੇ ਦਿੱਤਾ। ਲੜਾਈ ਦਾ ਸੰਚਾਲਣ ਕਰਨ ਲਈ ਉਸ ਨੇ 10 ਦਸੰਬਰ, 1978 ਨੂੰ ਅਜਮੇਰ ਵਲ ਕੂਚ ਕਰ ਦਿੱਤਾ। ਮੁਗ਼ਲਾਂ ਨੇ 2 ਅਪ੍ਰੈਲ, 1679 ਤਕ ਮਾਰਵਾੜ ਤੇ ਪੂਰੀ ਤਰ੍ਹਾਂ ਕਬਜ਼ਾ ਕਰ ਲਿਆ। ਮਹਾਰਾਜਾ ਜਸਵੰਤ ਸਿੰਘ ਦੀ ਮੌਤ ਦੇ ਬਾਅਦ ਉਸ ਦੀ ਬੇਵਾ ਦੇ ਪੇਟੋਂ ਉਸ ਦੇ ਪੁੱਤਰ ਅਜੀਤ ਸਿੰਘ ਦਾ ਜਨਮ ਹੋਇਆ। ਪਰ ਰਾਣਾ ਅਤੇ ਓਸ ਦੇ ਪੁੱਤਰ ਨੂੰ ਔਰੰਗਜ਼ੇਬ ਦੇ ਹੁਕਮ ਅਧੀਨ ਇਕ ਤਰ੍ਹਾਂ ਦੇ ਕੈਦੀ ਬਣਾ ਕੇ ਰਖਿਆ ਗਿਆ। ਰਾਠੌਰ ਸਰਦਾਰਾਂ ਨੇ ਬੜੀ ਕੋਸ਼ਿਸ਼ ਕੀਤੀ ਕਿ ਸੁਰਗਵਾਸੀ

ਰਾਜਾ ਦੇ ਪੁੱਤਰ ਅਜੀਤ ਸਿੰਘ ਨੂੰ ਉਸ ਦੀ ਗੱਦੀ ਦਾ ਵਾਰਿਸ ਮੰਨਿਆ ਜਾਵੇ, ਪਰ ਉਨ੍ਹਾਂ ਦੀ ਇਕ ਨਾ ਸੁਣੀ ਗਈ । ਔਰੰਗਜ਼ੇਬ ਨੇ ਉਨ੍ਹਾਂ ਦੀ ਇਹ ਗੱਲ ਕੇਵਲ ਠੁਕਰਾਈ ਹੀ ਨਾ, ਸਗੋਂ ਇਸ ਬੱਚੇ ਨੂੰ ਮੁਸਲਮਾਨ ਬਣਾ ਲੈਣ ਦੇ ਯਤਨ ਵੀ ਕੀਤੇ । ਇਸ ਤੇ ਰਾਠੌਰ ਸਰਦਾਰਾਂ ਨੇ ਬਗ਼ਾਵਤ ਕਰ ਦਿੱਤੀ ਤੇ ਇਕ ਬਹਾਦਰ ਸਰਦਾਰ ਦੁਰਗਾਦਾਸ ਦੀ ਸਰਦਾਰੀ ਹੇਠ ਉਨ੍ਹਾਂ ਨੇ ਰਾਣੀ ਤੇ ਰਾਜਕੁਮਾਰ ਨੂੰ ਛੁਡਾ ਲਿਆ ਤੇ ਉਨ੍ਹਾਂ ਨੂੰ ਮਾਰਵਾੜ ਲੈ ਆਏ । ਰਾਣੀ ਨੇ ਰਾਣਾ ਰਾਜ ਸਿੰਘ ਤੋਂ ਸਹਾਇਤਾ ਮੰਗੀ । ਰਾਣਾ ਨੇ ਸਹਾਇਤਾ ਦੇਣੀ ਪ੍ਰਵਾਨ ਕਰ ਲਈ । ਮਾਰਵਾੜ ਉਤੇ ਮੁਗ਼ਲਾਂ ਦਾ ਕਬਜ਼ਾ ਹੋ ਜਾਣ ਨਾਲ ਜੋ ਖ਼ਤਰਾ ਮੇਵਾੜ ਦੇ ਰਾਜ ਲਈ ਪੈਦਾ ਹੋ ਗਿਆ ਸੀ, ਰਾਣਾ ਉਸ ਤੋਂ ਭਲੀ ਭਾਂਤ ਵਾਕਿਫ਼ ਸੀ । ਹੁਣ "ਉਸ ਦਾ ਖੱਬੇ ਪਾਸੇ ਦਾ ਮੋਰਚਾ ਕਮਜ਼ੋਰ ਹੋ ਚੁਕਾ ਸੀ ਤੇ ਪੱਛਮ ਵਾਲੇ ਪਾਸਿਓਂ, ਅਰਾਵਲੀ ਦੇ ਦੱਰਿਆਂ ਵਿਚੋਂ ਦੀ ਉਸ ਦੇ ਇਲਾਕੇ ਉਤੇ ਕਿਸੇ ਵੇਲੇ ਵੀ ਹਮਲਾ ਹੋ ਸਕਦਾ ਸੀ ਤੇ ਉਸ ਦੇ ਰਾਜ ਦੇ ਪੂਰਬੀ ਅੱਧ ਉਤੇ ਤਾਂ ਭੂਮੀ ਦੇ ਸਮਤਲ ਹੋਣ ਕਾਰਨ ਦੁਸ਼ਮਨ ਦਾ ਹਮਲਾ ਹਮੇਸ਼ਾ ਦੀ ਭਾਂਤੀ ਹਰ ਵਕਤ ਹੀ ਹੋ ਸਕਦਾ ਸੀ ।"[10] ਨਾਲ ਹੀ ਰਾਜਕੁਮਾਰ ਅਜੀਤ ਸਿੰਘ ਦੀ ਮਾਂ ਮੇਵਾੜ ਦੀ ਰਾਜਕੁਮਾਰੀ ਸੀ ਤੇ ਰਾਜ ਸਿੰਘ ਨੇ ਉਸ ਦੀ ਸਹਾਇਤਾ ਆਪਣਾ ਕਰਤੱਵ ਸਮਝਿਆ । ਉਹ ਚੰਗੀ ਤਰ੍ਹਾਂ ਸਮਝਦਾ ਸੀ ਕਿ ਮਾਰਵਾੜ ਤੇ ਕਬਜ਼ਾ, ਮੇਵਾੜ ਉਤੇ ਕਬਜ਼ਾ ਕਰਨ ਦੀ ਯੋਜਨਾ ਦਾ ਹੀ ਆਰੰਭ ਹੈ, ਇਸ ਲਈ ਜੇ ਇਨ੍ਹਾਂ ਦੋਨਾਂ ਰਾਜਪੂਤੀ ਰਿਆਸਤਾਂ ਨੇ ਆਪਸ ਵਿਚ ਮਿਲ ਕੇ ਦੁਸ਼ਮਨ ਵਿਰੁੱਧ ਕਾਰਵਾਈ ਨਾ ਕੀਤੀ ਤਾਂ ਇਹ ਦੋਨੋਂ ਹੀ ਆਪਣੀ ਸੁਤੰਤਰਤਾ ਗਵਾ ਬੈਠਣਗੀਆਂ । ਇਸ ਤਰ੍ਹਾਂ ਰਾਜਸਥਾਨ ਦੀ ਸਵਾਧੀਨਤਾ ਦਾ ਉਹ ਜੁੱਧ ਸ਼ੁਰੂ ਹੋਇਆ ਜੋ ਰਾਜਸਥਾਨ ਵਿਚੋਂ ਵਿਦੇਸ਼ੀ ਗ਼ੁਲਾਮੀ ਦੇ ਜੂਏ ਨੂੰ ਉਤਾਰ ਸੁੱਟਣ ਲਈ ਬੜੇ ਹੀ ਦ੍ਰਿੜ੍ਹ ਸੰਕਲਪ ਨਾਲ ਲੜਿਆ ਜਾਣ ਵਾਲਾ ਸੀ । ਮੁਗ਼ਲਾਂ ਦੀ ਫ਼ੌਜ ਬਹੁਤ ਜ਼ਿਆਦਾ ਸੀ, ਇਸ ਲਈ ਰਾਣਾ ਵਾਸਤੇ ਉਨ੍ਹਾਂ ਦਾ ਆਮ੍ਹਣੇ ਸਾਹਮਣੇ ਡੱਟ ਕੇ ਮੁਕਾਬਲਾ ਕਰਨਾ ਸੰਭਵ ਨਹੀਂ ਸੀ । ਰਾਣਾ ਵਾਸਤੇ ਸਫਲਤਾ ਪ੍ਰਾਪਤ ਕਰਨ ਦਾ ਕੇਵਲ ਇਕੋ ਢੰਗ ਸੀ, ਤੇ ਉਹ ਸੀ ਛਾਪਾਮਾਰ ਲੜਾਈ ਦਾ । ਰਾਣਾ ਅਤੇ ਉਸ ਦੀ ਬਹੁਤ ਸਾਰੀ ਰਿਆਇਆ ਨੇ ਮੈਦਾਨੀ ਇਲਾਕਾ ਛੱਡ ਦਿੱਤਾ ਤੇ ਪਹਾੜੀਆਂ 'ਚ ਜਾ ਸ਼ਰਨ ਲਈ । ਮੁਗ਼ਲ ਫ਼ੌਜਾਂ ਨੇ ਉਦੇਪੁਰ ਅਤੇ ਆਲੇ ਦੁਆਲੇ ਦੇ ਮੈਦਾਨੀ ਇਲਾਕੇ ਉਤੇ ਕਬਜ਼ਾ ਕਰ ਲਿਆ । ਰਾਣਾ ਇਕੱਲੀਆਂ ਦੁਕੱਲੀਆਂ ਸ਼ਾਹੀ ਚੌਕੀਆਂ ਉਤੇ ਅਚਾਨਚਕ ਹੀ ਹਮਲੇ ਕਰ ਦਿੰਦਾ । ਰਾਣਾ ਨੇ ਛਾਪਾਮਾਰ ਲੜਾਈ ਚਲਾਣ ਦੀ ਦ੍ਰਿਸ਼ਟੀ ਤੋਂ ਇਕ ਬਹੁਤ ਹੀ ਮਹੱਤਵਪੂਰਣ ਸਥਾਨ ਤੇ ਕਬਜ਼ਾ ਕੀਤਾ ਹੋਇਆ ਸੀ । ਮੁਗ਼ਲਾਂ ਦੀਆਂ ਚੌਕੀਆਂ ਮੇਵਾੜ ਅਤੇ ਮਾਰਵਾੜ ਵਿਚ ਅਲੱਗ ਥਲੱਗ ਇਕ ਦੂਜੀ ਤੋਂ ਦੂਰ ਦੂਰ ਸਥਿਤ ਸਨ ਤੇ ਇਨ੍ਹਾਂ ਦੇ ਦਰਮਿਆਨ ਅਰਾਵਲੀ ਦੀਆਂ ਪਹਾੜੀਆਂ ਸਨ,

ਜਿਨ੍ਹਾਂ ਉਤੇ ਰਾਣਾ ਦੀਆਂ ਫ਼ੌਜਾਂ ਦਾ ਕਬਜ਼ਾ ਸੀ। ਆਪਣੇ ਇਸ ਕੁਦਰਤੀ ਕਿਲ੍ਹੇ ਵਿਚ ਸੁਰੱਖਿਅਤ, ਰਾਣਾ ਜਦ ਵੀ ਚਾਹੁੰਦਾ ਮੇਵਾੜ ਜਾਂ ਮਾਰਵਾੜ ਦੇ ਮੈਦਾਨੀ ਇਲਾਕਿਆਂ ਉਤੇ ਹਮਲਾ ਕਰ ਦਿੰਦਾ। ਪਰ ਮੁਗ਼ਲਾਂ ਨੇ ਜੇ ਚਿਤੌੜ ਤੋਂ ਦੱਖਣੀ ਮਾਰਵਾੜ ਤਕ ਸਹਾਇਤਾ ਪਹੁੰਚਾਣੀ ਹੁੰਦੀ ਤਾਂ ਉਨ੍ਹਾਂ ਨੂੰ ਬੀਕਾਨੇਰ, ਬਿਆਵਰ ਅਤੇ ਸੋਜਤ ਦੇ ਜ਼ਿਲਿਆਂ ਦੇ ਲੰਮੇ ਤੇ ਕਠਨ ਰਸਤਿਆਂ ਦਾ ਚੱਕਰ ਕਟਣਾ ਪੈਂਦਾ ਸੀ। ਮੇਵਾੜ ਵਿਚ ਮੁਗ਼ਲ ਫ਼ੌਜਾਂ ਦਾ ਸੈਨਾਪਤੀ ਸ਼ਹਿਜ਼ਾਦਾ ਅਕਬਰ ਰਾਣਾ ਦੇ ਵਿਰੁੱਧ ਕੋਈ ਖ਼ਾਸ ਸਫਲਤਾ ਪ੍ਰਾਪਤ ਨਾ ਕਰ ਸਕਿਆ। ਸਗੋਂ ਸ਼ਹਿਜ਼ਾਦੇ ਦੀ ਫ਼ੌਜ ਲਈ ਰਸਦ ਲਿਜਾਣ ਵਾਲੇ ਦਸ ਹਜ਼ਾਰ ਲੱਦੇ ਹੋਏ ਬੈਲਾਂ ਦੇ ਇਕ ਬਨਜਾਰਾ ਕਾਫ਼ਲੇ ਨੂੰ ਰਾਜਪੂਤਾਂ ਨੇ ਉਡਾ ਲਿਆ। ਇਸ ਲਈ ਔਰੰਗਜ਼ੇਬ ਨੇ ਸ਼ਹਿਜ਼ਾਦਾ ਅਕਬਰ ਦੀ ਮਾਰਵਾੜ ਵਿਚ ਬਦਲੀ ਕਰ ਦਿੱਤੀ ਤੇ ਮੇਵਾੜ ਵਿਚ ਲੜਨ ਵਾਲੀਆਂ ਸ਼ਾਹੀ ਫ਼ੌਜਾਂ ਦਾ ਸੈਨਾਪਤੀ ਸ਼ਹਿਜ਼ਾਦਾ ਆਜ਼ਮ ਨੂੰ ਨਿਯੁਕਤ ਕਰ ਦਿੱਤਾ। ਰਾਜਪੂਤਾਂ ਦੇ ਵਿਰੋਧ ਨੂੰ ਕੁਚਲਣ ਦੀਆਂ ਹੁਣ ਦ੍ਰਿੜ੍ਹ ਤਿਆਰੀਆਂ ਸ਼ੁਰੂ ਹੋ ਗਈਆਂ। ਸ਼ਾਹੀ ਯੋਜਨਾ ਦੀ ਵਿਉਂਤ ਬੜੀ ਸੁਚੱਜੀ ਸੀ, ਪਰ ਉਸ ਉਤੇ ਅਮਲ ਦ੍ਰਿੜ੍ਹਤਾ ਨਾਲ ਨਾ ਕੀਤਾ ਗਿਆ। ਯੋਜਨਾ ਇਹ ਸੀ ਕਿ ਤਿੰਨ ਸੈਨਾ ਦਲ ਮੇਵਾੜ ਦੀਆਂ ਪਹਾੜੀਆਂ ਵਿਚ ਤਿੰਨਾਂ ਪਾਸਿਆਂ ਤੋਂ ਦਾਖ਼ਲ ਹੋ ਜਾਣ। ਇਨ੍ਹਾਂ 'ਚੋਂ ਇਕ ਦਲ ਸ਼ਹਿਜ਼ਾਦਾ ਆਜ਼ਮ ਦੀ ਸਿਪਾਹਸਾਲਾਰੀ ਹੇਠ ਚਿਤੌੜ ਵਾਲੇ ਪਾਸਿਓਂ ਦੇਵਬਾਰੀ ਦੱਰੇ ਅਤੇ ਉਦੇਪੁਰ ਦੇ ਰਸਤੇ ਦਾਖ਼ਲ ਹੋਣਾ ਸੀ। ਦੂਜਾ ਦਲ ਸ਼ਹਿਜ਼ਾਦਾ ਮੁਅੱਜ਼ਮ ਦੀ ਸਰਦਾਰੀ ਅਧੀਨ ਉੱਤਰ ਵਲੋਂ ਰਾਜਸਮੁਦ੍ਰ ਤਾਲ ਦੇ ਰਸਤੇ ਆਉਣਾ ਸੀ ਤੇ ਤੀਜੇ ਦਲ ਨੇ ਸ਼ਹਿਜ਼ਾਦਾ ਅਕਬਰ ਅਧੀਨ ਪੱਛਮ ਵਾਲੇ ਪਾਸਿਓਂ ਦੇਵਸੂਰੀ ਦੱਰੇ ਦੇ ਰਸਤੇ ਦਾਖ਼ਲ ਹੋਣਾ ਸੀ। ਪਹਿਲੇ ਦੋ ਸੈਨਾ ਦਲ ਸੌਂਪੇ ਗਏ ਕੰਮ ਨੂੰ ਪੂਰਾ ਨਾ ਕਰ ਸਕੇ, ਪਰ ਤੀਜੇ ਦਲ ਨੂੰ ਕਾਫੀ ਸਫਲਤਾ ਮਿਲੀ। ਸ਼ਹਿਜ਼ਾਦਾ ਅਕਬਰ ਨੇ ਨਾਡੋਲ ਦੇ ਅੱਡੇ ਤੋਂ ਅੱਗੇ ਵਧ ਕੇ ਦੇਵਸੂਰੀ ਤੇ ਕਬਜ਼ਾ ਕਰ ਲਿਆ। ਇਸ ਦੇ ਬਾਅਦ ਮੁਗ਼ਲ ਫ਼ੌਜਾਂ ਨੇ ਹੋਰ ਵੀ ਅੱਗੇ ਜਾ ਕੇ ਝੀਲਵਾੜਾ ਉਤੇ ਵੀ ਕਬਜ਼ਾ ਕਰ ਲਿਆ। ਸ਼ਹਿਜ਼ਾਦਾ ਅਕਬਰ ਜੇ ਆਪਣੀ ਰਫ਼ਤਾਰ ਨੂੰ ਇਸੇ ਤਰ੍ਹਾਂ ਕਾਇਮ ਰਖਦਾ ਤਾਂ ਉਸ ਦੀਆਂ ਫ਼ੌਜਾਂ ਕਮਲਮੀਰ (13 ਕਿਲੋਮੀਟਰ ਦੇ ਫ਼ਾਸਲੇ ਉਤੇ) ਤਕ ਪਹੁੰਚ ਸਕਦੀਆਂ ਸਨ, ਜੋ ਰਾਣਾ ਦਾ ਆਖ਼ਰੀ ਅੱਡਾ ਸੀ। ਪਰ ਸ਼ਹਿਜ਼ਾਦੇ ਨੇ ਜਾਣ ਬੁਝ ਕੇ ਆਪਣੀਆਂ ਫ਼ੌਜਾਂ ਦੇ ਅੱਗੇ ਵਧਣ ਵਿਚ ਢਿੱਲ ਕਰ ਦਿੱਤੀ, ਕਿਉਂਕਿ ਉਹ ਰਾਠੌਰ ਬਾਗੀਆਂ ਦੀ ਸਹਾਇਤਾ ਨਾਲ ਖ਼ੁਦ ਸ਼ਹਿਨਸ਼ਾਹ ਬਣਨ ਦੀਆਂ ਵਿਉਂਤਾਂ ਸੋਚ ਰਿਹਾ ਸੀ। ਪਰ ਇਹ ਯੋਜਨਾ ਸਫਲ ਨਾ ਹੋ ਸਕੀ। ਔਰੰਗਜ਼ੇਬ ਨੇ ਬੜੀ ਚਾਲਾਕੀ ਨਾਲ ਅਜਿਹੀ ਚਾਲ ਚਲੀ, ਜਿਸ ਅਧੀਨ ਉਸ ਦੀ ਇਕ ਚਿੱਠੀ (ਔਰੰਗਜ਼ੇਬ ਦੀ ਅਕਬਰ ਦੇ ਨਾਂ ਚਿੱਠੀ, ਜਿਸ ਵਿਚ ਉਸ ਨੂੰ ਰਾਜਪੂਤਾਂ ਨੂੰ ਜਾਲ ਵਿਚ ਫਸਾਣ ਵਾਸਤੇ ਮੁਬਾਰਕ ਦਿੱਤੀ ਗਈ ਸੀ) ਰਾਜਪੂਤਾਂ ਦੇ

ਹੱਥ ਲਗ ਗਈ ਤੇ ਉਸ ਦੇ ਫਲਸਰੂਪ ਰਾਜਪੂਤਾਂ ਅਤੇ ਸ਼ਹਿਜ਼ਾਦਾ ਅਕਬਰ ਵਿਚ ਮਤਭੇਦ ਪੈਦਾ ਹੋ ਗਏ। ਬਾਅਦ ਵਿਚ ਜਦ ਦੁਰਗਾ ਦਾਸ ਨੂੰ ਪਤਾ ਲੱਗਾ ਕਿ ਉਸ ਨੂੰ ਇਕ ਚਾਲ ਵਿਚ ਫਸਾ ਲਿਆ ਗਿਆ ਸੀ ਤਾਂ ਉਸ ਨੇ ਸ਼ਹਿਜ਼ਾਦਾ ਅਕਬਰ ਨੂੰ ਦੱਖਣ ਤਕ ਸੁਰੱਖਿਅਤ ਪਹੁੰਚਾਣ ਲਈ ਜ਼ਿੰਮੇਵਾਰੀ, ਆਪਣੀ ਇੱਛਾ ਨਾਲ ਆਪਣੇ ਸਿਰ ਲੈ ਲਈ। ਇਸ ਤਰ੍ਹਾਂ ਮੇਵਾੜ ਉਤੇ ਮੁਗਲ ਦਬਾਓ ਘਟ ਗਿਆ। ਇਸੇ ਦੌਰਾਨ ਰਾਣਾ ਰਾਜ ਸਿੰਘ ਦੀ ਮੌਤ ਹੋ ਗਈ ਤੇ ਮੇਵਾੜ ਦੀ ਗੱਦੀ ਉਤੇ ਜੈ ਸਿੰਘ ਬੈਠਾ, ਜੋ ਸੰਨ 1698 ਤਕ ਰਾਜ ਕਰਦਾ ਰਿਹਾ। ਰਾਣਾ ਜੈ ਸਿੰਘ ਆਪਣੇ ਪਿਤਾ ਵਾਂਗ ਨਾ ਤਾਂ ਉੱਚ-ਆਕਾਂਖੀ ਹੀ ਸੀ ਅਤੇ ਨਾ ਹੀ ਸਾਹਸੀ। ਸ਼ਾਹੀ ਫ਼ੌਜਾਂ ਨੇ ਮੇਵਾੜ ਦੀ ਬਹੁਤ ਤਬਾਹੀ ਕਰ ਦਿੱਤੀ ਸੀ, ਇਸ ਲਈ ਉਸ ਨੇ ਮੁਗ਼ਲਾਂ ਨਾਲ ਸ਼ਾਂਤੀ ਸਥਾਪਤ ਕਰਨ ਦੀ ਅਵੱਸ਼ਕਤਾ ਮਹਿਸੂਸ ਕੀਤੀ। ਔਰੰਗਜ਼ੇਬ ਵੀ ਮੇਵਾੜ ਤੇ ਕਬਜ਼ਾ ਕਰਨ ਲਈ ਕੋਈ ਬਹੁਤਾ ਉਤਾਵਲਾ ਨਹੀਂ ਸੀ। ਉਸ ਵਾਸਤੇ ਸਹਿਜ਼ਾਦੇ ਅਕਬਰ ਦਾ ਪਿੱਛਾ ਕਰਨਾ ਤੇ ਮਾਰਵਾੜ ਅਤੇ ਦੱਖਣ ਨੂੰ ਆਪਣੇ ਕਬਜ਼ੇ ਵਿਚ ਰਖਣਾ ਵਧੀਕ ਮਹੱਤਵਪੂਰਣ ਸਨ। ਇਸ ਤਰ੍ਹਾਂ 24 ਜੂਨ, 1681 ਵਾਲੇ ਦਿਨ ਰਾਣਾ ਅਤੇ ਔਰੰਗਜ਼ੇਬ ਦਰਮਿਆਨ ਇਹ ਸੰਧੀ ਹੋਈ। ਮੁਗ਼ਲ ਫ਼ੌਜਾਂ ਮੇਵਾੜ 'ਚੋਂ ਹੱਟ ਗਈਆਂ। ਰਾਣਾ ਨੇ ਜਜ਼ੀਆ ਦੇ ਰੂਪ ਵਿਚ ਤਿੰਨ ਪਰਗਣੇ ਮੁਗਲਾਂ ਦੇ ਹਵਾਲੇ ਕਰ ਦਿੱਤੇ। ਇਸ ਤਰ੍ਹਾਂ ਮੇਵਾੜ ਨੇ ਸ਼ਾਂਤੀ ਅਤੇ ਸੁਤੰਤਰਤਾ ਮੁੜ ਪ੍ਰਾਪਤ ਕਰ ਲਈ, ਪਰ ਮਾਰਵਾੜ ਲਈ ਇਹ ਸੰਭਵ ਨਾ ਹੋ ਸਕਿਆ। ਰਾਠੌਰਾਂ ਨੇ ਤੀਹ ਵਰ੍ਹੇ ਹੋਰ ਆਪਣਾ ਸੰਘਰਸ਼ ਜਾਰੀ ਰਖਿਆ, ਜਿਸ ਦਰਮਿਆਨ ਉਨ੍ਹਾਂ ਨੂੰ ਕਈ ਜਿੱਤਾਂ ਵੀ ਪ੍ਰਾਪਤ ਹੋਈਆਂ ਤੇ ਕਈ ਵਾਰ ਹਾਰ ਵੀ ਖਾਣੀ ਪਈ। ਅੰਤ ਅਗਸਤ 1709 ਵਿਚ ਅਜੀਤ ਸਿੰਘ ਨੇ ਇਕ ਜੇਤੂ ਦੇ ਰੂਪ ਵਿਚ ਜੋਧਪੁਰ ਵਿਚ ਪ੍ਰਵੇਸ਼ ਕੀਤਾ ਅਤੇ ਅਖ਼ੀਰ ਦਿੱਲੀ ਦੇ ਸ਼ਹਿਨਸ਼ਾਹ ਨੇ ਉਸ ਨੂੰ ਮਾਰਵਾੜ ਦਾ ਰਾਜਾ ਮੰਨ ਲਿਆ।

ਮੇਵਾੜ ਅਤੇ ਮੁਗਲ ਹਕੂਮਤ ਦਰਮਿਆਨ ਸੱਤਾ-ਪ੍ਰਾਪਤੀ ਲਈ ਜੋ ਇੰਨਾ ਲੰਮਾ ਅਤੇ ਖ਼ਰਚੀਲਾ ਸੰਘਰਸ਼ ਚਲਿਆ, ਉਸ ਨੇ ਮਹਾਰਾਣਾ ਦੇ ਸਭ ਵਸੀਲਿਆਂ ਨੂੰ ਖ਼ਤਮ ਕਰ ਦਿੱਤਾ ਤੇ ਉਸ ਵੇਲੇ ਤਕ ਉਸ ਦਾ ਰਾਜਸਥਾਨ ਵਿਚ ਜੋ ਪ੍ਰਮੁੱਖ ਸਥਾਨ ਬਣਿਆ ਹੋਇਆ ਸੀ, ਹੁਣ ਉਹ ਕਾਇਮ ਨਾ ਰਿਹਾ। ਇਸ ਦੇ ਬਾਅਦ ਰਾਜਸਥਾਨ ਵਿਚ ਸ੍ਰੇਸ਼ਠਤਾ ਪ੍ਰਾਪਤ ਕਰਨ ਦਾ ਮੁਕਾਬਲਾ ਕਛਵਾਹਾ ਅਤੇ ਰਾਠੌਰ ਰਾਜਪੂਤਾਂ ਵਿਚ ਸ਼ੁਰੂ ਹੋ ਗਿਆ। "ਮੁਗ਼ਲਾਂ ਦੇ ਆਉਣ ਦੇ ਸਮੇਂ ਤੋਂ ਹੀ ਜਿਨ੍ਹਾਂ ਮਹਾਰਾਣਿਆਂ ਦਾ ਸਥਾਨ ਜਨਤਾ ਦੀ ਦ੍ਰਿਸ਼ਟੀ ਵਿਚ ਭਾਰਤ ਦੇ ਹਿੰਦੂ ਰਾਜਿਆਂ ਵਿਚ ਸਭ ਤੋਂ ਉੱਚਾ ਸੀ, ਉਹ ਹੁਣ ਇਕ ਕਿਨਾਰੇ ਲਗ ਗਏ ਤੇ ਗੁਮਨਾਮੀ ਦੇ ਹਨੇਰੇ ਵਿਚ ਛੁਪ ਗਏ"।[11]

## ਮਾਰਵਾੜ

ਰਾਠੌਰ ਵੰਸ਼ (ਜੋ ਪਹਿਲਾਂ ਜੋਧਪੁਰ ਅਤੇ ਬੀਕਾਨੇਰ ਦੀਆ ਰਿਆਸਤਾਂ ਤੇ ਰਾਜ ਕਰਦੀ ਸੀ) ਦੀ ਪੂਰਵਜ-ਪਰੰਪਰਾ "ਭਾਰਤ ਦੀਆਂ ਪਰਮ ਗੌਰਵਸ਼ਾਲੀ ਪੂਰਵਜ-ਪਰੰਪਰਾਵਾਂ" ਵਿਚੋਂ ਹੈ। ਸੰਨ 1194 ਵਿਚ ਕਨੌਜ ਰਾਜ ਦੀ ਤਬਾਹੀ ਹੋ ਜਾਣ ਉਤੇ ਜੈ ਚੰਦ ਦੇ ਖ਼ਾਨਦਾਨ ਦੇ ਸੀਆ ਜੀ ਅਤੇ ਉਸ ਦੇ ਕੁਝ ਕੁ ਸਾਥੀ ਰਾਜਸਥਾਨ ਦੇ ਮਾਰੂਥਲ ਵਿਚ ਆ ਲੁਕੇ। ਸੰਨ 1212 ਵਿਚ ਉਸ ਨੇ ਰੇਤ ਦੇ ਟੀਲਿਆਂ ਵਾਲੇ ਲੂਣੀ ਦੇ ਇਲਾਕੇ ਵਿਚ ਰਾਠੌਰਾਂ ਦਾ ਝੰਡਾ ਗੱਡ ਦਿੱਤਾ ਤੇ ਪਾਲੀ ਦੇ ਸ਼ਹਿਰ ਅਤੇ ਉਸ ਦੇ ਆਲੇ ਦੁਆਲੇ ਦੇ ਮੈਦਾਨੀ ਇਲਾਕੇ ਉਤੇ ਆਪਣਾ ਕਬਜ਼ਾ ਕਰ ਲਿਆ। ਇਸ ਤਰ੍ਹਾਂ ਜੋਧਪੁਰ ਰਿਆਸਤ ਦੀ ਨੀਂਹ ਸੰਨ 1212 ਵਿਚ ਹੀ ਰਖ ਦਿੱਤੀ ਗਈ ਸੀ। ਉਸ ਦੇ ਜਾਨਸ਼ੀਨ ਬਹੁਤ ਮਾਮੂਲੀ ਸਰਦਾਰ ਹੀ ਸਨ, ਪਰ ਉਨ੍ਹਾਂ 'ਚੋਂ ਇਕ, ਰਾਵ ਚੰਦਾ ਨੇ ਸੰਨ 1395 ਵਿਚ ਪਰਿਹਾਰਾਂ ਦੇ ਸਰਦਾਰ ਤੋਂ ਮੰਡੋਰ ਖੋਹ ਕੇ ਤੇ ਆਪਣੀ ਸਥਿਤੀ ਨੂੰ ਪੱਕਿਆਂ ਕਰਨ ਲਈ ਉਸ ਦੀ ਲੜਕੀ ਨਾਲ ਵਿਆਹ ਕਰਕੇ, ਇਸ ਵੰਸ਼ ਦੀ ਆਗਾਮੀ ਮਹਾਨਤਾ ਦੀ ਨੀਂਹ ਰਖ ਦਿੱਤੀ। ਰਾਠੌਰਾਂ ਦੀ ਰਾਜਧਾਨੀ ਦੇ ਰੂਪ ਵਿਚ ਮੰਡੋਰ ਫ਼ੌਜੀ ਹਮਲਿਆਂ ਵਾਸਤੇ ਇਕ ਬਹੁਤ ਅੱਛਾ ਅੱਡਾ ਸੀ ਤੇ ਸੰਨ 1425 ਵਿਚ ਆਪਣੀ ਮੌਤ ਹੋਣ ਤਕ ਰਾਵ ਚੰਦਾ ਨੇ ਨਾਗੌਰ ਅਤੇ ਕੁਝ ਹੋਰ ਇਲਾਕਿਆਂ ਉਤੇ ਵੀ ਆਪਣਾ ਕਬਜ਼ਾ ਕਰ ਲਿਆ ਸੀ। ਪਰ ਬਾਅਦ ਵਿਚ ਮੁਸਲਮਾਨਾਂ ਨੇ ਨਾਗੌਰ ਤੇ ਮੁੜ ਕਬਜ਼ਾ ਕਰ ਲਿਆ ਸੀ। ਰਾਵ ਚੰਦਾ ਦੇ ਬਾਅਦ ਇਸ ਵੰਸ਼ ਦਾ ਅਗਲਾ ਮਹੱਤਵਪੂਰਣ ਰਾਜਾ ਜੋਧਾ ਸੀ, ਜਿਸ ਨੇ ਸੋਜਾਤ ਤੇ ਕਬਜ਼ਾ ਕਰ ਕੇ ਸੰਨ 1459 ਵਿਚ ਜੋਧਪੁਰ ਸ਼ਹਿਰ ਦੀ ਨੀਂਹ ਰਖੀ ਸੀ। ਇਸ ਦੇ ਬਾਅਦ ਸਰਕਾਰ ਦੀ ਰਾਜਧਾਨੀ ਜੋਧਪੁਰ ਵਿਚ ਆ ਗਈ।

### ਸ਼੍ਰੇਸ਼ਠਤਾ ਲਈ ਭੱਜ ਦੌੜ

ਸੋਲ੍ਹਵੀਂ ਸਦੀ ਦੇ ਆਰੰਭ ਤਕ ਰਾਠੌਰ ਆਪਣੀ ਸ਼ਕਤੀ ਨੂੰ ਦ੍ਰਿੜ੍ਹ ਕਰਨ ਵਿਚ ਹੀ ਲੱਗੇ ਰਹੇ। ਰਾਜਾ ਮਾਲ ਦੇਵ (1332-62) ਦੇ ਰਾਜ ਕਾਲ ਵਿਚ ਰਾਠੌਰਾਂ ਦੀ ਇਹ ਵਧਦੀ ਜਾ ਰਹੀ ਰਿਆਸਤ ਇਕ ਸ਼ਕਤੀਸ਼ਾਲੀ ਰਾਜ ਦਾ ਰੂਪ ਧਾਰਣ ਕਰ ਗਈ। ਰਾਜਾ ਮਾਲਦੇਵ ਦੇ ਗੱਦੀ ਤੇ ਬੈਠਣ ਸਮੇਂ ਤਕ ਜੋਧਪੁਰ ਇਕ ਗ਼ਰੀਬ ਜਿਹੀ ਰਿਆਸਤ ਹੁੰਦੀ ਸੀ, ਜਿਸ ਦਾ ਬਿਲਕੁਲ ਹੀ ਕੋਈ ਮਹੱਤਵ ਨਹੀਂ ਸੀ ਹੁੰਦਾ। ਉਸ ਨੇ ਥੋੜੇ ਸਮੇਂ ਵਿਚ ਹੀ ਇਸ ਰਿਆਸਤ ਨੂੰ ਰਾਜਸਥਾਨ ਦੇ ਇਕ ਪ੍ਰਮੁੱਖ ਰਾਜ ਵਿਚ ਬਦਲ ਦਿੱਤਾ। ਉਸ ਨੇ ਅਨੁਸ਼ਾਸਨਹੀਨ ਸਰਦਾਰਾਂ ਨੂੰ ਆਪਣੇ ਵੱਸ ਵਿਚ ਕਰ ਲਿਆ, ਬੀਕਾਨੇਰ ਦੀ

ਰਿਆਸਤ ਉਤੇ ਕਬਜ਼ਾ ਕਰ ਲਿਆ (ਬੀਕਾਨੇਰ ਉਤੇ ਇਸੇ ਘਰਾਨੇ ਦੀ ਇਕ ਹੋਰ ਸ਼ਾਖ਼ ਦਾ ਰਾਜ ਸੀ) ਤੇ ਜੈਸਲਮੇਰ, ਮੇਵਾੜ ਅਤੇ ਆਮੇਰ ਰਾਜਾਂ ਦੇ ਕੁਝ ਇਲਾਕੇ ਖੋਹ ਕੇ ਆਪਣੇ ਰਾਜ ਨੂੰ ਬਹੁਤ ਵਧਾ ਲਿਆ। ਆਪਣੀ ਫ਼ੌਜੀ ਅਤੇ ਪ੍ਰਸ਼ਾਸਨਿਕ ਯੋਗਤਾ ਤੇ ਰਾਜਨੀਤਿਕ ਦੂਰ-ਦਰਸ਼ਤਾ ਦੇ ਫਲਸਰੂਪ ਉਸ ਨੇ ਇਕ ਢਿੱਲੇ ਢਾਲੇ ਜਾਗੀਰਦਾਰੀ ਰਾਜਤੰਤਰ ਨੂੰ ਇਕ ਸੁਗਠਿਤ ਅਤੇ ਕੇਂਦਰਸ਼ਾਸਤ ਰਾਜ ਵਿਚ ਬਦਲ ਦਿੱਤਾ। ਸਾਂਭਰ ਝੀਲ 'ਚੋਂ ਨਮਕ ਤਿਆਰ ਕਰਨ ਦੇ ਉਦਯੋਗ ਨੂੰ ਵਿਕਸਿਤ ਕਰ ਕੇ ਉਸ ਨੇ ਆਪਣੇ ਰਾਜ ਦੇ ਵਸੀਲਿਆਂ ਵਿਚ ਵੀ ਵਾਧਾ ਕਰ ਲਿਆ ਤੇ ਵਸੀਲਿਆਂ ਦੇ ਵਧ ਜਾਣ ਨਾਲ ਉਹ ਬਹੁਤ ਵੱਡੀ ਫ਼ੌਜ ਰਖਣ ਦੇ ਕਾਬਿਲ ਹੋ ਗਿਆ। ਉਸ ਕੋਲ ਆਪਣੀ ਵੰਸ਼, ਭਾਵ ਰਾਠੌਰ ਵੰਸ਼ ਦੇ ਹੀ ਕੋਈ 50,000 ਜਵਾਨ ਸਨ, ਜੋ ਸਾਰੇ ਦੇ ਸਾਰੇ ਹੀ ਬੜੇ ਸਾਹਸੀ ਅਤੇ ਸੂਰਬੀਰ ਜੋਧੇ ਸਨ। ਪਰਿਸਥਿਤੀਆਂ ਜੋਧਪਰ ਰਾਜ ਦੇ ਸ਼ਕਤੀਸ਼ਾਲੀ ਬਣਨ ਦੇ ਅਨੁਕੂਲ ਸਨ। "ਸੰਨ 1535 ਵਿਚ ਬਹਾਦਰਸ਼ਾਹ ਦੇ ਚਿਤੌੜ ਨੂੰ ਫ਼ਤਹਿ ਕਰ ਲੈਣ ਨਾਲ ਮੇਵਾੜ ਦੇ ਭਾਰੀ ਅਪਮਾਨ ਕਾਰਨ ਮਾਰਵਾੜ ਦਾ ਸਥਾਨ ਰਾਜਪੂਤ ਰਾਜਾਂ ਵਿਚ ਪਹਿਲੇ ਨੰਬਰ ਤੇ ਆ ਗਿਆ ਤੇ ਨਾਲ ਨਾਲ ਹੀ ਉਸ ਨੇ ਪੱਛਮੀ ਅਤੇ ਮੱਧ-ਭਾਰਤ ਉਤੇ ਆਪਣਾ ਸੰਪੂਰਣ ਅਧਿਕਾਰ ਸਥਾਪਤ ਕਰ ਲਿਆ। ਦਿੱਲੀ ਦੇ ਸ਼ਹਿਨਸ਼ਾਹ ਨੂੰ ਛੱਡ ਕੇ ਹੋਰ ਕੋਈ ਵਿਰੋਧੀ ਵੀ ਉਸ ਦਾ ਮੁਕਾਬਲਾ ਕਰਨ ਜੋਗਾ ਨਹੀਂ ਸੀ ਰਿਹਾ"।[12] ਮੁਗ਼ਲ ਬਾਦਸ਼ਾਹ ਹਮਾਯੂੰ ਨੇ ਜਦ ਸ਼ੇਰਸ਼ਾਹ ਸੂਰੀ ਦੇ ਹਥੋਂ ਸਖ਼ਤ ਹਾਰ ਖਾਧੀ (17 ਮਈ, 1540) ਤਾਂ ਉਦੋਂ ਮਾਲਦੇਵ ਨੇ ਹਮਾਯੂੰ ਨੂੰ ਮਾਰਵਾੜ ਆਉਣ ਦਾ ਸੱਦਾ ਦਿੱਤਾ। ਹਮਾਯੂੰ ਨੇ ਜੇ ਕੁਝ ਸ਼ਕਤੀ ਤੇ ਸਾਹਸ ਵਿਖਾਇਆ ਹੁੰਦਾ ਤਾਂ ਮੁਗ਼ਲਾਂ ਅਤੇ ਮਾਰਵਾੜ ਦੇ ਗੱਠਜੋੜ ਤੋਂ ਅੱਛੇ ਪਰਿਣਾਮ ਨਿਕਲ ਸਕਦੇ ਸਨ। ਪਰ "ਹਮਾਯੂੰ ਦੀ ਮੂਰਖਤਾ" ਸ਼ੇਰਸ਼ਾਹ ਸੂਰੀ ਨੂੰ ਰਾਸ ਆ ਗਈ। "ਉਹ ਇਹ ਹੀ ਸੁਪਨਾ ਵੇਖਦਾ ਰਿਹਾ ਕਿ ਪਹਿਲਾਂ ਗੁਜਰਾਤ ਤੇ ਚੜ੍ਹਾਈ ਕਰ ਕੇ ਉਸ ਨੂੰ ਫ਼ਤਹਿ ਕਰੇ ਤੇ ਫਿਰ ਉਸ ਨੂੰ ਆਪਣਾ ਅੱਡਾ ਬਣਾ ਕੇ ਹਿੰਦੁਸਤਾਨ ਉਤੇ ਆਪਣਾ ਅਧਿਕਾਰ ਜਮਾਣ ਦਾ ਜਤਨ ਕਰੇ"।[13] ਇਸ ਤਰ੍ਹਾਂ ਹਮਾਯੂੰ ਨੇ ਬਹੁਤ ਸਾਰਾ ਕੀਮਤੀ ਵਕਤ ਸਿੰਧ ਵਿਚ ਹੀ ਗਵਾ ਦਿੱਤਾ। ਉਸ ਜਦ ਆਖ਼ਰਕਾਰ ਮਾਰਵਾੜ ਵਾਲੇ ਪਾਸੇ ਕੂਚ ਸ਼ੁਰੂ ਕੀਤਾ ਤੇ ਫਾਲੋਦੀ (ਜੋਧਪੁਰ ਤੋਂ 193 ਕਿਲੋਮੀਟਰ ਉੱਤਰ-ਪੱਛਮ ਵਲ) ਪਹੁੰਚਿਆ, ਤਾਂ ਉਸ ਸਮੇਂ ਤਕ ਸ਼ੇਰਸ਼ਾਹ ਸੂਰੀ ਨੇ ਵੀ ਆਪਣੀਆਂ ਫ਼ੌਜਾਂ ਨੂੰ ਨਾਗੌਰ ਵਲ ਵਧਾਣਾ ਸ਼ੁਰੂ ਕਰ ਦਿੱਤਾ ਹੋਇਆ ਸੀ। ਹੁਣ ਸੁਲ੍ਹਾ ਜਾਂ ਲੜਾਈ ਵਿਚ ਹੀ ਚੋਣ ਕਰਨ ਦਾ ਮੌਕਾ ਸੀ। ਮਾਲਦੇਵ ਨੂੰ ਹਮਾਯੂੰ ਦੀ ਦੋਬਾਰਾ ਤਖ਼ਤ ਹਾਸਲ ਕਰਨ ਦੀ ਯੋਗਤਾ ਵਿਚ ਉੱਕਾ ਹੀ ਕੋਈ ਵਿਸ਼ਵਾਸ ਨਹੀਂ ਸੀ ਰਿਹਾ। ਇਸ ਲਈ ਉਸ ਨੇ ਸ਼ੇਰਸ਼ਾਹ ਨਾਲ ਸੁਲ੍ਹਾ ਕਰ ਲਈ। ਪਰ ਹੁਣ ਜੁੱਧ ਅਨੀਵਾਰੀ ਹੋ ਚੁਕਾ ਸੀ, ਕਿਉਂਕਿ ਭਾਰਤ ਦਾ ਕੋਈ ਵੀ

ਸਮਰ ਟ ਸ਼ਾਹੀ ਰਾਜਧਾਨੀ ਦੇ 80 ਕਿਲੋਮੀਟਰ ਦੇ ਅੰਦਰ ਵਿਦੇਸ਼ੀ ਪ੍ਰਬਲਤਾ ਨੂੰ ਬਰਦਾਸ਼ਤ ਨਹੀਂ ਸੀ ਕਰ ਸਕਦਾ। ਇਸ ਅਨੀਵਾਰੀ ਸੰਘਰਸ਼ ਲਈ ਮਾਲਦੇਵ ਨੇ ਪੂਰੀ ਤਿਆਰੀ ਕੀਤੀ ਹੋਈ ਸੀ। ਮਾਰਵਾੜ ਉੱਤੇ ਦੋ ਪਾਸਿਆਂ ਤੋਂ ਹਮਲਾ ਹੋ ਸਕਦਾ ਸੀ (ਕਿਸੇ ਹੋਰ ਰਾਜਪੂਤ ਰਾਜ ਦੀ ਨਿਰਪੱਖਤਾ ਨੂੰ ਭੰਗ ਕੀਤੇ ਬਗ਼ੈਰ)—ਪੂਰਬ ਵਲੋਂ ਰਣਥੰਭੋਰ ਦੇ ਰਸਤੇ ਅਜਮੇਰ ਜ਼ਿਲੇ ਉੱਤੇ ਤੇ ਉੱਤਰ ਪੂਰਬ ਤੋਂ ਝੱਜਰ ਅਤੇ ਸ਼ੇਖਾਵਾਟੀ ਦੇ ਰਸਤੇ ਨਾਗੌਰ ਜ਼ਿਲੇ ਉੱਤੇ। ਅਜਮੇਰ ਵਾਲਾ ਰਸਤਾ ਆਸਾਨ ਸੀ ਤੇ ਮਾਰਵਾੜ ਉੱਤੇ ਹਮਲਾ ਕਰਨ ਵਾਲੀਆਂ ਦੁਸ਼ਮਨ ਫ਼ੌਜਾ ਪਹਿਲਾਂ ਵੀ ਆਮ ਤੌਰ ਤੇ ਇਸੇ ਰਸਤੇ ਹੀ ਹਮਲਾ ਕਰਦੀਆਂ ਰਹੀਆਂ ਸਨ। ਇਸ ਲਈ ਮਾਲਦੇਵ ਨੇ ਇਸ ਰਸਤੇ ਹਮਲਾ ਕਰਨ ਵਾਲੀ ਦੁਸ਼ਮਨ ਸੈਨਾ ਦੇ ਮੁਕਾਬਲੇ ਦੀ ਤਿਆਰੀ ਕੀਤੀ ਹੋਈ ਸੀ। ਪਰ ਸ਼ੇਰਸ਼ਾਹ ਨੇ ਹਮਲੇ ਵਾਸਤੇ ਕਠਨ ਰਸਤੇ ਨੂੰ ਅਪਣਾਇਆ। ਲਗਪਗ ਜਨਵਰੀ 1544 ਦੇ ਸ਼ੁਰੂ ਵਿਚ ਉਸ ਨੇ ਮਾਲਦੇਵ ਵਿਰੁੱਧ ਚੜ੍ਹਾਈ ਕਰ ਦਿੱਤੀ। ਉਸ ਨੇ ਦਿੱਲੀ ਤੋਂ ਫ਼ਤਹਿਪੁਰ ਵਲ ਕੂਚ ਕੀਤਾ (ਜੋ ਬੀਕਾਨੇਰ ਦੀ ਪੂਰਬੀ ਸੀਮਾ ਉੱਤੇ ਸਥਿਤ ਨਾਰਨੌਲ ਤੋਂ ਕੋਈ 113 ਕਿਲੋਮੀਟਰ ਪੱਛਮ ਵਲ ਹੈ)। ਇਥੋਂ ਇਕ ਸੜਕ ਦੱਖਣ ਵਲ ਡਿਡਵਾਣਾ ਅਤੇ ਨਾਗੌਰ ਨੂੰ ਜਾਂਦੀ ਸੀ। ਨਾਗੌਰ ਤੋਂ ਇਹ ਸੜਕ ਮੇੜਤਾ, ਅਜਮੇਰ ਅਤੇ ਜੋਧਪੁਰ ਨੂੰ ਚਲੀ ਜਾਂਦੀ ਸੀ। ਮੇੜਤਾ ਜੋ ਜੋਧਪੁਰ ਤੋਂ ਲਗਪਗ 113 ਕਿਲੋਮੀਟਰ ਉੱਤਰ-ਪੂਰਬ ਵਲ ਤੇ ਅਜਮੇਰ ਦੇ ਸ਼ਹਿਰ ਤੋਂ 68 ਕਿਲੋਮੀਟਰ ਪੱਛਮ ਵਲ ਹੈ, ਫ਼ੌਜੀ ਨਜ਼ਰੀਏ ਤੋਂ ਬਹੁਤ ਮਹੱਤਵਪੂਰਣ ਸਥਾਨ ਸੀ। ਦੁਸ਼ਮਨ ਦੀਆਂ ਫ਼ੌਜਾਂ ਜੇ ਇਕ ਵਾਰ ਮੇੜਤਾ ਪਹੁੰਚ ਜਾਣ ਤਾਂ ਉਹ ਆਪਣੀ ਇੱਛਾਨੁਸਾਰ ਅਜਮੇਰ ਵਲ ਵੀ ਚੜ੍ਹਾਈ ਕਰ ਸਕਦੀਆਂ ਸਨ ਤੇ ਜੋਧਪੁਰ ਵਲ ਵੀ। ਇਸ ਤੋਂ ਪਹਿਲਾਂ ਵੀ ਮਾਰਵਾੜ ਦੀ ਕਿਸਮਤ ਦਾ ਫ਼ੈਸਲਾ ਇਕ ਤੋਂ ਵਧੀਕ ਵਾਰ ਮੇੜਤਾ ਵਿਚ ਹੀ ਹੋਇਆ ਸੀ। ਇਥੇ ਹੀ ਸ਼ੇਰਸ਼ਾਹ ਸੂਰੀ ਅਤੇ ਮਾਲਦੇਵ ਦੀਆਂ ਵਿਰੋਧੀ ਫ਼ੌਜਾਂ ਇਕ ਦੂਜੀ ਦੇ ਸਾਹਮਣੇ ਇਕ ਮਹੀਨੇ ਤਕ ਬੈਠੀਆਂ ਰਹੀਆ। ਸ਼ੇਰਸ਼ਾਹ ਨੇ ਬਹੁਤ ਕੋਸ਼ਿਸ਼ ਕੀਤੀ ਕਿ ਮਾਲਦੇਵ ਉਸ ਨਾਲ ਆਮ੍ਹਣੇ ਸਾਹਮਣੇ ਦੀ ਲੜਾਈ ਵਿਚ ਜੁੱਟ ਜਾਏ। ਪਰ ਮਾਲਦੇਵ ਇਹੋ ਜਿਹੀ ਗ਼ਲਤੀ ਕਰਨ ਲਈ ਕਦੇ ਵੀ ਤਿਆਰ ਨਹੀਂ ਸੀ। ਉਹ ਇਸ ਗੱਲ ਤੋਂ ਚੰਗੀ ਤਰ੍ਹਾਂ ਜਾਣੂੰ ਸੀ ਕਿ ਉਹ ਜੇ ਕੇਵਲ ਦੁਸ਼ਮਨ ਦੀਆਂ ਫ਼ੌਜਾਂ ਦੇ ਸਾਹਮਣੇ ਚੁੱਪ ਕਰ ਕੇ ਬੈਠਾ ਹੀ ਰਹੇ ਤਾਂ ਵੀ ਦੁਸ਼ਮਨ ਦੀਆਂ ਫ਼ੌਜਾਂ ਫ਼ਾਕਾਕਸ਼ੀ ਕਾਰਨ ਹਥਿਆਰ ਸੁੱਟਣ ਲਈ ਮਜਬੂਰ ਹੋ ਜਾਣਗੀਆਂ। ਦਰ ਅਸਲ ਇਕ ਇਕ ਦਿਨ ਦੀ ਦੇਰੀ ਸ਼ੇਰਸ਼ਾਹ ਦੀਆਂ ਮੁਸ਼ਕਿਲਾਂ ਵਿਚ ਵਾਧਾ ਕਰੀ ਜਾ ਰਹੀ ਸੀ, ਕਿਉਂਕਿ ਉਸ ਨੂੰ ਰਸਦ ਬਹੁਤ ਦੂਰੋਂ ਦਿੱਲੀ ਜਾਂ ਮੇਵਾੜ ਤੋਂ ਲਿਆਉਣੀ ਪੈਂਦੀ ਸੀ। ਸ਼ੇਰਸ਼ਾਹ ਬਹੁਤ ਮੁਸ਼ਕਿਲ ਵਿਚ ਫਸ ਚੁਕਾ ਸੀ। ਪਰ ਉਹ ਮਾਲਦੇਵ ਦੇ ਵਿਰੁੱਧ ਇਕ ਬੜੀ ਜ਼ਬਰਦਸਤ ਚਾਲ

ਵਿਚ ਸਫਲ ਹੋ ਗਿਆ। ਉਸ ਨੇ ਮਾਲਦੇਵ ਦੇ ਸਰਦਾਰਾਂ ਦੇ ਨਾਂ ਕੁਝ ਅਜਿਹੇ ਝੂਠੇ ਪੱਤਰ ਲਿਖੇ, ਜਿਨ੍ਹਾਂ ਤੋਂ ਇਹ ਸਾਬਤ ਹੁੰਦਾ ਸੀ ਕਿ ਉਹ ਦੁਸ਼ਮਨ ਨਾਲ ਮਿਲੇ ਹੋਏ ਹਨ ਤੇ ਮਾਲਦੇਵ ਨੂੰ ਧੋਖਾ ਦੇਣ ਦੀਆਂ ਵਿਉਂਤਾਂ ਬਣਾ ਰਹੇ ਹਨ। ਇਹ ਚਾਲ ਕਾਮਯਾਬ ਹੋ ਗਈ ਤੇ ਮਾਲਦੇਵ ਰਾਤੋ ਰਾਤ ਜੋਧਪੁਰ ਵਲ ਨੱਸ ਗਿਆ। ਫ਼ੌਜੀ ਭਰਤੀ ਦੀ ਜਾਗੀਰਦਾਰੀ ਪ੍ਰਥਾ ਦੀ ਕਮਜ਼ੋਰੀ ਜਿੰਨੀ ਇਸ ਘਟਨਾ ਤੋਂ ਸਪੱਸ਼ਟ ਹੁੰਦੀ ਹੈ, ਉੱਨੀ ਹੋਰ ਕਿਸੇ ਤਰ੍ਹਾਂ ਨਹੀਂ ਸਿੱਧ ਹੁੰਦੀ। ਮਾਲਦੇਵ ਨੂੰ ਆਪਣੇ ਸਰਦਾਰਾਂ ਦੀ ਵਫ਼ਾਦਾਰੀ ਉੱਤੇ ਭਰੋਸਾ ਨਹੀਂ ਸੀ, ਇਸ ਲਈ ਉਸ ਨੂੰ ਘਬਰਾਹਟ ਵਿਚ ਕਾਰਵਾਈ ਕਰਨੀ ਪਈ। ਕੁਝ ਕੁ ਰਾਠੌਰ ਸਰਦਾਰਾਂ ਅਤੇ ਉਨ੍ਹਾਂ ਦੇ ਸਾਥੀਆਂ ਨੇ ਆਪਣੇ ਪ੍ਰਤਿ ਇਸ ਅਵਿਸ਼ਵਾਸ ਨੂੰ ਆਪਣਾ ਅਪਮਾਨ ਸਮਝਿਆ ਤੇ ਆਪਣੇ ਮਾਨ ਦੀ ਰੱਖਿਆ ਵਾਸਤੇ ਕੁਝ ਕਰ ਵਿਖਾਣ ਦਾ ਫ਼ੈਸਲਾ ਕੀਤਾ। ਇਹ ਸਰਦਾਰ 12 000 ਜਵਾਨਾਂ ਦੀ ਫ਼ੌਜ ਲੈ ਕੇ ਸ਼ੇਰਸ਼ਾਹ ਸੂਰੀ ਦੀਆਂ ਫ਼ੌਜਾਂ ਉੱਤੇ ਟੁੱਟ ਪਏ। ਇਸ ਖ਼ੂਨਖ਼ਾਰ ਹਮਲੇ ਵਿਚ ਉਨ੍ਹਾਂ ਆਪਣੀਆਂ ਜਾਨਾਂ ਦੇ ਦਿੱਤੀਆਂ। ਇਹ ਘਟਨਾ ਮਾਰਚ 1544 ਦੇ ਲਗਪਗ ਸ਼ੁਰੂ ਵਿਚ ਵਾਪਰੀ ਸੀ। ਰਾਠੌਰ ਜਿਸ ਬੁਰੀ ਤਰ੍ਹਾਂ ਸ਼ੇਰਸ਼ਾਹ ਦੀਆ ਫ਼ੌਜਾ ਤੇ ਟੁੱਟ ਪਏ ਸਨ, ਉਸ ਨਾਲ ਸ਼ੇਰਸ਼ਾਹ ਦੀਆਂ ਫ਼ੌਜਾਂ ਨੂੰ ਵੀ ਬਹੁਤ ਜ਼ਬਰਦਸਤ ਨੁਕਸਾਨ ਪੁੱਜਾ ਸੀ। ਦੂਜਾ ਮਾਰੂਥਲ ਵਿਚ ਲਗਾਤਾਰ ਬਹੁਤ ਦੇਰ ਫ਼ੌਜਾਂ ਰਖੀ ਰਖਣ ਕਾਰਨ ਵੀ ਸ਼ੇਰਸ਼ਾਹ ਦੀ ਹਕੂਮਤ ਲਈ ਖ਼ਤਰਾ ਪੈਦਾ ਹੋ ਗਿਆ ਸੀ। ਇਸੇ ਕਾਰਨ ਹੀ ਸ਼ੇਰਸ਼ਾਹ ਨੂੰ ਇਹ ਨਾ ਭੁੱਲਣ ਵਾਲੇ ਸ਼ਬਦ ਕਹਿਣ ਲਈ ਮਜਬੂਰ ਹੋਣਾ ਪਿਆ ਸੀ ਕਿ "ਇਕ ਮੁੱਠੀ ਭਰ ਬਾਜਰੇ ਦੀ ਖ਼ਾਤਰ ਸਾਰਾ ਹਿੰਦੁਸਤਾਨ ਹੱਥਾਂ 'ਚੋਂ ਜਾ ਰਿਹਾ ਸੀ"।[14] ਇਸ ਜਿੱਤ ਦੇ ਬਾਅਦ ਸ਼ੇਰਸ਼ਾਹ ਨੇ ਮਾਲਦੇਵ ਦੇ ਵਿਰੁੱਧ ਕੁਝ ਹੋਰ ਮੁਹਿੰਮਾਂ ਵੀ ਭੇਜੀਆਂ, ਪਰ ਦੇਸ਼ ਦੇ ਕੁਝ ਹੋਰ ਥਾਵਾਂ ਦੇ ਹਾਲਾਤ ਕਾਰਨ ਉਸ ਨੂੰ ਜਲਦੀ ਹੀ ਦਿੱਲੀ ਮੁੜਨਾ ਪੈ ਗਿਆ। ਮਾਲਦੇਵ ਦੇ ਸ਼ਰੇਸ਼ਠਤਾ ਲਈ ਕੀਤੇ ਜਤਨ ਅਸਫਲ ਰਹਿ ਗਏ ਤੇ ਦਿੱਲੀ ਦੇ ਤਖ਼ਤ ਉੱਤੇ 1556 ਵਿਚ ਅਕਬਰ ਦੇ ਬੈਠ ਜਾਣ ਦੇ ਬਾਅਦ ਮਾਰਵਾੜ ਦੀ ਪਹਿਲੀ ਸ਼ਾਨ ਸ਼ੌਕਤ ਦੇ ਬਹਾਲ ਕਰਨ ਦੇ ਸਭ ਅਵਸਰ ਖ਼ਤਮ ਹੋ ਗਏ। ਅਕਬਰ ਨੇ ਆਪਣੇ ਪੈਰ ਜਮਾਣ ਦੇ ਬਾਅਦ ਮਾਰਵਾੜ ਤੇ ਹਮਲਾ ਕਰ ਦਿੱਤਾ ਤੇ ਮੇੜਤਾ ਦੇ ਕਿਲ੍ਹੇ ਉੱਤੇ 1562 ਵਿਚ ਕਬਜ਼ਾ ਕਰ ਲਿਆ। ਮਾਲਦੇਵ ਦੀ ਥੋੜੀ ਦੇਰ ਬਾਅਦ ਹੀ ਮੌਤ ਹੋ ਗਈ (1562) ਤੇ ਉਸ ਦਾ ਪੁੱਤਰ ਚੰਦਰ ਸੇਨ ਗੱਦੀ ਤੇ ਬੈਠਾ, ਚੰਦਰਸੇਨ ਨੇ ਚੂੰਕਿ ਆਪਣਾ ਵਿਰੋਧ ਜਾਰੀ ਰਖਿਆ, ਇਸ ਲਈ ਅਕਬਰ ਨੇ ਬੀਕਾਨੇਰ ਨੂੰ ਜੋਧਪੁਰ ਦੇ ਖ਼ਿਲਾਫ਼ ਲੜਾ ਦਿੱਤਾ। ਸੰਨ 1572 ਵਿਚ ਬੀਕਾਨੇਰ ਦੇ ਰਾਣਾ ਰਾਏ ਸਿੰਘ ਨੇ ਮਾਰਵਾੜ ਤੇ ਕਬਜ਼ਾ ਕਰ ਲਿਆ ਤੇ ਉਸ ਨੇ 1575 ਵਿਚ ਸਿਵਾਨਾ ਤੇ ਵੀ ਹਮਲਾ ਕਰ ਦਿੱਤਾ, ਜਿਸ ਵਿਚ ਚੰਦਰ ਸੇਨ ਬੁਰੀ ਤਰ੍ਹਾਂ

ਜ਼ਖ਼ਮੀ ਹੋ ਗਿਆ। ਇਸ ਦੇ ਥੋੜੀ ਦੇਰ ਬਾਅਦ ਹੀ ਚੰਦਰ ਸੇਨ ਦੀ ਮੌਤ ਹੋ ਗਈ (1581) ਤੇ ਗੱਦੀ ਤੇ ਉਸ ਦਾ ਵੱਡਾ ਭਰਾ ਉਦੇ ਸਿੰਘ ਬੈਠ ਗਿਆ।

## ਮੁਗ਼ਲ ਸਲਤਨਤ ਦੇ ਸਰਦਾਰ

ਇਸ ਰਾਜ ਦੇ ਇਤਿਹਾਸ ਵਿਚ ਉਦੇ ਸਿੰਘ ਦੇ ਰਾਜ ਦਾ ਸਮਾਂ ਇਸ ਪੱਖੋਂ ਇਕ ਖ਼ਾਸ ਮਹੱਤਵ ਰਖਦਾ ਹੈ ਕਿ ਇਸ ਦੇ ਰਾਜ ਸਮੇਂ ਹੀ ਰਾਠੌਰਾਂ ਨੇ ਮੁਗ਼ਲਾਂ ਦੀ ਹਕੂਮਤ ਦੀ ਸਰਦਾਰੀ ਪਹਿਲੀ ਵਾਰ ਪ੍ਰਵਾਨ ਕੀਤੀ ਸੀ। ਜੋਧਪੁਰ ਦੀ ਰਾਜਕੁਮਾਰੀ ਜੋਧਾਬਾਈ ਦੀ ਸ਼ਹਿਜ਼ਾਦਾ ਸਲੀਮ ਨਾਲ ਸ਼ਾਦੀ ਕਰ ਦੇਣ ਨਾਲ ਉਦੇ ਸਿੰਘ ਨੂੰ ਕਈ ਲਾਭ ਹੋਏ। ਅਜਮੇਰ ਨੂੰ ਛੱਡ ਕੇ ਉਸ ਨੂੰ ਆਪਣੇ ਰਾਜ ਦਾ ਬਾਕੀ ਦਾ ਸਾਰਾ ਪੁਰਾਣਾ ਇਲਾਕਾ ਵਾਪਸ ਮਿਲ ਗਿਆ। ਇਸ ਦੇ ਇਲਾਵਾ ਮਾਲਵਾ ਦੇ ਕਈ ਉਪਜਾਊ ਜ਼ਿਲ੍ਹੇ ਵੀ ਮਿਲ ਗਏ ਤੇ ਨਾਲ ਹੀ ਰਾਜਾ ਦਾ ਖ਼ਿਤਾਬ ਵੀ ਮਿਲ ਗਿਆ। ਉਦੇ ਸਿੰਘ ਦੀ ਸੰਨ 1595 ਵਿਚ ਮੌਤ ਹੋ ਜਾਣ ਉੱਤੇ, ਉਸ ਦਾ ਪੁੱਤਰ ਸੂਰ ਸਿੰਘ ਗੱਦੀ ਤੇ ਬੈਠਾ (1595–1619)। ਮੁਗ਼ਲ ਬਾਦਸ਼ਾਹਾਂ ਨੇ ਇਸੇ ਸੂਰ ਸਿੰਘ ਨੂੰ ਸਿਰੋਹੀ ਦੇ ਹੱਠੀ ਰਾਜਾ ਸੁਰਥਾਨ ਸਿੰਘ ਵਿਰੁੱਧ ਵਰਤਿਆ ਅਤੇ ਬਾਅਦ ਵਿਚ ਗੁਜਰਾਤ ਅਤੇ ਦੱਖਣ ਦੀਆ ਲੜਾਈਆਂ ਵਿਚ ਵੀ ਇਸ ਤੋਂ ਕੰਮ ਲਿਆ। ਉਸ ਦੇ ਜਾਂਨਸ਼ੀਨ ਰਾਜ ਸਿੰਘ ਨੇ (1619–38) ਮੁਗ਼ਲਾਂ ਦੀ ਹੋਰ ਵੀ ਵਧੀਕ ਸੇਵਾ ਕੀਤੀ ਤੇ ਉਸ ਨੂੰ ਦੱਖਣ ਦਾ ਸੂਬੇਦਾਰ ਨਿਯੁਕਤ ਕਰ ਦਿਤਾ ਗਿਆ। ਘਟ ਤੋਂ ਘਟ ਅੱਠ ਘੇਰਾਬੰਦੀਆਂ ਅਤੇ ਲੜਾਈਆਂ ਵਿਚ ਰਾਠੌਰਾਂ ਨੇ ਜਿੱਤ ਪ੍ਰਾਪਤ ਕਰਨ ਵਿਚ ਪੂਰਾ ਪੂਰਾ ਹਿੱਸਾ ਪਾਇਆ, ਜਿਨ੍ਹਾਂ ਦੇ ਕਾਰਨ ਉਨ੍ਹਾਂ ਦੇ ਸਰਦਾਰ ਨੂੰ 'ਦਲਥੰਮਾ' (ਦਲ ਜਾ ਸੈਨਾ ਦਾ ਥੰਮ੍ਹ) ਅਤੇ 'ਦਲਭੰਜਨ' (ਦਲਾਂ ਨੂੰ ਤੋੜਨ ਵਾਲਾ) ਦੀਆਂ ਉਪਾਧੀਆ ਮਿਲੀਆਂ। ਇਨ੍ਹਾਂ ਹੀ ਨਹੀਂ ਸਤਿਕਾਰ ਵਜੋਂ ਉਸ ਦੀ ਘੋੜ ਸਵਾਰ ਫ਼ੌਜਾਂ ਦੇ ਘੋੜਿਆਂ ਨੂੰ ਸ਼ਾਹੀ ਨਿਸ਼ਾਨਾਂ ਨਾਲ ਦਾਗਣਾ ਵੀ ਰੋਕ ਦਿਤਾ ਗਿਆ। ਉਸ ਦਾ ਜਾਂਨਸ਼ੀਨ ਜਸਵੰਤ ਸਿੰਘ (1639–78) ਮਾਰਵਾੜ ਦਾ ਪਹਿਲਾ ਰਾਜਾ ਸੀ, ਜਿਸ ਨੂੰ 'ਮਹਾਰਾਜਾ' ਦੀ ਪਦਵੀ ਦਿਤੀ ਗਈ ਤੇ "ਇਸ ਰਾਜ ਦੇ ਇਤਿਹਾਸ ਵਿਚ ਉਸ ਦਾ ਜੀਵਨ ਸਭ ਤੋਂ ਉੱਘਾ ਰਿਹਾ ਹੈ। ਇਕ ਤੋਂ ਵਧੀਕ ਵਾਰ ਭਾਰਤ ਦੀ ਕਿਸਮਤ ਦਾ ਫ਼ੈਸਲਾ ਉਸ ਦੇ ਹੱਥਾਂ ਵਿਚ ਆ ਪਿਆ ਅਤੇ ਦਾਰਾ ਜਾਂ ਔਰੰਗਜ਼ੇਬ ਦੋਨਾਂ ਦੀ ਹੀ ਕਿਸਮਤ ਦਾ ਬਣਨਾ ਜਾਂ ਵਿਗੜਨਾ ਕੇਵਲ ਉਸ ਤੇ ਹੀ ਨਿਰਭਰ ਕਰਨ ਲਗਾ।"[15] ਬ੍ਰੈਰਨੀਅਰ ਨੇ ਜਸਵੰਤ ਸਿੰਘ ਨੂੰ ਔਰੰਗਜ਼ੇਬ ਦੇ ਸਰਵਸਰੇਸ਼ਠ ਸੈਨਾਪਤੀਆਂ ਵਿਚੋਂ ਇਕ ਮੰਨਿਆ ਹੈ। ਆਪਣੇ ਰਾਜ-ਕਾਲ ਦੇ ਪਹਿਲੇ ਵੀਹ ਸਾਲਾਂ ਵਿਚ ਉਸ ਨੇ ਸ਼ਾਹਜਹਾਨ ਦੀ ਬੜੀ ਵਫ਼ਾਦਾਰੀ ਨਾਲ ਸੇਵਾ ਕੀਤੀ। ਸੰਨ 1657 ਦੇ ਅਖ਼ੀਰ ਤੇ

ਜਦ ਸ਼ਹਿਨਸ਼ਾਹ ਬੀਮਾਰ ਹੋ ਗਿਆ ਤਾਂ ਸ਼ਾਹਜਹਾਨ ਦੇ ਲੜਕਿਆਂ, ਦਾਰਾ ਸ਼ਿਕੋਹ, ਔਰੰਗਜ਼ੇਬ, ਮੁਰਾਦ ਅਤੇ ਸ਼ਾਹਸ਼ੁਜਾਹ ਦਰਮਿਆਨ ਛਿੜੀ ਖ਼ਾਨਾਜੰਗੀ ਵਿਚ ਜਸਵੰਤ ਸਿੰਘ ਨੇ ਬਹੁਤ ਮਹੱਤਵਪੂਰਣ ਰੋਲ ਅਦਾ ਕੀਤਾ। ਸ਼ੁਰੂ ਵਿਚ ਜਸਵੰਤ ਸਿੰਘ ਨੇ ਦਾਰਾ ਦਾ ਪੱਖ ਲਿਆ ਜੋ ਉਸ ਸਮੇਂ ਸ਼ਹਿਨਸ਼ਾਹ ਦੇ ਰੀਜੈਂਟ ਦੇ ਰੂਪ ਵਿਚ ਕੰਮ ਕਰ ਰਿਹਾ ਸੀ। ਜਸਵੰਤ ਸਿੰਘ ਨੂੰ ਮਾਲਵਾ ਦਾ ਸੂਬੇਦਾਰ ਨਿਯੁਕਤ ਕਰ ਦਿਤਾ ਗਿਆ ਅਤੇ ਔਰੰਗਜ਼ੇਬ ਤੇ ਮੁਰਾਦ ਦੇ ਖ਼ਿਲਾਫ਼ ਭੇਜੀਆ ਗਈਆਂ ਫ਼ੌਜਾਂ ਦੀ ਕਮਾਨ ਉਸ ਨੂੰ ਦਿਤੀ ਗਈ। ਪਰ 15 ਅਪ੍ਰੈਲ, 1658 ਦੀ ਧਰਮਟ ਦੀ ਲੜਾਈ ਵਿਚ ਉਸ ਨੂੰ ਹਾਰ ਹੋ ਗਈ। ਜਸਵੰਤ ਸਿੰਘ ਨੇ ਅਸਾਧਾਰਣ ਸੂਰਬੀਰਤਾ ਵਿਖਾਈ ਤੇ ਇਕ ਇਕ ਇੰਚ ਲਈ ਬੜੀ ਸਿਆਣਪ ਤੇ ਦ੍ਰਿੜ੍ਹਤਾ ਨਾਲ ਮੁਕਾਬਲਾ ਕੀਤਾ। ਪਰ ਸੈਨਾ ਦਾ ਇਕ ਪੱਖ ਜੋ ਕਾਸਿਮ ਖ਼ਾਂ ਅਧੀਨ ਲੜ ਰਿਹਾ ਸੀ, ਜਵਾਬ ਦੇ ਗਿਆ ਤੇ ਜਸਵੰਤ ਸਿੰਘ ਨੂੰ ਲਾਚਾਰ ਹੋ ਕੇ ਮੈਦਾਨ 'ਚੋਂ ਹਟ ਜਾਣਾ ਪਿਆ। ਉਹ ਨਸ ਕੇ ਮਾਰਵਾੜ ਪਹੁੰਚ ਗਿਆ। ਇਸ ਤੋਂ ਕੁਝ ਮਹੀਨਿਆਂ ਦੇ ਵਿਚ ਹੀ ਔਰੰਗਜ਼ੇਬ ਨੇ ਆਪਣੇ ਬਾਪ ਨੂੰ ਗੱਦੀ ਤੋਂ ਹਟਾ ਦਿੱਤਾ ਤੇ ਉਸ ਤੇ ਖ਼ੁਦ ਕਬਜ਼ਾ ਕਰ ਲਿਆ। ਔਰੰਗਜ਼ੇਬ ਨੇ ਜਸਵੰਤ ਸਿੰਘ ਨੂੰ ਮੁਆਫ਼ੀ ਦਾ ਪੈਗਾਮ ਭੇਜਿਆ ਤੇ ਸ਼ੁਜਾਹ ਦੇ ਖ਼ਿਲਾਫ਼ ਲੜਨ ਲਈ ਜੋ ਫ਼ੌਜ ਇਕੱਠੀ ਕੀਤੀ ਜਾ ਰਹੀ ਸੀ, ਉਸ ਵਿਚ ਸ਼ਾਮਲ ਹੋਣ ਲਈ ਬੁਲਾ ਭੇਜਿਆ। ਮਹਾਰਾਜਾ ਨੇ ਔਰੰਗਜ਼ੇਬ ਦੇ ਹੁਕਮ ਦੀ ਪਾਲਣਾ ਕੀਤੀ, ਪਰ ਉਸ ਦੀ ਹਮਦਰਦੀ ਦਾਰਾ ਨਾਲ ਸੀ। ਇਸ ਲਈ ਸ਼ੁਜਾਹ ਦੇ ਖ਼ਿਲਾਫ਼ ਹੋਈ ਖਜਵਾ ਦੀ ਲੜਾਈ (5 ਜਨਵਰੀ, 1659) ਵਿਚ ਉਸ ਨੇ ਮੂੰਹ ਮੋੜ ਕੇ ਔਰੰਗਜ਼ੇਬ ਦੀ ਫ਼ੌਜ ਦੇ ਪਿੱਛੇ ਦੇ ਦਸਤੇ ਦੇ ਟੁਕੜੇ ਟੁਕੜੇ ਕਰ ਦਿੱਤੇ, ਖ਼ੇਮੇ ਨੂੰ ਲੁੱਟ ਲਿਆ ਅਤੇ ਲੁੱਟ ਦਾ ਮਾਲ ਲੈ ਕੇ ਜੋਧਪੁਰ ਵਲ ਚਲ ਪਿਆ। ਹੁਣ ਜਸਵੰਤ ਸਿੰਘ ਦਾ ਇਰਾਦਾ ਦਾਰਾ ਦੀ ਸਹਾਇਤਾ ਕਰਨ ਦਾ ਸੀ, ਪਰ ਔਰੰਗਜ਼ੇਬ ਨੇ ਉਸ ਨੂੰ ਗੁਜਰਾਤ ਦਾ ਸੂਬੇਦਾਰ ਨਿਯੁਕਤ ਕਰਕੇ, ਉਸ ਨੂੰ ਹੋਰ ਨੁਕਸਾਨ ਪਹੁੰਚਾਣ ਤੋਂ ਅਸਮਰਥ ਕਰ ਦਿੱਤਾ। ਇਸ ਤਰ੍ਹਾਂ ਹਕੂਮਤ ਪ੍ਰਾਪਤ ਕਰਨ ਲਈ ਦਾਰਾ ਅਤੇ ਔਰੰਗਜ਼ੇਬ ਵਿਚਲੀ ਆਖ਼ਰੀ ਲੜਾਈ ਵਿਚ ਜਸਵੰਤ ਸਿੰਘ ਨਿਰਪੱਖ ਹੋ ਗਿਆ।

ਸੰਨ 1671 ਵਿਚ ਜਸਵੰਤ ਸਿੰਘ ਨੂੰ, ਬਾਗ਼ੀ ਪਠਾਣਾਂ ਨੂੰ ਦਬਾਉਣ ਵਾਸਤੇ ਜਮਰੌਦ ਭੇਜਿਆ ਗਿਆ। ਇਨ੍ਹਾਂ ਫ਼ੌਜਾਂ ਦੇ ਇਕ ਅਫ਼ਸਰ ਦੇ ਰੂਪ ਵਿਚ ਜਸਵੰਤ ਸਿੰਘ ਨੇ ਆਪਣਾ ਕੰਮ ਬੜੀ ਯੋਗਤਾ ਨਾਲ ਕੀਤਾ, ਪਰ ਆਪਣੇ ਘਰੇਲੂ ਮਾਮਲਿਆਂ ਕਾਰਨ ਉਹ ਬਹੁਤ ਚਿੰਤਾਤੁਰ ਸੀ। ਉਸ ਦੇ ਦੋ ਲੜਕਿਆਂ ਦੀ ਮੌਤ ਨੇ ਜਸਵੰਤ ਸਿੰਘ ਨੂੰ ਬਹੁਤ ਭਾਰੀ ਸਦਮਾ ਪਹੁੰਚਾਇਆ ਸੀ। ਆਖ਼ਰ ਉਹ 20 ਦਸੰਬਰ, 1679 ਨੂੰ ਜਮਰੌਦ ਵਿਚ ਹੀ ਗ਼ਮ ਨਾਲ ਕਾਲਵਸ ਹੋ ਗਿਆ। ਮਹਾਰਾਜਾ ਜਸਵੰਤ ਸਿੰਘ ਦਾ ਅੰਤ ਇਸ ਤਰ੍ਹਾਂ ਬਹੁਤ ਹੀ ਦੁਖਪੂਰਣ ਸੀ। ਔਰੰਗਜ਼ੇਬ ਦੀ ਜਗ੍ਹਾ ਜੇ ਕੋਈ ਹੋਰ ਸ਼ਹਿਨਸ਼ਾਹ

ਹੁੰਦਾ ਤਾਂ ਵਫ਼ਾਦਾਰੀ ਦੀ ਕਦਰ ਕਰਦਾ, ਜਿਸ ਦੀ ਮਹਾਨਤਾ ਤੇ ਜਸਵੰਤ ਸਿੰਘ ਵੀ ਨਾਜ਼ ਕਰਦਾ ਤੇ ਉਹ ਬਹੁਤ ਕੁਝ ਕਰ ਵਿਖਾਂਦਾ। ਪਰ ਔਰੰਗਜ਼ੇਬ ਬਹੁਤ ਸ਼ੱਕੀ ਮਿਜ਼ਾਜ ਦਾ ਸੀ, ਜਿਸ ਕਾਰਨ ਉਹ ਬਰਾਬਰ ਸਾਜ਼ਿਸ਼ਾਂ ਦੇ ਅਜਿਹੇ ਚੱਕਰ ਵਿਚ ਫਸਿਆ ਰਿਹਾ ਕਿ ਉਸ ਪ੍ਰਤਿ ਜਸਵੰਤ ਸਿੰਘ ਦੀ ਵਫ਼ਾਦਾਰੀ ਦੀ ਗੁੰਜਾਇਸ਼ ਹੀ ਨਹੀਂ ਸੀ ਰਹੀ। "ਰਾਜਪੂਤਾਨਾ ਦੇ ਇਤਿਹਾਸ ਵਿਚ ਜਸਵੰਤ ਸਿੰਘ ਦਾ ਜੀਵਨ ਇਕ ਬਹੁਤ ਹੀ ਅਸਾਧਾਰਣ ਰਿਹਾ ਹੈ। ਉਸ ਦੀ ਯੋਗਤਾ ਬਹੁਤ ਉੱਚ ਕੋਟੀ ਦੀ ਸੀ ਤੇ ਸਾਧਾਰਣ ਪੱਧਰ ਦੀ ਯੋਗਤਾ ਨਾਲੋਂ ਕਿਤੇ ਵਧੀਕ ਸੀ। ਉਸੇ ਹਿਸਾਬ ਜੇ ਉਸ ਦੇ ਹੱਥ ਵਿਚ ਸ਼ਕਤੀ ਵੀ ਹੁੰਦੀ ਤੇ ਵਿਸ਼ਵਾਸ ਅਤੇ ਸਾਹਸ ਵੀ ਪ੍ਰਾਪਤ ਹੁੰਦਾ, ਤਾਂ ਮੇਵਾੜ ਦੇ ਰਾਣਾ ਰਾਜ ਸਿੰਘ, ਆਮੇਰ ਦੇ ਰਾਜਾ ਜੈ ਸਿੰਘ ਅਤੇ ਸ਼ਿਵਾਜੀ ਵਰਗੇ ਔਰੰਗਜ਼ੇਬ ਦੇ ਸ਼ਤਰੂਆਂ ਦੀ ਸਹਾਇਤਾ ਨਾਲ ਉਸ ਨੇ ਮੁਗ਼ਲ ਹਕੂਮਤ ਨੂੰ ਉਲਟ ਦਿੱਤਾ ਹੁੰਦਾ"।[16] ਜਸਵੰਤ ਸਿੰਘ ਵਿਚ ਅਗਵਾਈ ਦੇ ਗੁਣਾ ਦੀ ਕਮੀ ਸੀ ਤੇ ਇਸੇ ਲਈ ਹੀ ਉਹ ਆਪਣੇ ਸਮੇਂ ਦੇ ਘਟਨਾ-ਪ੍ਰਵਾਹ ਤੇ ਆਪਣੇ ਵਿਅਕਤਿਤਵ ਦੀ ਛਾਪ ਛੱਡਣ ਵਿਚ ਅਸਮਰਥ ਰਿਹਾ।

## ਦੁਰਗਾ ਦਾਸ

ਜਸਵੰਤ ਸਿੰਘ ਦੀ ਮੌਤ ਨਾਲ, ਔਰੰਗਜ਼ੇਬ ਨੂੰ ਮਾਰਵਾੜ ਨੂੰ ਮੁਗ਼ਲ ਰਾਜ ਹੇਠ ਲੈ ਆਉਣ ਦਾ ਮੌਕਾ ਮਿਲ ਗਿਆ। 2 ਅਪ੍ਰੈਲ, 1679 ਤਕ ਇਹ ਕੰਮ ਪੂਰਾ ਕਰ ਲਿਆ ਗਿਆ। ਇਸ ਦੌਰਾਨ ਮਹਾਰਾਜਾ ਜਸਵੰਤ ਸਿੰਘ ਦੀਆਂ ਦੋ ਵਿਧਵਾਵਾਂ ਦੇ ਘਰ ਦੋ ਲੜਕੇ ਪੈਦਾ ਹੋ ਚੁਕੇ ਸਨ। ਇਨ੍ਹਾਂ 'ਚੋਂ ਇਕ ਤਾਂ ਮਰ ਗਿਆ, ਪਰ ਦੂਜਾ, ਜਿਸ ਦਾ ਨਾਂ ਅਜੀਤ ਸਿੰਘ ਸੀ ਬਚ ਗਿਆ ਤੇ ਬਹੁਤ ਲੰਮੇ ਸੰਘਰਸ਼ ਦੇ ਬਾਅਦ ਉਸ ਨੇ ਬਾਅਦ ਵਿਚ ਆਪਣੀ ਖ਼ਾਨਦਾਨੀ ਹਕੂਮਤ ਹਾਸਿਲ ਕਰਨ ਵਿਚ ਸਫਲਤਾ ਪ੍ਰਾਪਤ ਕੀਤੀ। ਇਸ ਸਵਾਧੀਨਤਾ ਦੀ ਜੰਗ ਵਿਚ ਦੁਰਗਾਦਾਸ ਨੇ ਬਹੁਤ ਮਹੱਤਵਪੂਰਣ ਰੋਲ ਅਦਾ ਕੀਤਾ। ਉਸ ਦੇ ਅਜਿੱਤ ਸਾਹਸ ਅਤੇ ਉਸ ਦੀ ਆਪਣੇ ਯੁਵਕ ਸਵਾਮੀ ਪ੍ਰਤਿ ਭਗਤੀ ਨੇ, ਉਸ ਨੂੰ ਇਸ ਜੁੱਧ ਦਾ ਸੂਰਬੀਰ ਬਣਾ ਦਿੱਤਾ। ਯਾਦੂਨਾਥ ਸਰਕਾਰ ਨੇ ਦੁਰਗਾਦਾਸ ਨੂੰ ਠੀਕ ਹੀ ਇਹ ਸ਼ਰਧਾਂਜਲੀ ਭੇਟ ਕੀਤੀ ਹੈ ਕਿ "ਉਸ ਇਕ-ਨਿਸ਼ਠ ਹਿਰਦੇ ਨੂੰ ਨਾ ਤਾਂ ਮੁਗ਼ਲਾਂ ਦੀਆਂ ਸੋਨੇ ਦੀਆਂ ਮੋਹਰਾਂ ਹੀ ਲੁਭਾ ਸਕੀਆਂ ਅਤੇ ਨਾ ਹੀ ਮੁਗ਼ਲ ਹਥਿਆਰ ਹੀ ਡਰਾ ਸਕੇ। ਸਾਰੇ ਰਾਠੌਰਾਂ ਵਿਚ ਦੁਰਗਾ ਦਾਸ ਹੀ ਇਕ ਅਜਿਹਾ ਵਿਅਕਤੀ ਸੀ, ਜਿਸ ਵਿਚ ਇਕ ਪਾਸੇ ਤਾਂ ਰਾਜਪੂਤ ਸੈਨਿਕ ਦਾ ਸਹਿਜ ਉਤਸ਼ਾਹ ਅਤੇ ਸਾਹਸਪੂਰਣ ਸੂਰਬੀਰਤਾ ਦੇ ਗੁਣ ਮੌਜੂਦ ਸਨ ਅਤੇ ਦੂਜੇ ਪਾਸੇ ਮੁਗ਼ਲ ਹਾਕਮਾਂ ਦੀ ਕਾਰਜ ਕੁਸ਼ਲਤਾ, ਕੂਟਨੀਤੀ ਅਤੇ ਸੰਗਠਨ-ਖ਼ਮਤਾ ਵੀ ਸੀ"।[17] ਦੁਰਗਾ ਦਾਸ

ਥੋੜੇ ਜਿਹੇ ਰਾਠੌਰਾਂ ਦੀ ਸਹਾਇਤਾ ਨਾਲ ਹੀ ਸ਼ਿਸ਼ੂ ਅਜੀਤ ਨੂੰ ਦਿੱਲੀ 'ਚੋਂ (ਜਿਸ ਨੂੰ ਉੱਥੇ ਇਕ ਤਰ੍ਹਾਂ ਕੈਦੀ ਬਣਾ ਕੇ ਰਖਿਆ ਹੋਇਆ ਸੀ) ਭਜਾ ਕੇ ਮਾਰਵਾੜ ਵਿਚ ਲੈ ਜਾਣ ਵਿਚ ਸਫਲ ਹੋ ਗਿਆ। ਮੇਵਾੜ ਦਾ ਰਾਣਾ ਅਜੀਤ ਦੀ ਸਹਾਇਤਾ ਲਈ ਤੱਤਪਰ ਹੋ ਗਿਆ। ਮੁਗ਼ਲਾਂ ਨੇ ਰਾਣੇ ਨੂੰ ਪਹਾੜੀਆਂ ਵਿਚ ਧਕੇਲ ਦਿੱਤਾ। ਰਾਜਪੂਤ ਮੇਵਾੜ ਅਤੇ ਮਾਰਵਾੜ ਵਿਚ ਛਾਪਾਮਾਰ ਲੜਾਈ ਲੜਦੇ ਰਹੇ ਤੇ ਇਸ ਤਰ੍ਹਾਂ ਮੁਗ਼ਲ ਸੈਨਾਪਤੀਆਂ ਦੇ ਧੀਰਜ ਤੇ ਸਾਧਨਾਂ, ਦੋਨਾਂ ਨੂੰ ਹੀ ਉਨ੍ਹਾਂ ਨੇ ਬਹੁਤ ਨੁਕਸਾਨ ਪਹੁੰਚਾਇਆ। ਅਚਾਨਕ ਹੀ ਇਕ ਵਚਿੱਤਰ ਘਟਨਾ ਕਾਰਨ ਵਿਜੇ ਖ਼ੁਦ ਰਾਜਪੂਤਾਂ ਦੇ ਗਲ ਵਿਚ ਵਰ ਮਾਲਾ ਪਾਂਦੀ ਨਜ਼ਰ ਆਉਣ ਲਗ ਪਈ। ਸ਼ਹਿਜ਼ਾਦਾ ਅਕਬਰ (ਜਿਸ ਦੀਆਂ ਫ਼ੌਜਾਂ ਮਾਰਵਾੜ ਵਿਚੋਂ ਮੇਵਾੜ ਵਲ ਵਧਦੀਆਂ ਆ ਰਹੀਆਂ ਸਨ) ਰਾਜਪੂਤਾਂ ਨਾਲ ਮਿਲ ਗਿਆ। ਪਰ ਔਰੰਗਜ਼ੇਬ ਨੇ ਇਕ ਅਜਿਹੀ ਚਾਲ ਚਲੀ ਜਿਸ ਨਾਲ ਅਕਬਰ ਅਤੇ ਰਾਜਪੂਤ ਦੋਨੋਂ ਹੀ ਸਫਲਤਾ ਪ੍ਰਾਪਤ ਕਰਨ ਵਿਚ ਕਾਮਯਾਬ ਨਾ ਹੋ ਸਕੇ। ਉਸ ਨੇ ਇਕ ਝੂਠੀ ਚਿੱਠੀ ਰਾਜਪੂਤਾਂ ਦੇ ਹੱਥ ਲਗਵਾ ਦਿੱਤੀ, ਜਿਸ ਵਿਚ ਇਹ ਦੱਸਿਆ ਗਿਆ ਸੀ ਕਿ ਸਹਿਜ਼ਾਦਾ ਅਕਬਰ ਦੂਰੰਗੀ ਚਾਲ ਚਲ ਰਿਹਾ ਸੀ ਤੇ ਉੱਤੋਂ ਉੱਤੋਂ ਮਿੱਤਰਤਾ ਪ੍ਰਗਟਾ ਕੇ ਅੰਦਰ ਹੀ ਅੰਦਰ ਰਾਜਪੂਤਾਂ ਦੀ ਤਬਾਹੀ ਦਾ ਸਰੋ-ਸਾਮਾਨ ਪੈਦਾ ਕਰ ਰਿਹਾ ਸੀ। ਔਰੰਗਜ਼ੇਬ ਦੀ ਇਹ ਚਾਲ ਕਾਮਯਾਬ ਰਹੀ ਤੇ ਰਾਜਪੂਤਾਂ ਨੇ ਸ਼ਹਿਜ਼ਾਦਾ ਅਕਬਰ ਦਾ ਸਾਥ ਛੱਡ ਦਿੱਤਾ। ਪਰ ਇਸ ਗੱਲ ਲਈ ਦੁਰਗਾ ਦਾਸ ਦੀ ਪ੍ਰਸ਼ੰਸਾ ਕਰਨੀ ਪਏਗੀ ਕਿ ਜਦ ਉਸ ਨੂੰ ਪਤਾ ਲੱਗਾ ਕਿ ਉਹ ਔਰੰਗਜ਼ੇਬ ਦੀ ਚਾਲ ਵਿਚ ਫਸ ਗਿਆ ਸੀ, ਤਾਂ ਉਸ ਨੇ ਉਸ ਅਭਾਗੇ ਸ਼ਹਿਜ਼ਾਦੇ ਨੂੰ ਖ਼ੁਦ ਨਾਲ ਜਾ ਕੇ ਮਰਾਠਾ ਦਰਬਾਰ ਤਕ ਪਹੁੰਚਾਣ ਦੀ ਪੇਸ਼ਕਸ਼ ਕੀਤੀ ਤੇ ਇਸ ਤਰ੍ਹਾਂ ਉਸ ਨੂੰ ਔਰੰਗਜ਼ੇਬ ਦੇ ਬਦਲੇ ਤੋਂ ਬਚਾ ਦਿੱਤਾ। "ਬਲਿਹਾਰੀ ਜਾਈਏ ਉਸ ਦੇ ਮਰਯਾਦਾ ਭਾਵ ਉੱਤੇ ਕਿ ਅਕਬਰ ਦੀ ਜੋ ਲੜਕੀ ਪਿੱਛੇ ਰਹਿ ਗਈ ਉਸ ਦੀ ਆਬਰੂ ਉੱਤੇ ਉਸ ਨੇ ਧੱਬਾ ਨਹੀਂ ਲੱਗਣ ਦਿੱਤਾ ਤੇ ਮਾਰਵਾੜ ਦੀ ਉਸ ਮਾਰੂਭੂਮੀ ਵਿਚ ਹੀ ਉਸ ਲਈ ਧਾਰਮਕ ਸਿੱਖਿਆ ਦੀ ਹਰ ਸਹੂਲਤ ਦਾ ਪ੍ਰਬੰਧ ਕੀਤਾ ਗਿਆ"।[18] ਕਠੋਰ ਤੋਂ ਕਠੋਰ ਕਠਿਨਾਈਆਂ ਅਤੇ ਸਭ ਪਾਸਿਆਂ ਤੋਂ ਹੀ ਦੁਸ਼ਮਣਾਂ ਵਿਚ ਘਿਰ ਜਾਣ ਉੱਤੇ ਵੀ, ਆਪਣੇ ਦੇਸ਼ਵਾਸੀਆਂ ਦੇ ਅਵਿਸ਼ਵਾਸ ਅਤੇ ਉਨ੍ਹਾਂ ਦੇ ਪੈਰਾਂ ਦੇ ਡਗਮਗਾਣ ਦੇ ਬਾਵਜੂਦ ਵੀ ਦੁਰਗਾ ਦਾਸ ਨੇ ਆਪਣੇ ਸਰਦਾਰ ਦਾ ਸਾਥ ਨਾ ਛੱਡਿਆ ਅਤੇ ਉਸ ਦੇ ਹਿੱਤਾਂ ਦੀ ਰੱਖਿਆ ਕਰਦਾ ਹੀ ਰਿਹਾ। ਜਦ ਮੇਵਾੜ ਨੇ ਵੀ ਮੁਗ਼ਲਾਂ ਨਾਲ ਸੁਲ੍ਹਾ ਕਰ ਲਈ ਤਾਂ ਵੀ ਉਹ ਆਪਣੇ ਰਾਠੌਰ ਦਲ ਨਾਲ ਮੁਗਲਾ ਵਿਰੁੱਧ 30 ਸਾਲ ਤਕ ਕਈ ਛੋਟੀਆਂ ਮੋਟੀਆਂ ਲੜਾਈਆਂ ਲੜਦਾ ਰਿਹਾ। ਅੰਤ ਇਨ੍ਹਾ ਲੋਕਾਂ ਨੂੰ ਆਪਣੇ ਪ੍ਰਯਤਨਾਂ ਵਿਚ ਸਫਲਤਾ ਪ੍ਰਾਪਤ ਹੋ ਗਈ ਤੇ ਅਗਸਤ 1709

ਵਿਚ ਅੰਤਮ ਵਿਜੇ ਪਾ ਕੇ ਅਜੀਤ ਸਿੰਘ ਜੋਧਪੁਰ ਵਿਚ ਦਾਖ਼ਲ ਹੋ ਗਿਆ।

ਤੀਹ ਸਾਲ ਤਕ ਚਲਣ ਵਾਲੇ ਉਸ ਸਵਾਧੀਨਤਾ ਸੰਗ੍ਰਾਮ ਦਾ ਵੀਰ ਜੋਧਾ ਦੁਰਗਾ ਦਾਸ ਰਾਜਪੂਤ ਸੂਰਬੀਰਤਾ ਦਾ ਇਕ ਸੁਗੰਧੀਮਈ ਫੁੱਲ ਸੀ। ਕਰਨਲ ਟਾਡ ਨੇ ਆਪਣੀ ਕਲਮ ਦੀਆਂ ਦੋ ਚਾਰ ਛੋਹਾਂ ਨਾਲ ਹੀ ਦੁਰਗਾ ਦਾਸ ਦੇ ਮਨੋਹਰ ਵਿਅਕਤਿਤੱਵ ਦਾ ਬਹੁਤ ਹੀ ਸੋਹਣਾ ਚਿੱਤਰ ਖਿਚਿਆ ਹੈ :

"ਵੀਰ ਦੁਰਗਾ ਦਾਸ ਸੰਪੂਰਣ ਰਾਜਪੂਤੀ ਗੌਰਵ ਦਾ ਕਿੰਨਾ ਸੋਹਣਾ ਨਮੂਨਾ ਹੈ। ਵੀਰਤਾ, ਨਿਸ਼ਠਾ ਅਤੇ ਸੱਚਾਈ ਦੇ ਨਾਲ ਨਾਲ, ਆਪਣੇ ਚਾਰੇ ਪਾਸਿਆਂ ਦੀਆਂ ਸਭ ਕਠਿਨਾਈਆਂ ਦੇ ਬਾਵਜੂਦ ਵਿਵੇਕ ਅਤੇ ਸਾਵਧਾਨੀਆਂ, ਇਨ੍ਹਾਂ ਸਾਰੇ ਗੁਣਾਂ ਨੇ ਦੁਰਗਾ ਦਾਸ ਨੂੰ ਉਸ ਸ਼ਰਧਾ ਦਾ ਅਧਿਕਾਰੀ ਬਣਾ ਦਿੱਤਾ ਹੈ, ਜੋ ਅੱਜ ਤਕ ਉਸ ਦੀ ਯਾਦ ਨਾਲ ਜੁੜੀ ਚਲੀ ਆ ਰਹੀ ਹੈ।

"ਜੋ ਲੋਭ ਉਸ ਨੂੰ ਵਿਖਾਏ ਗਏ, ਉਨ੍ਹਾਂ ਨੂੰ ਠੁਕਰਾਣ ਦਾ ਸਾਹਸ ਵਿਰਲਿਆਂ ਵਿਚ ਹੀ ਹੁੰਦਾ ਹੈ। ਉਸ ਨੂੰ ਕੇਵਲ ਸੋਨੇ ਦਾ ਹੀ ਲਾਲਚ ਨਹੀਂ ਸੀ, ਜਿਸ ਨੂੰ ਕਿ ਉਸ ਦੇ ਹੋਰ ਅਨੇਕ ਸਾਥੀ ਵੀ ਆਸਾਨੀ ਨਾਲ ਹੀ ਠੁਕਰਾ ਸਕਦੇ ਸਨ। ਬਲਕਿ ਉਸ ਨੂੰ ਪੰਜ ਹਜ਼ਾਰੀ ਮਨਸਬ ਦਾ ਲੋਭ ਵੀ ਦਿੱਤਾ ਗਿਆ ਸੀ, ਜਿਸ ਨਾਲ ਉਸ ਦੇ ਹੱਥ ਵਿਚ ਇਕ ਬਹੁਤ ਵੱਡੀ ਸ਼ਕਤੀ ਹੀ ਨਹੀਂ ਸੀ ਆ ਜਾਣੀ, ਸਗੋਂ ਇਸ ਨਾਲ ਉਸ ਆਪਣੀ ਗ਼ੁਲਾਮੀ ਦੀ ਸਥਿਤੀ ਵਿਚੋਂ ਨਿਕਲ ਕੇ, ਦੇਸ਼ ਦੇ ਰਾਜਿਆਂ ਮਹਾਰਾਜਿਆਂ ਅਤੇ ਵੱਡੇ ਵੱਡੇ ਅਮੀਰਾਂ ਵਜ਼ੀਰਾਂ ਦੇ ਬਰਾਬਰ ਵੀ ਹੋ ਜਾਣਾ ਸੀ। ਦੁਰਗਾ ਦਾਸ ਨੂੰ ਕੇਵਲ ਜ਼ਬਾਨ ਹਿਲਾਣ ਦੀ ਹੀ ਲੋੜ ਸੀ, ਉਸ ਨੂੰ ਮੂੰਹ ਮੰਗੀ ਕੀਮਤ ਅਦਾ ਕਰ ਦਿੱਤੀ ਜਾਂਦੀ ; ਪਰ ਕਿਸੇ ਚਾਰਣ ਦੇ ਗੀਤ ਵਿਚ ਠੀਕ ਹੀ ਆਖਿਆ ਗਿਆ ਹੈ ਕਿ ਉਹ 'ਅਮੋਲਕ' ਸੀ ਅਤੇ 'ਅਨੋਖਾ' ਸੀ।

"ਰਾਜਪੂਤਾਂ ਵਿਚ ਜੋ ਬਦਲਾ ਲੈਣ ਦੀ ਭਾਵਨਾ ਬਹੁਤ ਤੀਬਰ ਹੁੰਦੀ ਹੈ, ਉਸ ਨੇ ਸੱਚੀ ਆਨ ਖ਼ਾਤਰ ਉਸ ਭਾਵਨਾ ਦਾ ਵੀ ਪਰਿਤਿਆਗ ਕਰ ਦਿੱਤਾ। ਉਸ ਦੇ ਬਹਾਦਰ ਭਰਾ ਸੋਨਿੰਗ ਦੀ ਉਸ ਦੇ ਸ਼ਤਰੂਆਂ ਤੋਂ ਜਿਸ ਤਰ੍ਹਾਂ ਛਲ ਨਾਲ ਹੱਤਿਆ ਕਰਾਈ ਗਈ, ਉਸ ਨਾਲ ਵੀ ਉਸ ਦੀ ਮਾਨਵਤਾ ਦੀ ਭਾਵਨਾ ਵਿਚ ਉੱਕਾ ਹੀ ਕੋਈ ਫ਼ਰਕ ਨਾ ਪਿਆ, ਤੇ ਲੜਾਈ ਦੌਰਾਨ ਜਦ ਵੀ ਕੋਈ ਸ਼ਤਰੂ ਉਸ ਦੇ ਹੱਥ ਲੱਗੇ, ਉਸ ਨੇ ਉਨ੍ਹਾਂ ਵਿਰੁੱਧ ਬਦਲੇ ਦੀ ਭਾਵਨਾ ਕਦੀ ਨਹੀਂ ਪ੍ਰਗਟਾਈ। ਇਸ ਮਾਮਲੇ ਵਿਚ ਨੀਤੀ ਦੇ ਪੱਲੜੇ ਨਾਲੋਂ ਮਾਨਵਤਾ ਦਾ ਪੱਲੜਾ ਹਮੇਸ਼ਾ ਹੀ ਭਾਰੀ ਰਿਹਾ।

"ਸ਼ਹਿਜ਼ਾਦਾ ਅਕਬਰ ਨੂੰ ਆਪਣੇ ਪਿਓ ਦੇ ਹੱਥ ਆ ਜਾਣ ਤੇ ਮਰਨ ਤੋਂ ਬਚਾ ਕੇ ਉਸ ਨੇ ਜਿਸ ਧਰਮ ਉਚਿਤ ਸੂਰਬੀਰਤਾ ਦਾ ਸਬੂਤ ਦਿੱਤਾ ਸੀ, ਉਸ ਤੋਂ ਵੀ ਵਧ ਕੇ ਜੇ ਕੁਝ ਸੀ, ਤਾਂ ਉਸ ਦੀ ਸ਼ਰਣ ਵਿਚ ਰਹਿ ਰਹੇ ਸਹਿਜ਼ਾਦੇ ਦੇ ਪਰਿਵਾਰ ਪ੍ਰਤਿ

ਉਸ ਦਾ ਉਦਾਰ ਅਤੇ ਸਨੇਹਪੂਰਣ ਵਤੀਰਾ ਸੀ। ਇਸ ਤਰ੍ਹਾਂ ਦੇ ਮੌਕਿਆਂ ਉੱਤੇ ਦੂਜੇ ਮਜ਼ਹਬ ਵਾਲੇ ਆਪਣੇ ਦੁਸ਼ਮਣਾਂ ਨਾਲ ਜਿਸ ਤਰ੍ਹਾਂ ਦਾ ਸਲੂਕ ਕਰਦੇ ਹਨ, ਦੁਰਗਾ ਦਾਸ ਦਾ ਵਿਵਹਾਰ ਉਸ ਦੇ ਕਿੰਨਾ ਉਲਟ ਸੀ। ਔਰੰਗਜ਼ੇਬ ਦੀ ਪੋਤੀ ਦੀ ਆਬਰੂ ਤਿੰਨ ਤਿੰਨ ਦੀਵਾਰਾਂ ਨਾਲ ਘਿਰੇ ਆਗਰੇ ਦੇ ਹਰਮ ਦੇ ਮੁਕਾਬਲੇ ਦੂਨਾਰਾ ਦੇ ਜੰਗਲਾਂ ਵਿਚ ਕਿਤੇ ਵਧੀਕ ਸੁਰੱਖਿਅਤ ਸੀ।"[19]

## ਅਜੀਤ ਸਿੰਘ—ਮੁਗ਼ਲ ਸ਼ਹਿਨਸ਼ਾਹਾਂ ਦਾ ਭਾਗ ਨਿਰਣਾਇਕ

ਸੰਨ 1707 ਵਿਚ ਔਰੰਗਜ਼ੇਬ ਦੀ ਮੌਤ ਹੋ ਜਾਣ ਦੇ ਬਾਅਦ, ਮੁਗ਼ਲ ਸਲਤਨਤ ਦੇ ਖਿੰਡਣ ਦੇ ਚਿੰਨ੍ਹ ਨਜ਼ਰ ਆਉਣ ਲਗ ਪਏ। ਰਾਜਸਥਾਨ ਦੇ ਰਾਣਿਆਂ ਮਹਾਰਾਣਿਆਂ ਲਈ ਸਵਾਧੀਨਤਾ ਪ੍ਰਾਪਤ ਕਰਨ ਦਾ ਇਹ ਬਹੁਤ ਹੀ ਢੁਕਵਾਂ ਅਵਸਰ ਸੀ। ਮਾਰਵਾੜ ਦੇ ਅਜੀਤ ਸਿੰਘ ਨੇ ਇਸ ਮੌਕੇ ਤੋਂ ਕੁਝ ਕੁ ਲਾਭ ਉਠਾਇਆ ਵੀ ਸੀ, ਕਿਉਂਕਿ ਉਸ ਨੇ, ਭਾਵੇਂ ਥੋੜੇ ਸਮੇਂ ਲਈ ਹੀ, ਮੁਗ਼ਲ ਹਕੂਮਤ ਦੇ ਭਾਗ-ਨਿਰਣਾਇਕ ਦੇ ਰੂਪ ਵਿਚ ਆਪਣੀ ਭੂਮਿਕਾ ਨਿਭਾਈ ਸੀ। ਇਸ ਅਵਸਥਾ ਤਕ ਪਹੁੰਚਣ ਲਈ ਉਸ ਨੂੰ ਆਪਣੀਆਂ ਚਾਲਾਂ ਬੜੀ ਕੁਸ਼ਲਤਾ ਨਾਲ ਚਲਣੀਆਂ ਪਈਆਂ। ਸ਼ਹਿਨਸ਼ਾਹ ਬਹਾਦਰ ਸ਼ਾਹ ਨੇ ਫ਼ੌਜੀ ਸ਼ਕਤੀ ਦੇ ਬਲ ਤੇ ਜੋਧਪੁਰ ਨੂੰ ਆਪਣੇ ਕਬਜ਼ੇ ਵਿਚ ਰਖੀ ਰਖਣਾ ਚਾਹਿਆ। ਇਸੇ ਤਰ੍ਹਾਂ ਅਜਮੇਰ ਦੀ ਗੱਦੀ ਤੋਂ ਜੈ ਸਿੰਘ ਨੂੰ ਹਟਾ ਕੇ ਉਸ ਦੀ ਥਾਂ ਉਸ ਦੇ ਛੋਟੇ ਭਰਾ ਨੂੰ ਗੱਦੀ ਤੇ ਬਿਠਾ ਕੇ ਅਤੇ ਅਜਮੇਰ ਵਿਚ ਇਕ ਸ਼ਾਹੀ ਫ਼ੌਜਦਾਰ ਬਿਠਾ ਕੇ ਬਹਾਦਰ ਸ਼ਾਹ ਨੇ ਮੁਗ਼ਲ ਦਖ਼ਲਅੰਦਾਜ਼ੀ ਵਿਚ ਵਾਧਾ ਕਰਨ ਦੇ ਜਤਨ ਵੀ ਕੀਤੇ। ਬਹਾਦਰ ਸ਼ਾਹ ਦੀ ਇਸ ਨੀਤੀ ਦਾ ਪਰਿਣਾਮ ਇਹ ਨਿਕਲਿਆ ਕਿ ਮਾਰਵਾੜ ਦੇ ਅਜੀਤ ਸਿੰਘ, ਆਮੇਰ ਦੇ ਜੈ ਸਿੰਘ ਅਤੇ ਮੇਵਾੜ ਦੇ ਅਮਰ ਸਿੰਘ ਦੂਜੇ ਨੇ ਸੰਨ 1708 ਵਿਚ ਮੁਗ਼ਲਾਂ ਵਿਰੁੱਧ ਆਪਣੇ ਆਪਣੇ ਇਲਾਕੇ ਦੀ ਰੱਖਿਆ ਲਈ ਇਕ ਸੰਧੀ ਕਰ ਲਈ। ਸ਼ਹਿਨਸ਼ਾਹ ਜਦ ਦੱਖਣ ਵਿਚ ਸੀ (ਸ਼ਹਿਜ਼ਾਦਾ ਖ਼ਾਨਬਖ਼ਸ਼ ਦੀ ਬਗਾਵਤ ਕਾਰਨ) ਤਾਂ ਉਸ ਦੀ ਗ਼ੈਰ-ਹਾਜ਼ਰੀ ਤੋਂ ਲਾਭ ਉਠਾ ਕੇ ਅਜੀਤ ਸਿੰਘ ਅਤੇ ਜੈ ਸਿੰਘ ਮੁਗ਼ਲ ਫ਼ੌਜਾਂ ਦਾ ਸਫਲਤਾ ਨਾਲ ਮੁਕਾਬਲਾ ਕਰਦੇ ਚਲੇ ਗਏ। ਆਖ਼ਰ ਸੰਨ 1710 ਵਿਚ ਸੁਲ੍ਹਾ ਹੋ ਗਈ, ਸ਼ਹਿਨਸ਼ਾਹ ਨੇ ਜੈ ਸਿੰਘ ਅਤੇ ਅਜੀਤ ਸਿੰਘ ਨੂੰ ਉਨ੍ਹਾਂ ਦੀਆਂ ਆਪਣੀਆਂ ਆਪਣੀਆਂ ਰਾਜਧਾਨੀਆਂ ਅਤੇ ਉਨ੍ਹਾਂ ਦੇ ਆਪਣੇ ਆਪਣੇ ਇਲਾਕੇ ਤਾਂ ਮੋੜ ਦਿੱਤੇ, ਪਰ ਮਾਲਵਾ ਅਤੇ ਗੁਜਰਾਤ ਦੇ ਸੂਬੇਦਾਰ ਨਿਯੁਕਤ ਕਰਨ ਦੀਆਂ ਉਨ੍ਹਾਂ ਦੀਆਂ ਮੰਗਾਂ ਮਨਜ਼ੂਰ ਨਾ ਕੀਤੀਆਂ। "ਇਸ ਦੇ ਰਾਜਪੂਤਾਂ ਨਾਲ ਜੋ ਮਤਭੇਦ ਸਨ, ਉਨ੍ਹਾਂ ਵਿਚਲੀ ਖਾਈ ਕੁਝ ਕੁ ਘਟ ਤਾਂ ਗਈ, ਪਰ ਪੂਰੀ ਤਰ੍ਹਾਂ ਪੂਰੀ ਨਾ ਜਾ ਸਕੀ"।



ਚਿਤਰ 6. ਜੈਪੁਰ ਦਾ ਨਗਰ-ਮਹੱਲ



ਚਿਤਰ 7. ਜੈਪੁਰ ਦਾ ਜੰਤ੍ਰ-ਮੰਤ੍ਰ (ਨੀਝ ਸ਼ਾਲਾ)



ਚਿਤਰ 8. ਹਵਾ ਮਹੱਲ, ਜੈਪੁਰ



ਚਿਤਰ 9. ਲਾਲਗੜ੍ਹ ਮਹੱਲ, ਬੀਕਾਨੇਰ

ਸ਼ਹਿਨਸ਼ਾਹ ਫ਼ੱਰਖ਼ ਸਈਅਰ ਨੇ ਮਹਿਸੂਸ ਕੀਤਾ ਕਿ ਜੈ ਸਿੰਘ ਅਤੇ ਅਜੀਤ ਸਿੰਘ ਦੀ ਆਪਸੀ ਮਿੱਤਰਤਾ ਮੁਗ਼ਲ ਸਲਤਨਤ ਲਈ ਖ਼ਤਰਾ ਸਾਬਤ ਹੋ ਸਕਦੀ ਹੈ। ਉਸ ਨੇ ਜੈ ਸਿੰਘ ਨੂੰ ਮਾਲਵੇ ਦਾ ਅਤੇ ਅਜੀਤ ਸਿੰਘ ਨੂੰ ਠੱਟਾ ਦਾ ਗਵਰਨਰ ਨਿਯੁਕਤ ਕਰ ਕੇ ਇਸ ਮਿੱਤਰਤਾ ਨੂੰ ਖ਼ਤਮ ਕਰ ਦਿਤਾ। ਕੂਟਨੀਤੀ ਦੀ ਇਹ ਚਾਲ ਸਫਲ ਰਹੀ। ਜੈ ਸਿੰਘ ਨੇ ਮਾਲਵੇ ਦੀ ਗਵਰਨਰੀ ਪ੍ਰਵਾਨ ਕਰ ਲਈ, ਪਰ ਅਜੀਤ ਸਿੰਘ ਨੇ, "ਜਿਸ ਦੀਆਂ ਅੱਖਾਂ ਗੁਜਰਾਤ ਉਤੇ ਸਨ, ਠੱਟੇ ਦੀ ਗਵਰਨਰੀ ਨੂੰ ਆਪਣੀ ਸ਼ਾਨ ਤੋਂ ਹੇਠ ਮਹਿਸੂਸ ਕੀਤਾ ਤੇ ਇਸ ਨੂੰ ਪ੍ਰਵਾਨ ਕਰਨ ਤੋਂ ਇਨਕਾਰ ਕਰ ਦਿਤਾ।"[21] ਇਸ ਦਾ ਨਤੀਜਾ ਹੋਇਆ ਮਾਰਵਾੜ ਉਤੇ ਹਮਲਾ। ਹੁਸੈਨ ਅਲੀ (ਫ਼ਰਖ਼ ਸਈਅਰ ਦੇ ਸ਼ਕਤੀਸ਼ਾਲੀ ਦੋ ਸਈਅਦ ਵਜ਼ੀਰ ਭਰਾਵਾਂ ਵਿਚੋਂ ਇਕ) ਪੂਰੇ ਜ਼ੋਰ ਨਾਲ ਅਗੇ ਵਧਦਾ ਗਿਆ ਤੇ ਉਸ ਨੇ ਮਾਰਚ 1914 ਵਿਚ ਅਜੀਤ ਸਿੰਘ ਨੂੰ ਸੁਲ੍ਹਾ ਕਰਨ ਲਈ ਮਜਬੂਰ ਕਰ ਦਿਤਾ। ਅਜੀਤ ਸਿੰਘ ਨੂੰ ਫ਼ਰਖ਼ ਸਈਅਰ ਨਾਲ ਆਪਣੀ ਲੜਕੀ ਦਾ ਵਿਵਾਹ ਕਰਨ ਅਤੇ ਮੁਗ਼ਲਾਂ ਦੀ ਅਧੀਨਗੀ ਸਵੀਕਾਰ ਕਰਨ ਲਈ ਮਜਬੂਰ ਹੋਣਾ ਪਿਆ। ਇਸ ਸੰਧੀ ਦਾ ਸਭ ਤੋਂ ਮਹੱਤਵਪੂਰਣ ਅੰਗ ਅਜੀਤ ਸਿੰਘ ਅਤੇ ਹੁਸੈਨ ਅਲੀ ਦਰਮਿਆਨ ਇਹ ਨਿਜੀ ਸਮਝੌਤਾ ਸੀ ਕਿ ਅਜੀਤ ਸਿੰਘ ਨੂੰ ਗੁਜਰਾਤ ਦਾ ਗਵਰਨਰ ਨਿਯੁਕਤ ਕਰ ਦਿਤਾ ਜਾਏਗਾ। ਵਾਸਤਵ ਵਿਚ ਅਜੀਤ ਸਿੰਘ ਨੂੰ ਥੋੜੇ ਸਮੇਂ ਬਾਅਦ ਹੀ ਗੁਜਰਾਤ ਦਾ ਗਵਰਨਰ ਨਿਯੁਕਤ ਕਰ ਵੀ ਦਿਤਾ ਗਿਆ ਸੀ। ਇਸ ਸੰਧੀ ਅਧੀਨ ਸਈਅਦ ਭਰਾਵਾਂ ਨੇ ਅਜੀਤ ਸਿੰਘ ਦੀ ਗੁਜਰਾਤ ਦੇ ਗਵਰਨਰ ਦੇ ਰੂਪ ਵਿਚ ਨਿਯੁਕਤੀ ਦੀ ਮੰਗ ਪ੍ਰਵਾਨ ਕਰ ਲਈ ਸੀ, ਇਸ ਲਈ ਇਹ ਸੰਧੀ ਸਈਅਦ ਭਰਾਵਾਂ ਅਤੇ ਅਜੀਤ ਸਿੰਘ ਦਰਮਿਆਨ ਮਿੱਤਰਤਾ ਦਾ ਆਰੰਭ ਸਾਬਤ ਹੋਈ।

ਸੰਨ 1717 ਵਿਚ ਫ਼ਰਖ਼ ਸਈਅਰ ਨੇ ਅਜੀਤ ਸਿੰਘ ਨੂੰ 'ਕੁ-ਪ੍ਰਬੰਧ' ਕਾਰਨ ਗੁਗਰਾਤ ਦੀ ਗਵਰਨਰੀ ਤੋਂ ਹਟਾ ਦਿਤਾ। ਅਜੀਤ ਸਿੰਘ ਨੇ ਇਸ ਵਾਸਤੇ ਫ਼ਰਖ਼ ਸਈਅਰ ਨੂੰ ਕਦੀ ਮੁਆਫ਼ ਨਾ ਕੀਤਾ। ਥੋੜੀ ਦੇਰ ਬਾਅਦ ਹੀ ਜਦ ਫ਼ਰਖ਼ ਸਈਅਰ ਅਤੇ ਸਕਤੀਸ਼ਾਲੀ ਸਈਅਦ ਭਰਾਵਾਂ ਦਰਮਿਆਨ ਸੰਬੰਧ ਵਿਗੜ ਗਏ, ਤਾਂ ਸਹਿਨਸ਼ਾਹ ਨੇ ਅਗਸਤ-ਸਤੰਬਰ 1718 ਵਿਚ ਅਜੀਤ ਸਿੰਘ ਨੂੰ ਆਪਣੀ ਸਹਾਇਤਾ ਲਈ ਆਪਣੇ ਦਰਬਾਰ ਵਿਚ ਬੁਲਾ ਭੇਜਿਆ। ਅਜੀਤ ਸਿੰਘ ਨੂੰ 'ਰਾਜਰਾਜੇਸ਼ਵਰ' ਦੀ ਪੱਦਵੀ ਨਾਲ ਸਨਮਾਨਿਆ ਗਿਆ ਤੇ ਇਕ ਕਰੋੜ ਦਾਮ (ਢਾਈ ਲੱਖ ਰੁਪਏ) ਦੀ ਰਕਮ ਉਸ ਦੀ ਭੇਟ ਕੀਤੀ ਗਈ। ਪਰ ਅਜੀਤ ਸਿੰਘ ਹਮੇਸ਼ਾ ਹੀ ਸਈਅਦ ਭਰਾਵਾਂ ਦੇ ਹੱਕ ਵਿਚ ਰਿਹਾ ਸੀ ਅਤੇ 1717 ਵਿਚ ਉਸ ਨੂੰ ਗੁਜਰਾਤ ਦੀ ਗਵਰਨਰੀ ਤੋਂ ਹਟਾਣ ਦੀ ਘਟਨਾ ਅਜੇ ਉਸ ਦੇ ਮਨ ਵਿਚ ਰੜਕ ਰਹੀ ਸੀ।

ਸੋ ਉਸ ਨੇ ਸਈਅਦ ਭਰਾਵਾਂ ਦਾ ਸਾਥ ਦੇਣ ਦਾ ਹੀ ਫ਼ੈਸਲਾ ਕੀਤਾ ਤੇ ਇਸ ਦੇ ਬਾਅਦ ਹੇਠ ਉੱਤੇ ਕਈ ਨਾਟਕੀ ਘਟਨਾਵਾਂ ਵਾਪਰਨੀਆਂ ਸ਼ੁਰੂ ਹੋ ਗਈਆਂ। ਸੰਨ 1719 ਦੀ 27 ਫ਼ਰਵਰੀ ਦੀ ਸਵੇਰ ਨੂੰ ਸਈਅਦ ਅਬਦੁੱਲਾ ਅਜੀਤ ਸਿੰਘ ਅਤੇ ਆਪਣੇ ਸੈਨਿਕਾਂ ਸਮੇਤ ਮਹੱਲ ਵਿਚ ਦਾਖ਼ਲ ਹੋ ਗਿਆ, ਸ਼ਹਿਨਸ਼ਾਹ ਨੂੰ ਬਾਹਰ ਖਿੱਚ ਲਿਆਇਆ ਤੇ ਉਸ ਨੂੰ ਕੈਦ ਕਰ ਲਿਆ। ਅਜੀਤ ਸਿੰਘ ਚਾਰ ਦਿਨ ਤਕ ਦਿੱਲੀ ਦੇ ਕਿਲ੍ਹੇ ਉੱਤੇ ਕਾਬਜ਼ ਰਿਹਾ। ਅਜੀਤ ਸਿੰਘ ਲਈ ਇਹ ਬੜੇ ਗੌਰਵ ਦਾ ਮੌਕਾ ਸੀ ਅਤੇ ਜੇ ਉਸ ਅੰਦਰ ਹੋਰ ਸ਼ਕਤੀ ਅਤੇ ਸੰਗਠਨ ਸਮਰੱਥਾ ਹੁੰਦੀ ਤਾਂ ਉਹ ਹਿੰਦੂ ਰਾਜਿਆਂ ਮਹਾਰਾਜਿਆਂ ਦਾ ਇਕ ਸ਼ਕਤੀਸ਼ਾਲੀ ਗਠਜੋੜ ਕਰ ਕੇ ਕਮਜ਼ੋਰ ਮੁਗ਼ਲਾਂ ਦੇ ਹੱਥੋਂ ਹਕੂਮਤ ਖੋਹ ਸਕਦਾ ਸੀ। ਪਰ ਇਸ ਤਰ੍ਹਾਂ ਕਰ ਸਕਣਾ ਉਸ ਦੇ ਵਸ ਤੋਂ ਬਾਹਰ ਦੀ ਗੱਲ ਸੀ। ਉਹ ਕੇਵਲ ਸਈਅਦ ਭਰਾਵਾਂ ਦਾ ਮਿੱਤਰ ਬਣਨ ਅਤੇ ਆਪਣੇ ਰਾਜ ਦੇ ਇਲਾਵਾ ਗੁਜਰਾਤ ਅਤੇ ਅਜਮੇਰ ਦੇ ਸੂਬਿਆਂ ਦੀ ਹਕੂਮਤ ਹੱਥ ਵਿਚ ਲੈਣ ਵਿਚ ਹੀ ਸੰਤੁਸ਼ਟ ਸੀ। ਸੰਨ 1720 ਵਿਚ ਜਦ ਸਈਅਦ ਭਰਾਵਾਂ ਦੇ ਹੱਥੋਂ ਸੱਤਾ ਜਾਂਦੀ ਰਹੀ ਤਾਂ ਉਸ ਸਮੇਂ ਅਜੀਤ ਸਿੰਘ ਨੇ ਵਧੀਕ ਦਲੇਰੀ ਵਿਖਾਈ ਤੇ ਆਪਣੀ ਹਕੂਮਤ ਨੂੰ ਇਕ ਸੁਤੰਤਰ ਰਾਜ ਘੋਸ਼ਿਤ ਕਰ ਦਿਤਾ। ਉਸ ਨੇ ਅਜਮੇਰ, ਸਾਂਭਰ ਅਤੇ ਡਿਡਵਾਨਾ ਦੀਆਂ ਖਾਰੀਆਂ ਝੀਲਾਂ ਅਤੇ ਹੋਰ ਕਈ ਥਾਵਾਂ ਤੇ ਕਬਜ਼ਾ ਕਰ ਕੇ ਆਪਣੇ ਰਾਜ ਵਿਚ ਸ਼ਾਮਿਲ ਕਰ ਲਿਆ। ਉਸ ਨੇ ਆਪਣਾ ਸਿੱਕਾ ਚਲਾ ਲਿਆ, ਆਪਣੇ ਨਾਪ-ਤੋਲ ਚਾਲੂ ਕਰ ਦਿਤੇ, ਨਿਆਂਇ ਲਈ ਅਦਾਲਤਾਂ ਦੀ ਸਥਾਪਨਾ ਕਰ ਦਿਤੀ, ਆਪਣੇ ਸਰਦਾਰਾਂ ਦੇ ਰੁਤਬਿਆਂ ਨੂੰ ਨਵੇਂ ਸਿਰਿਓਂ ਤਰਤੀਬ ਦਿਤੀ ਅਤੇ ਅਜਮੇਰ ਨੂੰ ਮੁੜ ਪ੍ਰਾਪਤ ਕਰਨ ਲਈ ਭੇਜੀਆਂ ਮੁਗ਼ਲ ਫ਼ੌਜਾਂ ਨੂੰ ਬੜੀ ਕੜੀ ਹਾਰ ਦਿੱਤੀ, ਭਾਵੇਂ ਕਿ ਬਾਅਦ ਵਿਚ ਇਹ ਕਿਲ੍ਹਾ ਉਸ ਨੂੰ ਸੰਨ 1723 ਵਿਚ ਮੁਹੰਮਦ ਸ਼ਾਹ ਨੂੰ ਵਾਪਸ ਹੀ ਦੇਣਾ ਪਿਆ। ਸੰਨ 1724 ਵਿਚ "ਰਾਜਸਥਾਨ ਦੇ ਇਤਿਹਾਸ ਦਾ ਸਭ ਤੋਂ ਨੀਚ ਅਪਰਾਧ ਕੀਤਾ ਗਿਆ" ਭਾਵ ਅਜੀਤ ਸਿੰਘ ਨੂੰ ਉਸ ਦੇ ਪੁੱਤਰ ਬਖ਼ਤ ਸਿੰਘ ਨੇ ਕਤਲ ਕਰ ਦਿਤਾ। "ਇਸ ਤਰ੍ਹਾਂ ਜੋਧਪੁਰ ਦੀ ਗੱਦੀ ਤੇ ਬੈਠਣ ਵਾਲੇ ਸਰਦਾਰਾਂ ਵਿਚੋਂ ਸਰਵਸਰੇਸ਼ਨ ਸਰਦਾਰ ਦੀ ਜੀਵਨ ਦੀ ਯਾਤਰਾ ਖ਼ਤਮ ਹੋ ਗਈ। ਉਹ ਸਰੀਰ ਦਾ ਜਿੰਨਾ ਬਲੀ ਸੀ, ਉੱਨਾ ਹੀ ਤੇਜਸਵੀ ਉਸ ਦਾ ਚਿੱਤ ਸੀ, ਸਾਹਸ ਉਸ ਨੂੰ ਖ਼ਾਨਦਾਨੀ ਵਿਰਸੇ ਵਿਚ ਹੀ ਮਿਲਿਆ ਹੋਇਆ ਸੀ। ਪਰ ਰਾਜਨੀਤਿਕ ਦਾਵਾਂ-ਪੇਚਾਂ ਦੀ ਉਸ ਦੀ ਕੁਸ਼ਲਤਾ ਉਸ ਦੀ ਬਹਾਦਰੀ ਦੇ ਮੁਕਾਬਲੇ ਪੂਰੀ ਨਾ ਉਤਰ ਸਕੀ। ਹਾਂ ਉਸ ਨੇ ਮੁਗ਼ਲ ਸਾਮਰਾਜ ਦੇ ਭਾਗ ਨਿਰਮਾਤਾ ਦੀ ਆਪਣੀ ਭੂਮਿਕਾ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਨਿਭਾਈ ਸੀ।"[22]

ਜੋਧਪੁਰ ਦੇ ਅਗਲੇ ਰਾਜਾ ਅਭੈ ਸਿੰਘ (1724-49) ਨੇ ਮਾਰਵਾੜ ਦੀ ਸਰਵ-ਉੱਚ ਸਥਿਤੀ ਨੂੰ ਕਾਇਮ ਰਖਿਆ। ਅਹਿਮਦਾਬਾਦ ਤੇ ਕਬਜ਼ਾ ਕਰ ਕੇ ਤੇ ਗੁਜਰਾਤ ਵਿਚ ਸਰਬੁਲੰਦ ਦੀ ਬਗਾਵਤ ਨੂੰ ਦਬਾ ਕੇ ਉਸ ਨੇ ਸ਼ਹਿਨਸ਼ਾਹ ਮੁਹੰਮਦ ਸ਼ਾਹ ਦੀ ਬਹੁਤ ਵੱਡੀ ਖ਼ਿਦਮਤ ਕੀਤੀ। ਗੁਜਰਾਤ ਦੇ ਸੂਬੇ ਵਿਚ, ਜਿਥੋਂ ਦਾ ਕਿ ਉਹ ਗਵਰਨਰ ਥਾਪਿਆ ਹੋਇਆ ਸੀ, ਇੰਨੀ ਦੌਲਤ ਇਕੱਠੀ ਹੋ ਗਈ ਕਿ ਉਸ ਦਾ ਨਸ਼ਾ ਅਭੈ ਸਿੰਘ ਦੇ ਸਿਰ ਨੂੰ ਚੜ੍ਹ ਗਿਆ ਤੇ ਬੀਕਾਨੇਰ ਦੇ ਰਾਜੇ ਦੇ ਮਾਮੂਲੀ ਜਿਹੇ ਅਪਰਾਧ ਦੀ ਸਜ਼ਾ ਦੇਣ ਲਈ, ਆਪਣੀ ਸੈਨਾ ਲੈ ਕੇ ਉਸ ਦੇ ਕਿਲ੍ਹੇ ਦੇ ਆਲੇ ਦੁਆਲੇ ਘੇਰਾ ਪਾਣ ਲਈ ਚੜ੍ਹ ਆਇਆ। ਬੀਕਾਨੇਰ ਦੇ ਰਾਜਾ ਨੇ ਜੈ ਪੁਰ ਦੇ ਜੈ ਸਿੰਘ ਤੋਂ ਸਹਾਇਤਾ ਮੰਗੀ। ਅਭੈ ਸਿੰਘ ਨੇ ਸੰਨ 1741 ਵਿਚ ਗੰਗਵਾਨਾ ਦੀ ਲੜਾਈ ਵਿਚ ਜੈ ਸਿੰਘ ਨੂੰ ਬਹੁਤ ਬੁਰੀ ਤਰ੍ਹਾਂ ਹਰਾ ਦਿਤਾ। 21 ਜੂਨ ਸੰਨ 1749 ਨੂੰ ਅਭੈ ਸਿੰਘ ਦੀ ਮੌਤ ਹੋ ਗਈ। ਉਸ ਦੇ ਜਾਂਨਸ਼ੀਨ ਬਹੁਤ ਕਮਜ਼ੋਰ ਨਿਕਲੇ ਤੇ ਮਾਰਵਾੜ ਦੀ ਸਰਵ-ਉੱਚ ਸਥਿਤੀ ਨੂੰ ਕਾਇਮ ਰਖਣ ਵਿਚ ਕਾਮਯਾਬ ਨਾ ਰਹਿ ਸਕੇ।

## ਅਜਮੇਰ

ਅਜਮੇਰ ਦੇ ਚੋਹਾਨਾਂ ਤੇ ਬੜੇ ਮਹੱਤਵ ਦੀ, ਪਰ ਬੜੀ ਹੀ ਕਠਿਨ ਇਹ ਜ਼ਿੰਮੇਵਾਰੀ ਸੀ ਕਿ ਉਹ ਮੁਸਲਮਾਨਾ ਦੀਆਂ ਚੜ੍ਹਾਈਆ ਦੇ ਵਧਦੇ ਆ ਰਹੇ ਹੜ੍ਹ ਨੂੰ ਰੋਕਣ। ਇਨ੍ਹਾਂ ਚੋਹਾਨਾਂ ਦਾ ਮੂਲ ਸਥਾਨ ਉਸ ਇਲਾਕੇ ਵਿਚ ਸੀ, ਜੋ ਦੱਖਣ ਵਿਚ ਲਗਭਗ ਪੁਸ਼ਕਰ ਦੇ ਨੇੜੇ ਤੋਂ ਲੈ ਕੇ ਉੱਤਰ ਵਿਚ ਹਰਸ਼ ਤਕ ਚਲਾ ਜਾਂਦਾ ਹੈ। ਇਸ ਇਲਾਕੇ ਨੂੰ ਜੰਗਲ ਦੇਸ਼ ਆਖਿਆ ਜਾਦਾ ਸੀ, ਤੇ ਇਸ ਦਾ ਇਕ ਹੋਰ ਨਾਂ ਸਾਕੰਭਰ ਸਪਦਲਕਸ਼ ਵੀ ਸੀ। ਇਸੇ ਲਈ ਹੀ ਇਥੋਂ ਦੇ ਰਾਜ ਘਰਾਨੇ ਨੂੰ ਸਾਕੰਭਰੀ ਦੇ ਚੋਹਾਨ ਆਖਿਆ ਜਾਂਦਾ ਸੀ। ਇਸ ਰਾਜਵੰਸ਼ ਦਾ ਪ੍ਰਾਰੰਭਿਕ ਇਤਿਹਾਸ ਜਨਗਾਥਾ ਦੇ ਰੂਪ ਵਿਚ ਹੀ ਹੈ। ਪਰ ਪ੍ਰਤਿਹਾਰ ਸਾਮਰਾਜ ਦੇ ਜਾਗੀਰਦਾਰਾਂ ਦੇ ਰੂਪ ਵਿਚ, ਇਨ੍ਹਾਂ ਚੋਹਾਨਾਂ ਨੇ ਭਾਰਤ ਦੇ ਇਤਿਹਾਸ ਵਿਚ ਇਕ ਮਹੱਤਵਪੂਰਣ ਰੋਲ ਅਦਾ ਕੀਤਾ ਹੈ। ਇਨ੍ਹਾਂ ਨੇ ਪ੍ਰਤਿਹਾਰਾਂ ਦੀ ਅਰਬਾਂ ਵਿਰੁਧ ਲੜਾਈਆਂ ਵਿਚ ਅਤੇ ਉਨ੍ਹਾਂ ਦੀਆਂ ਸਾਮਰਾਜ ਵਧਾਉਣ ਦੀਆਂ ਯੋਜਨਾਵਾਂ ਵਿਚ ਸਹਾਇਤਾ ਕੀਤੀ ਸੀ। ਪ੍ਰਤਿਹਾਰ ਸਮਰਾਟ ਵਤਸਰਾਜ ਅਤੇ ਬੰਗਾਲ ਦੇ ਪਾਲਾ ਹਾਕਮ ਧਰਮਪਾਲ ਵਿਚ, ਉੱਤਰੀ ਭਾਰਤ ਉਤੇ ਕਬਜ਼ਾ ਕਰਨ ਲਈ ਜੋ ਸੰਘਰਸ਼ ਛਿੜਿਆ ਸੀ, ਉਸ ਵਿਚ ਵੀ ਸਾਕੰਭਰੀ ਦੇ ਚੋਹਾਨ ਸਰਕਾਰ ਦੁਰਲਭਰਾਜ (ਪਹਿਲੇ) ਨੇ ਬਹੁਤ ਮਹੱਤਵਪੂਰਣ ਹਿੱਸਾ ਲਿਆ ਸੀ। ਆਖਿਆ ਜਾਂਦਾ ਹੈ ਕਿ ਉਹ ਆਪਣੀ ਸੈਨਾ ਨਾਲ ਬੰਗਾਲ ਤਕ ਜਾ ਪੁਜਾ ਸੀ। ਉਸ ਦੇ ਪੁੱਤਰ ਗੁਵਾਕ ਪਹਿਲੇ ਨੇ ਆਪਣੇ ਪ੍ਰਤਿਹਾਰ ਰਾਜਾ

ਨਾਗਭੱਟ ਦੂਜੇ ਦੀ ਲੜਾਈਆਂ ਵਿਚ ਸਹਾਇਤਾ ਕੀਤੀ ਸੀ, ਜਿਸ ਕਾਰਨ ਉਸ ਨੂੰ ਨਾਗਭੱਟ ਦੇ ਦਰਬਾਰ ਵਿਚ ਇਕ ਮਾਨਪੂਰਣ ਪਦਵੀ ਮਿਲੀ ਸੀ। ਪ੍ਰਤਿਹਾਰ ਸਾਮਰਾਜ ਦੇ ਕਮਜ਼ੋਰ ਹੋਣ ਨਾਲ ਸਾਕੰਭਰੀ ਦੇ ਚੌਹਾਨਾਂ ਨੇ ਆਪਣਾ ਸੁਤੰਤਰਤਾ ਦਾ ਅਧਿਕਾਰ ਸਥਾਪਿਤ ਕਰਨਾ ਸ਼ੁਰੂ ਕਰ ਦਿਤਾ। ਇਸ ਤੋਂ ਅਗਲੇ ਰਾਜਾ ਨੇ ਤੋਮਰਾਂ ਨਾਲ ਟੱਕਰ ਲੈ ਕੇ ਆਪਣੀ ਸ਼ਕਤੀ ਦੇ ਵਧਾਉਣ ਦਾ ਜਤਨ ਕੀਤਾ। ਇਨ੍ਹਾਂ ਤੋਮਰਾਂ ਦੀ ਰਾਜਧਾਨੀ ਦਿੱਲੀ ਵਿਚ ਹੁੰਦੀ ਸੀ। ਸਿੰਘ ਰਾਜ ਨੇ ਤੋਮਰ ਸਰਦਾਰ ਸਾਲਵਾਨ ਨੂੰ ਲੜਾਈ ਵਿਚ ਹਰਾ ਕੇ ਮਾਰ ਦਿਤਾ। ਪਰ ਉਸ ਦੀ ਸਫਲਤਾ ਥੋੜ-ਚਿਰੀ ਹੀ ਸਿੱਧ ਹੋਈ, ਕਿਉਂਕਿ ਉਸ ਦੀ ਸ਼ਕਤੀ ਨੂੰ ਵਧਦਿਆਂ ਵੇਖ ਕੇ, ਉਸ ਦੇ ਸ਼ਤਰੂਆਂ ਨੇ ਆਪਸ ਵਿਚ ਗਠਜੋੜ ਕਰ ਲਿਆ, ਜਿਸ ਦੀ ਅਗਵਾਈ ਸ਼ਾਇਦ ਪ੍ਰਤਿਹਾਰਾਂ ਨੇ ਕੀਤੀ ਸੀ। ਉਸ ਨੂੰ ਲੜਾਈ ਵਿਚ ਹਰਾ ਕੇ ਮਾਰ ਦਿਤਾ ਗਿਆ। ਇਸ ਨਾਲ ਚੌਹਾਨਾਂ ਦੀ ਪ੍ਰਤਿਸ਼ਠਾ ਨੂੰ ਬਹੁਤ ਧੱਕਾ ਵੱਜਾ, ਪਰ ਅਗਲੇ ਚੌਹਾਨ ਰਾਜਾ ਵਿਗ੍ਰਹਿ ਰਾਜ ਦੂਜੇ ਨੇ — ਜਿਸ ਨੂੰ ਸਾਕੰਭਰੀ ਦੇ ਪਹਿਲੇ ਚੌਹਾਨ ਰਾਜਿਆਂ ਵਿਚੋਂ ਸਭ ਤੋਂ ਵੱਡਾ ਆਖਿਆ ਜਾਂਦਾ ਹੈ — ਚੌਹਾਨਾਂ ਦੀ ਪ੍ਰਤਿਸ਼ਠਾ ਨੂੰ ਮੁੜ ਬਹਾਲ ਕਰ ਦਿਤਾ। ਗੁਜਰਾਤ ਦੇ ਚਾਲੂਕਿਆ ਰਾਜਾ ਮੂਲ ਰਾਜ ਉਤੇ ਫ਼ਤਿਹ ਪ੍ਰਾਪਤ ਕਰਨ ਨਾਲ ਉਸ ਦੀ ਪ੍ਰਸਿੱਧੀ ਬਹੁਤ ਦੂਰ ਦੂਰ ਤਕ ਫੈਲ ਗਈ। ਹਰਸ਼ ਦੇ ਸਿਲਾਲੇਖ (ਸੰਨ 973) ਤੋਂ ਇਹ ਬਿਲਕੁਲ ਸਪੱਸ਼ਟ ਹੈ ਕਿ ਉਸ ਨੇ ਆਪਣੀ ਸ਼ਕਤੀ ਨੂੰ ਮੁੜ ਸਥਾਪਿਤ ਕਰ ਲਿਆ ਸੀ, ਤੇ ਇਕ ਮਹਾਨ ਜੋਧਾ ਦੇ ਰੂਪ ਵਿਚ ਬੜਾ ਨਾਂ ਪੈਦਾ ਕੀਤਾ ਸੀ। ਇਸ ਤਰ੍ਹਾਂ ਸੰਨ 973 ਤਕ ਚੌਹਾਨ ਇਕ ਤਰ੍ਹਾਂ ਸੁਤੰਤਰ ਹੋ ਚੁਕੇ ਸਨ।

ਸਵਾਧੀਨਤਾ ਪ੍ਰਾਪਤ ਕਰਨ ਦੇ ਨਾਲ ਨਾਲ ਹੀ ਆਪਣੀ ਸ਼ਕਤੀ ਨੂੰ ਵਧਾਣ ਅਤੇ ਗੁਜਰਾਤ ਦੇ ਸ਼ਕਤੀਸ਼ਾਲੀ ਚਾਲੂਕਿਆਂ ਦਾ ਮੁਕਾਬਲਾ ਕਰਨ ਦੀ ਸਮੱਸਿਆ ਵੀ ਪੈਦਾ ਹੋ ਗਈ। ਚਾਲੂਕਿਆਵਾਂ ਅਤੇ ਚੌਹਾਨਾਂ ਵਿਚ ਇਸ ਦੁਸਮਨੀ ਨੇ ਉਨ੍ਹਾਂ ਮੁਸਲਮਾਨਾਂ ਲਈ ਰਸਤਾ ਸਾਫ਼ ਕਰ ਦਿੱਤਾ ਜੋ ਪਹਿਲਾਂ ਹੀ ਭਾਰਤ ਦੀਆਂ ਸਰਹੱਦਾਂ ਤਕ ਪਹੁੰਚ ਚੁਕੇ ਸਨ। ਦੁਰਲਭ ਰਾਜ ਤੀਜੇ ਨੇ ਗੁਜਰਾਤ ਦੇ ਚਾਲੁਕਿਆ ਰਾਜਾ ਕਰਣ ਵਿਰੁੱਧ ਲੜਾਈ ਛੇੜ ਦਿੱਤੀ। ਇਹ ਲੜਾਈ ਇਕ ਸੰਘਰਸ਼ ਦਾ ਆਰੰਭ ਸੀ। ਉਸ ਦੇ ਜਾਂਨਸ਼ੀਨ ਵਿਗ੍ਰਹਿ ਰਾਜ ਤੀਜੇ ਨੇ (ਜਿਸ ਨੂੰ ਵਾਸਲਦੇਵ ਤੀਜਾ ਵੀ ਆਖਿਆ ਜਾਂਦਾ ਹੈ) ਚਾਲੁਕਿਆਂ ਦੇ ਖ਼ਿਲਾਫ਼ ਸੰਘਰਸ਼ ਮੁੜ ਸ਼ੁਰੂ ਕਰ ਦਿੱਤਾ। ਉਸ ਨੇ ਗੁਜਰਾਤ ਦੇ ਚਾਲੁਕਿਆ ਰਾਜਾ ਕਰਣ ਨੂੰ ਹਰਾਣ ਲਈ ਮਾਲਵਾ ਦੇ ਪਰਮਾਰ ਰਾਜਾ ਉਦੇ ਦਿੱਤ ਦੀ ਸਹਾਇਤਾ ਕੀਤੀ। ਇਸ ਬਾਅਦ ਥੋੜੀ ਦੇਰ ਲਈ ਸ਼ਾਂਤੀ ਰਹੀ—ਜਿਸ ਦੌਰਾਨ ਅਜੈ ਰਾਜਾ ਨੇ ਅਜਮੇਰ ਸ਼ਹਿਰ ਦੀ ਨੀਂਹ ਰੱਖੀ—ਪਰ ਅਰਨੋਰਾਜ (ਜਿਸ ਨੂੰ ਅੱਨਾ ਵੀ ਆਖਿਆ ਜਾਂਦਾ ਹੈ) ਦੀ ਹਕੂਮਤ ਸਮੇਂ ਇਹ ਸੰਘਰਸ਼ ਮੁੜ ਸ਼ੁਰੂ ਹੋ ਗਿਆ।

ਅਰਨੋਰਾਜ਼ ਦੀ ਸੈਨਾ ਨੂੰ ਹਾਰ ਹੋਈ ਤੇ ਚੌਹਾਨ ਰਾਜੇ ਨੂੰ ਚਾਲੁਕਿਆ ਰਾਜੇ ਜੈ ਸਿੰਘ ਸਿੱਧ ਰਾਜ ਦੀ ਸਰਦਾਰੀ ਕਬੂਲ ਕਰਨੀ ਪਈ। ਪਰ ਰਾਜਾ ਜੈ ਸਿੰਘ ਸਿੱਧ ਰਾਜ ਨੇ ਅਰਨੋਰਾਜ ਨਾਲ ਆਪਣੀ ਲੜਕੀ ਦੀ ਸ਼ਾਦੀ ਕਰ ਕੇ ਨੀਤੀਵਾਨਤਾ ਵਿਖਾਈ ਤੇ ਦੋ ਸ਼ਕਤੀਸ਼ਾਲੀ ਗਵਾਂਢੀ ਰਾਜਾਂ ਵਿਚ ਸ਼ਾਂਤੀ ਸਥਾਪਿਤ ਕਰ ਦਿਤੀ। ਪਰ ਕੁਮਾਰ ਪਾਲ ਦੇ ਗੱਦੀ ਉਤੇ ਬੈਠਣ ਨਾਲ ਪੁਰਾਣੀ ਸ਼ਤਰੂਤਾਂ ਫਿਰ ਭੜਕ ਉਠੀ। ਕਈ ਵਾਰ ਛੋਟੀਆਂ ਛੋਟੀਆਂ ਮੁਠਭੇੜਾ ਹੁੰਦੀਆਂ ਰਹੀਆਂ ਤੇ ਕਈ ਵਾਰ ਸੁਲ੍ਹਾ ਹੋਈ। ਅੰਤ ਪੂਰੀ ਲੜਾਈ ਛਿੜ ਗਈ ਤੇ ਕੁਮਾਰ ਪਾਲ ਨੇ ਬੜੀ ਤੇਜ਼ੀ ਨਾਲ ਅਜਮੇਰ ਵਲ ਵਧ ਕੇ ਅਰਨੋਰਾਜ ਨੂੰ ਮੂੰਹਤੋੜ ਹਾਰ ਦਿਤੀ। ਕੁਮਾਰਪਾਲ ਦੀ ਇਹ ਜਿੱਤ ਇਕ ਫ਼ੈਸਲਾਕੁਨ ਜਿੱਤ ਸੀ, ਕਿਉਂਕਿ ਇਸ ਨਾਲ ਦੱਖਣ ਪੱਛਮੀ ਰਾਜਸਥਾਨ ਅਤੇ ਮਾਲਵਾ ਦੇ ਇਲਾਕੇ ਵਿਚ ਚਾਲੁਕਿਆਂ ਦੀ ਸ਼ਕਤੀ ਪੱਕੇ ਪੈਰਾਂ ਤੇ ਸਥਾਪਿਤ ਹੋ ਗਈ। ਇਸ ਅਪਮਾਨਜਨਕ ਹਾਰ ਦੇ ਬਾਵਜੂਦ ਵੀ ਅਰਨੋਰਾਜ ਨੂੰ 'ਇਸ ਖ਼ਾਨਦਾਨ ਦਾ ਇਕ ਸਭ ਤੋਂ ਵੱਡਾ ਰਾਜਾ' ਮੰਨਣਾ ਚਾਹੀਦਾ ਹੈ। ਇਸ ਤੋਂ ਪਹਿਲਾਂ ਉਸ ਨੇ ਮਾਲਵਾ ਅਤੇ ਹਰਿਆਣੇ ਉਤੇ ਬੜੀਆਂ ਸਫਲ ਚੜ੍ਹਾਈਆਂ ਕੀਤੀਆਂ ਸਨ। ਉਸ ਦੀ ਸਭ ਤੋਂ ਵੱਡੀ ਸਫਲਤਾ ਸ਼ਾਇਦ ਇਹ ਸੀ ਕਿ ਉਸ ਨੇ ਮੁਸਲਮਾਨ ਸੈਨਾ ਨੂੰ ਵੀ ਇਕ ਹਾਰ ਦਿਤੀ ਸੀ। ਲਾਹੌਰ ਅਤੇ ਗ਼ਜ਼ਨੀ ਦੇ ਯਾਮਨੀਆਂ ਨੇ ਨਾਗੌਰ ਤੇ ਪਹਿਲਾਂ ਹੀ ਕਬਜ਼ਾ ਕਰ ਲਿਆ ਹੋਇਆ ਸੀ ਤੇ ਇਸ ਤਰ੍ਹਾਂ ਰਾਜਸਥਾਨ ਵਿਚ ਹੋਰ ਫ਼ੌਜੀ ਕਾਰਵਾਈ ਲਈ ਇਕ ਯੋਗ ਅੱਡਾ ਪ੍ਰਾਪਤ ਕਰ ਲਿਆ ਹੋਇਆ ਸੀ। ਅਰਨੋਰਾਜ ਦੀ ਹਕੂਮਤ ਦੇ ਪਹਿਲੇ ਦਿਨਾਂ ਵਿਚ ਮੁਸਲਮਾਨ ਸੈਨਾਵਾਂ ਅਜਮੇਰ ਤਕ ਪਹੁੰਚ ਗਈਆਂ ਸਨ, ਪਰ ਇਥੇ ਇਨ੍ਹਾਂ ਨੂੰ ਹਾਰ ਖਾਣੀ ਪਈ ਸੀ। ਜਿਥੇ ਮੁਸਲਮਾਨਾਂ ਦਾ ਖ਼ੂਨ ਵਗਿਆ ਸੀ, ਲੜਾਈ ਦੀ ਉਸ ਥਾਂ ਤੋਂ ਉਸ ਖ਼ੂਨ ਦੇ ਧੱਬਿਆਂ ਨੂੰ ਮਿਟਾਣ ਲਈ ਬਾਅਦ ਵਿਚ ਅੱਨਾਬਾਗਰ ਝੀਲ ਖੁਦਵਾਈ ਗਈ ਸੀ। ਇਸ ਤਰ੍ਹਾਂ ਅਰਨੋਰਾਜ ਦੇ ਰਾਜ ਕਾਲ ਦਾ ਰਾਜਸਥਾਨ ਦੇ ਇਤਿਹਾਸ ਵਿਚ ਕਾਫ਼ੀ ਮਹੱਤਵ ਹੈ, ਕਿਉਂਕਿ ਇਸ ਗੱਲ ਤੋਂ ਇਸ ਗੱਲ ਦਾ ਪਤਾ ਲਗਦਾ ਹੈ ਕਿ ਚਾਲੁਕਿਆਂ ਨਾਲ ਬਹੁਤ ਲੰਮੇ ਸਮੇਂ ਤਕ ਇਕ ਆਤਮ-ਘਾਤੀ ਲੜਾਈ ਵਿਚ ਜੁੱਟੇ ਰਹਿ ਕੇ, ਮੁਸਲਮਾਨ ਫ਼ੌਜਾਂ ਨਾਲ ਅੰਤਿਮ ਸੰਘਰਸ਼ ਲਈ ਆਪਣੇ ਸਾਧਨਾਂ ਨੂੰ ਗਵਾ ਚੁਕਣ ਨਾਲ ਚੌਹਾਨਾਂ ਨੇ ਕਿੰਨੀ ਗ਼ੈਰ-ਦੂਰਅੰਦੇਸ਼ੀ ਦੀ ਨੀਤੀ ਅਪਨਾਈ ਸੀ। ਵਿਗ੍ਰਹਿ ਰਾਜ ਚੌਥੇ ਨੇ ਵੀ ਇਸੇ ਆਤਮਘਾਤੀ ਨੀਤੀ ਨੂੰ ਅਪਣਾਈ ਰਖਿਆ। ਕੁਮਾਰਪਾਲ ਵੀ ਇਸੇ ਤਰ੍ਹਾਂ ਦੇ ਹਮਲੇ ਕਰ ਕਰ ਕੇ ਬਦਲੇ ਲੈਂਦਾ ਰਿਹਾ। ਸਮੁੱਚੇ ਰੂਪ ਵਿਚ ਇਸ ਸਾਰੇ ਸੰਘਰਸ਼ ਦਾ ਲਾਭ ਵਿਗ੍ਰਹਿ ਰਾਜ ਨੂੰ ਹੀ ਪੁਜਾ ਵਿਖਾਈ ਦੇਂਦਾ ਹੈ। ਪਰ ਇਸ ਨਾਲੋਂ ਵੀ ਵਧੀਕ ਮਹੱਤਵਪੂਰਨ ਵਿਗ੍ਰਹਿ ਰਾਜ ਦੀ ਤੋਮਰਾ ਦੇ ਵਿਰੁੱਧ

ਲੜਾਈ ਸੀ, ਜਿਸ ਦੇ ਫਲਸਰੂਪ ਉਸ ਨੇ ਹਾਂਸੀ ਅਤੇ ਦਿੱਲੀ ਉਤੇ ਕਬਜ਼ਾ ਕਰ ਲਿਆ ਸੀ। "ਦਿੱਲੀ ਨੂੰ ਫ਼ਤਿਹ ਕਰ ਲੈਣ ਦੇ ਬਾਅਦ ਸਾਕੰਭਰੀ ਅਤੇ ਅਜਮੇਰ ਦੇ ਚੌਹਾਨਾਂ ਨੂੰ ਸਰਬ ਭਾਰਤੀ ਸ਼ਕਤੀ ਦਾ ਦਰਜਾ ਪ੍ਰਾਪਤ ਹੋ ਗਿਆ। ਇਸ ਦੇ ਬਾਅਦ ਉਹ ਆਰੀਅਵਰਤ ਦੀ ਸਵਾਧੀਨਤਾ ਨੂੰ ਹੀ ਆਪਣੀ ਸਵਾਧੀਨਤਾ ਸਮਝਣ ਲਗ ਪਏ।"[23] ਪਰ ਚੌਹਾਨਾਂ ਨੇ ਦੂਰ ਦ੍ਰਿਸ਼ਟੀ ਤੋਂ ਕੰਮ ਨਾ ਲਿਆ ਤੇ ਮੁਸਲਮਾਨਾਂ ਦੇ ਵਿਰੁੱਧ ਇਕ ਸ਼ਕਤੀਸ਼ਾਲੀ ਗਠਜੋੜ ਕਰਨ ਦੀ ਬਜਾਏ, ਉਹ ਆਪਣੇ ਗਵਾਂਢੀ ਰਾਜਾਂ ਨਾਲ ਲੜਾਈਆਂ ਵਿਚ ਹੀ ਆਪਣੀ ਸ਼ਕਤੀ ਨਸ਼ਟ ਕਰਦੇ ਰਹੇ।

ਮੁਸਲਮਾਨਾਂ ਤੋਂ ਖ਼ਤਰਾ ਦਿਨ ਬਦਿਨ ਵਧਦਾ ਜਾ ਰਿਹਾ ਸੀ। ਜਦ ਪ੍ਰਿਥਵੀ ਰਾਜ ਤੀਜੇ ਨੇ ਸੰਨ 1173 ਵਿਚ ਦਿੱਲੀ ਅਤੇ ਅਜਮੇਰ ਦੀ ਗੱਦੀ ਸੰਭਾਲੀ ਤਾ ਉਸ ਸਮੇਂ ਮੁਹੰਮਦ ਗੌਰੀ ਭਾਰਤ ਉਤੇ ਹਮਲਾ ਕਰਨ ਦੀਆਂ ਤਿਆਰੀਆਂ ਕਰ ਰਿਹਾ ਸੀ। ਮੁਹੰਮਦ ਗੌਰੀ ਨੇ ਮੁਲਤਾਨ ਅਤੇ ਕੱਛ ਉਤੇ ਕਬਜ਼ਾ ਕਰ ਰਖਿਆ ਸੀ ਤੇ ਇਸ ਤਰ੍ਹਾਂ ਉਹ ਗੁਜਰਾਤ ਉਤੇ ਕਿਸੇ ਵੇਲੇ ਵੀ ਚੜ੍ਹਾਈ ਕਰ ਸਕਦਾ ਸੀ। ਸੰਨ 1178 ਵਿਚ ਉਸ ਨੇ ਗੁਜਰਾਤ ਉਤੇ ਚੜ੍ਹਾਈ ਕਰ ਦਿਤੀ। ਗੁਜਰਾਤੀਆਂ ਨੂੰ ਸਹਾਇਤਾ ਦੀ ਲੋੜ ਸੀ, ਪਰ ਪ੍ਰਿਥਵੀ ਰਾਜ ਨੇ ਇਸ ਲੜਾਈ ਵਿਚ ਕੋਈ ਦਖ਼ਲ ਨਾ ਦਿਤਾ ਕਿਉਂਕਿ ਉਹ ਚ ਹੁੰਦਾ ਸੀ ਕਿ ਮਸਲਮਾਨਾਂ ਵਿਰੁੱਧ ਲੜਾਈਆਂ ਲੜ ਕੇ ਸ਼ਕਤੀਸ਼ਾਲੀ ਚਾਲੁਕਿਆ ਕਮਜ਼ੋਰ ਹੋ ਜਾਣ। ਉਸ ਨੂੰ ਇਸ ਆਤਮਘਾਤੀ ਨੀਤੀ ਲਈ ਜਲਦੀ ਹੀ ਸਜ਼ਾ ਭੁਗਤਣੀ ਪਈ, ਕਿਉਂਕਿ ਮੁਹੰਮਦ ਗੌਰੀ ਨੇ ਕਸਾਰਹਾਡਾ ਦੀ ਲੜਾਈ ਵਿਚ ਹਾਰ ਖਾਣ ਦੇ ਬਾਅਦ ਭਾਰਤ ਉਤੇ ਦੂਜੇ ਪਾਸਿਓਂ ਹਮਲਾ ਕਰਨ ਦੀ ਠਾਨ ਲਈ। ਉਸ ਨੇ ਸੰਨ 1181 ਵਿਚ ਸਿਆਲਕੋਟ ਤੇ ਚੜ੍ਹਾਈ ਕਰ ਦਿਤੀ ਤੇ ਉਥੇ ਇਕ ਕਿਲ੍ਹਾ ਬਣਾ ਲਿਆ। ਪੰਜ ਸਾਲ ਬਾਅਦ ਉਸ ਨੇ ਲਾਹੌਰ ਦੇ ਆਖ਼ਰੀ ਗ਼ਜ਼ਨਵੀ ਹਾਕਮ ਖ਼ੁਸਰੋ ਮਲਿਕ ਨੂੰ ਧੋਖਾ ਦੇ ਕੇ ਪਕੜ ਲਿਆ ਤੇ ਇਸ ਤਰ੍ਹਾਂ ਸਮੁੱਚੇ ਪੰਜਾਬ ਉੱਤੇ ਆਪਣਾ ਕਬਜ਼ਾ ਕਰ ਲਿਆ। ਹੁਣ ਪ੍ਰਿਥਵੀ ਰਾਜ ਨਾਲ ਸੰਘਰਸ਼ ਦਾ ਮੌਕਾ ਆ ਗਿਆ ਸੀ। ਸੰਨ 1191 ਵਿਚ ਦੋਨਾਂ ਧਿਰਾਂ ਦੀਆਂ ਫ਼ੌਜਾਂ ਦਾ ਤਰੈਨ ਵਿਚ ਮੁਕਾਬਲਾ ਹੋਇਆ ਤੇ ਜਿੱਤ ਪ੍ਰਿਥਵੀ ਰਾਜ ਦੇ ਹੱਥ ਰਹੀ। ਪਰ ਪ੍ਰਿਥਵੀ ਰਾਜ ਇਸ ਜਿੱਤ ਤੋਂ ਕੋਈ ਲਾਭ ਨਾ ਉਠਾ ਸਕਿਆ ਕਿਉਂਕਿ ਅਗਲੇ ਸਾਲ ਹੀ ਮੁਹੰਮਦ ਗੌਰੀ ਹੋਰ ਜ਼ਿਆਦਾ ਫ਼ੌਜ ਲੈ ਕੇ ਚੜ੍ਹ ਆਇਆ ਤੇ ਤਰੈਨ ਦੀ ਦੂਜੀ ਲੜਾਈ ਵਿਚ ਉਸ ਨੇ ਪ੍ਰਿਥਵੀ ਰਾਜ ਨੂੰ ਹਰਾ ਕੇ ਮਾਰ ਦਿੱਤਾ। ਪ੍ਰਿਥਵੀ ਰਾਜ ਬਹੁਤ ਬਹਾਦਰ ਰਾਜਾ ਸੀ, ਪਰ ਉਸ ਵਿਚ ਰਾਜਨੀਤੀਵਾਨਤਾ ਦੀ ਕਮੀ ਸੀ ਤੇ ਉਹ ਮੌਕੇ ਦੀ ਨਜ਼ਾਕਤ ਨੂੰ ਠੀਕ ਤਰ੍ਹਾਂ ਸਮਝ ਨਹੀਂ ਸੀ ਸਕਿਆ। ਉਸ ਨੇ ਜੇ ਸੰਨ 1178 ਵਿਚ ਗੁਜਰਾਤੀਆਂ ਦੀ ਸਹਾਇਤਾ ਕੀਤੀ ਹੁੰਦੀ ਤੇ ਜੇ ਉਸ ਨੇ ਕਨੌਜ ਦੇ ਰਾਜਾ ਜੈ ਚੰਦ ਦੀ ਪੁੱਤਰੀ ਦਾ 'ਉਸ ਦੀ

ਆਪਣੀ ਇੱਛਾ ਨਾਲ ਹੀ ਸਾਹਸਪੂਰਣ ਅਪਹਰਣ ਕਰਕੇ ਰਾਜਾ ਜੈ ਚੰਦ ਨੂੰ ਆਪਣਾ ਸ਼ਤਰੂ ਨਾ ਬਣਾਇਆ ਹੁੰਦਾ, ਤਾਂ ਉਹ ਮੁਸਲਮਾਨਾਂ ਦੇ ਵਿਰੁੱਧ ਇਕ ਬਹੁਤ ਸ਼ਕਤੀਸ਼ਾਲੀ ਮੋਰਚਾ ਸਥਾਪਿਤ ਕਰ ਸਕਦਾ ਸੀ। ਪ੍ਰਿਥਵੀ ਰਾਜ ਦੀ ਹਾਰ ਅਤੇ ਮੌਤ ਨਾਲ ਚੌਹਾਨਾਂ ਦੀ ਪ੍ਰਮੁੱਖਤਾ ਖ਼ਤਮ ਹੋ ਗਈ। ਇਸ ਤੋਂ ਬਾਅਦ ਦਿੱਲੀ ਅਤੇ ਅਜਮੇਰ ਉੱਤੇ ਮੁਸਲਮਾਨਾਂ ਦਾ ਕਬਜ਼ਾ ਹੋ ਗਿਆ। ਇਹ ਸੱਚ ਹੈ ਕਿ ਰਣਥੰਮਬੋਰ ਦੇ ਰਾਜਿਆਂ ਦੇ ਰੂਪ ਵਿਚ ਪ੍ਰਿਥਵੀ ਰਾਜ ਦੇ ਜਾਂਨਸ਼ੀਨ ਕਿਸੇ ਨਾ ਕਿਸੇ ਤਰ੍ਹਾਂ ਸ਼ਕਤੀ ਨੂੰ ਆਪਣੇ ਹੱਥ ਵਿਚ ਰਖੀ ਰਖਣ ਦੇ ਜਤਨ ਕਰਦੇ ਰਹੇ। ਖ਼ਾਸ ਤੌਰ ਤੇ ਹਮੀਰਾ ਨੇ ਚੌਹਾਨਾਂ ਦੀ ਸੱਚੀ ਸੂਰਬੀਰਤਾ ਦਾ ਸਬੂਤ ਦਿੱਤਾ ਤੇ ਅਲਾਉੱਦੀਨ ਖ਼ਿਲਜੀ ਦੀ ਆਪਣੇ ਤੋਂ ਕਿਤੇ ਵਧੀਕ ਸ਼ਕਤੀਸ਼ਾਲੀ ਫ਼ੌਜ ਤੋਂ ਕਿਲ੍ਹੇ ਦੀ ਰੱਖਿਆ ਕਰਕੇ ਉਸ ਨੇ ਬੜੀ ਬਹਾਦਰੀ ਵਿਖਾਈ। ਹਮੀਰਾ ਅਤੇ ਉਸ ਦੇ ਸਾਥੀਆਂ ਨੇ ਸੰਨ 1301 ਵਿਚ ਕਿਲ੍ਹੇ ਦੀ ਰੱਖਿਆ ਕਰਨ ਦੀ ਘੋਰ ਲੜਾਈ ਵਿਚ ਆਪਣੀਆਂ ਜਾਨਾਂ ਦੇ ਦਿੱਤੀਆਂ। ਹਮੀਰਾ ਦੇ ਨਾਲ ਹੀ ਰਣਥੰਮਬੋਰ ਦਾ ਚੌਹਾਨ ਰਾਜ ਵੀ ਖ਼ਤਮ ਹੋ ਗਿਆ।

## ਅਜਮੇਰ—ਦਿੱਲੀ ਸੁਲਤਾਨਾਂ ਦੇ ਅਧੀਨ

ਅਜਮੇਰ ਬੇਸ਼ਕ ਮੁਸਲਮਾਨਾਂ ਦੇ ਕਬਜ਼ੇ ਹੇਠ ਆ ਗਿਆ, ਪਰ ਹਿੰਦੂਆਂ ਨੇ ਇਸ ਨੂੰ ਮੁੜ ਪ੍ਰਾਪਤ ਕਰਨ ਦੇ ਜਤਨ ਜਾਰੀ ਰਖੇ ਜੋ ਕੁਝ ਹੱਦ ਤਕ ਕਾਮਯਾਬ ਵੀ ਹੋਏ। ਸੰਨ 1210 ਵਿਚ, ਕੁਤਬਉੱਦਦੀਨ ਦੀ ਮੌਤ ਦੇ ਬਾਅਦ ਗੁਜਰਾਤ ਦੇ ਮੇੜਾਂ ਅਤੇ ਸੋਲੰਕੀਆਂ ਨੇ ਅਜਮੇਰ ਸ਼ਹਿਰ ਦੇ ਕਿਲ੍ਹੇ ਤਾਰਾਗੜ੍ਹ ਉੱਤੇ ਰਾਤ ਸਮੇਂ ਹਮਲਾ ਕਰਕੇ ਇਸ ਵਿਚਲੇ ਹਰੇਕ ਮੁਸਲਮਾਨ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਇਸ ਹਮਲੇ ਵਿਚ ਮਾਰੇ ਗਏ ਇਥੋਂ ਦੇ ਗਵਰਨਰ ਸਾਈਦ ਹੁਸੈਨ ਦਾ ਮਕਬਰਾ ਅਜੇ ਵੀ ਤਾਰਾਗੜ੍ਹ ਦੇ ਕਿਲ੍ਹੇ ਵਿਚ ਇਕ ਪ੍ਰਸਿੱਧ ਥਾਂ ਹੈ। ਅਲਤਮਸ ਨੇ ਅਜਮੇਰ ਨੂੰ ਮੁੜ ਮੁਸਲਿਮ ਹਕੂਮਤ ਵਿਚ ਸ਼ਾਮਿਲ ਕਰਨ ਵਿਚ ਸਫਲਤਾ ਪ੍ਰਾਪਤ ਕਰ ਲਈ ਤੇ ਤੈਮੂਰ ਦੇ ਹਮਲਾ ਹੋਣ ਤਕ ਇਸ ਉੱਤੇ ਮੁਸਲਮਾਨਾਂ ਦਾ ਹੀ ਕਬਜ਼ਾ ਰਿਹਾ। ਫਿਰ ਵਕਤ ਦੀ ਅਰਾਜਕਤਾ ਤੋਂ ਲਾਭ ਉਠਾ ਕੇ ਮੇਵਾੜ ਦੇ ਰਾਣਾ ਕੁੰਭ ਨੇ ਅਜਮੇਰ ਤੇ ਕਬਜ਼ਾ ਕਰ ਲਿਆ। ਉਸ ਦੇ ਕਤਲ ਦੇ ਬਾਅਦ ਅਜਮੇਰ ਮਾਲਵੇ ਦੇ ਮੁਸਲਮਾਨ ਹਾਕਮਾਂ ਦੇ ਕਬਜ਼ੇ ਵਿਚ ਆ ਗਿਆ, ਜੋ ਇਸ ਤੇ 1470 ਤੋਂ ਲੈ ਕੇ 1531 ਵਿਚ ਮਾਲਵੇ ਨੂੰ ਗੁਜਰਾਤ ਨਾਲ ਮਿਲਾ ਲੈਣ ਤਕ ਇਸ ਤੇ ਹਕੂਮਤ ਕਰਦੇ ਰਹੇ।

## ਅਜਮੇਰ—ਮੁਗ਼ਲ ਰਾਜ ਸਮੇਂ

ਮੁਗ਼ਲਾਂ ਦੇ ਸਮੇਂ ਅਜਮੇਰ ਦੀ ਮਹੱਤਤਾ ਬਹੁਤ ਵਧ ਗਈ। ਅਕਬਰ ਦੇ ਸਮੇਂ,

ਉਸ ਤੋਂ ਪਹਿਲਾਂ ਦੇ ਮੁਗ਼ਲ ਹਾਕਮ ਵੀ ਅਜਮੇਰ ਦੇ ਕਿਲ੍ਹੇ ਅਤੇ ਇਸ ਜ਼ਿਲ੍ਹੇ ਦੀ ਫ਼ੌਜੀ ਮਹੱਤਤਾ ਨੂੰ ਚੰਗੀ ਤਰ੍ਹਾਂ ਸਮਝਦੇ ਸਨ, ਜੋ ਰਾਜਸਥਾਨ ਦੇ ਦਰਮਿਆਨ ਇਕ ਬਹੁਤ ਚੰਗੇ ਫ਼ੌਜੀ ਅੱਡੇ ਦਾ ਕੰਮ ਦਿੰਦਾ ਸੀ। ਅਜਮੇਰ ਕੇਵਲ 'ਇਕ ਵਪਾਰਕ ਕੇਂਦਰ ਹੀ ਨਹੀਂ ਸੀ (ਜਿਸਦੀ ਰੱਖਿਆ ਲਈ ਇਕ ਬਹੁਤ ਸ਼ਕਤੀਸ਼ਾਲੀ ਕਿਲ੍ਹਾ ਵੀ ਮੌਜੂਦ ਸੀ) ਸਗੋਂ ਇਹ ਅਜਿਹੇ ਪ੍ਰਮੁੱਖ ਮਾਰਗਾਂ ਉੱਤੇ ਵੀ ਸਥਿਤ ਸੀ, ਜੋ ਉੱਤਰੀ ਭਾਰਤ ਤੋਂ ਇਕ ਪਾਸੇ ਤਾਂ ਗੁਜਰਾਤ ਵਲ ਜਾਂਦੇ ਸਨ ਤੇ ਦੂਜੇ ਪਾਸੇ ਮਾਲਵਾ ਵਲ। ਮੁਗ਼ਲਾਂ ਦੀ ਹਕੂਮਤ ਦੌਰਾਨ ਅਜਮੇਰ ਇਕ ਸ਼ਾਹੀ ਪੜਾਅ ਵੀ ਰਿਹਾ ਹੈ। ਅਕਬਰ, ਦਰਗਾਹ ਖ਼ਵਾਜਾ ਸਾਹਿਬ ਦੀ ਜ਼ਿਆਰਤ ਲਈ ਅਜਮੇਰ ਆਉਂਦਾ ਰਹਿੰਦਾ ਸੀ, ਕਿਉਂਕਿ ਉਸ ਦਾ ਵਿਸ਼ਵਾਸ ਸੀ ਕਿ ਇਸ ਵਲੀ ਦੀ ਰਹਿਮਤ ਕਾਰਨ ਹੀ ਉਸ ਦੇ ਘਰ ਸੰਨ 1569 ਵਿਚ ਇਕ ਲੜਕੇ ਦਾ ਜਨਮ ਹੋਇਆ ਸੀ (ਜਿਸ ਨੂੰ ਸਲੀਮ ਜਾਂ ਜਹਾਂਗੀਰ ਦਾ ਨਾਂ ਦਿਤਾ ਗਿਆ)। ਜਹਾਂਗੀਰ ਅਤੇ ਸ਼ਾਹ ਜਹਾਨ ਵੀ ਆਪਣਾ ਕਾਫ਼ੀ ਵਕਤ ਅਜਮੇਰ ਵਿਚ ਗੁਜ਼ਾਰਦੇ ਸਨ। ਇਸ ਤਰ੍ਹਾਂ ਮੁਗਲ ਹਕੂਮਤ ਸਮੇਂ ਅਜਮੇਰ ਦਾ ਮਹੱਤਵ ਬਹੁਤ ਵਧ ਗਿਆ, ਪਰ ਮੁਗ਼ਲ ਹਕੂਮਤ ਦੀਆਂ ਢਹਿੰਦੀਆ ਕਲਾਂ ਦੇ ਨਾਲ ਹੀ ਅਜਮੇਰ ਦੀ ਮਹੱਤਤਾ ਦੀ ਘਟਣ ਲਗ ਪਈ। ਬਾਅਦ ਵਿਚ ਅਜਮੇਰ ਮਾਰਵਾੜ ਦੇ ਕਬਜ਼ੇ ਵਿਚ ਆ ਗਿਆ ਤੇ ਫਿਰ ਇਸ ਤੇ ਮਰਾਠਿਆਂ ਨੇ ਵੀ ਕਬਜ਼ਾ ਕਰ ਲਿਆ।

## ਆਮੇਰ (ਅੰਬਰ)

ਰਾਜਸਥਾਨ ਦੇ ਇਤਿਹਾਸ ਵਿਚ ਆਮੇਰ (ਜੈਪੁਰ) ਨੇ ਕਾਫ਼ੀ ਮਹੱਤਵਪੂਰਣ ਭੂਮਿਕਾ ਨਿਭਾਈ ਹੈ। ਆਮੇਰ ਦਾ ਕਛਵਾਹਾ ਰਾਜਪੂਤ ਮੁਗ਼ਲ ਸਮੇਂ ਵਿਚ ਆਪਣੀ ਸ਼ਕਤੀ ਦੇ ਸਿਖਰ ਨੂੰ ਛੂਹਣ ਲਗ ਪਿਆ ਸੀ। ਜੈਪੁਰ ਦੇ ਰਾਜ ਘਰਾਨੇ ਦੇ ਵੱਡਪਣ ਦੀ ਨੀਂਹ ਬਿਹਾਰੀ ਮੱਲ ਨੇ ਸੰਨ 1562 ਵਿਚ ਅਕਬਰ ਨੂੰ ਆਪਣੀ ਬੇਟੀ ਦਾ ਰਿਸ਼ਤਾ ਦੇ ਕੇ, ਉਸ ਨਾਲ ਆਪਣੀ ਸੰਬੰਧਾਂ ਨੂੰ ਪੱਕਾ ਕਰ ਕੇ ਰਖੀ ਸੀ। ਇਸ ਵਿਵਾਹ ਸੰਬੰਧ ਦੇ ਕਾਰਨ ਕਛਵਾਹਾ ਪਰਿਵਾਰ ਦੇ ਬੰਦਿਆਂ ਨੂੰ ਸ਼ਹਿਨਸ਼ਾਹ ਦੇ ਦਰਬਾਰ ਵਿਚ ਸਭ ਤੋਂ ਉੱਚੀਆਂ ਅਤੇ ਪ੍ਰਭਾਵਸ਼ਾਲੀ ਪਦਵੀਆਂ ਮਿਲੀਆਂ। "ਅਕਬਰ ਨੇ ਕਿਸੇ ਵੀ ਹੋਰ ਰਾਜੇ ਜਾਂ ਕਿਸੇ ਵੀ ਹੋਰ ਦਰਬਾਰੀ ਨੂੰ ਰਾਜਾ ਬਿਹਾਰੀ ਮੱਲ ਜਿੰਨਾ ਆਦਰ ਸਤਿਕਾਰ ਨਹੀਂ ਸੀ ਦਿਤਾ।"[24] ਇਸ ਸੰਬੰਧ ਨਾਲ ਮੁਗ਼ਲ ਸਹਿਨਸ਼ਾਹ ਨੂੰ ਵੀ ਲਾਭ ਪੁੱਜਾ ਸੀ। ਅਕਬਰ ਦਾ ਆਮੇਰ ਦੀ ਰਾਜਕੁਮਾਰੀ ਨਾਲ ਵਿਵਾਹ ਹੋ ਜਾਣ ਨਾਲ ਅਕਬਰ ਨੂੰ "ਆਪਣੇ ਰਾਜ ਕਾਲ ਵਿਚ ਰਾਜਕੁਮਾਰੀ ਦੇ ਪਿਤਾ ਦੇ

ਘਰ ਵਾਲਿਆਂ ਦਾ ਹਮੇਸ਼ਾ ਹੀ ਸ਼ਕਤੀਸ਼ਾਲੀ ਸਹਿਯੋਗ ਮਿਲਦਾ ਰਿਹਾ।" ਬਿਹਾਰੀ ਮੱਲ ਦੇ ਪੁੱਤਰ ਭਗਵਾਨ ਦਾਸ ਨੂੰ ਸ਼ਹਿਨਸ਼ਾਹੀ ਦਰਬਾਰ ਵਿਚ ਬੜਾ ਹੀ ਸਨਮਾਨਜਨਕ ਸਥਾਨ ਮਿਲਿਆ ਹੋਇਆ ਸੀ। ਉਸ ਦਾ ਓਹਦਾ ਪੰਜ ਹਜ਼ਾਰੀ ਮਨਸਬਦਾਰ ਦਾ ਸੀ, ਜੋ ਉਨ੍ਹਾਂ ਦਿਨਾਂ ਵਿਚ ਸ਼ਾਹੀ ਖ਼ਾਨਦਾਨ ਦੇ ਸ਼ਹਿਜ਼ਾਦਿਆਂ ਨੂੰ ਛੱਡ ਕੇ ਬਾਕੀ ਸਭ ਨਾਲੋਂ ਉੱਚਾ ਓਹਦਾ ਸੀ।" ਉਸ ਨੇ ਮੁਗ਼ਲ ਸਾਮਰਾਜ ਦੀ ਬੜੀ ਉੱਘੀ ਸੇਵਾ ਕੀਤੀ ਤੇ ਗੁਜਰਾਤ, ਮੇਵਾੜ, ਕਸ਼ਮੀਰ ਅਤੇ ਅਫ਼ਗ਼ਾਨਿਸਤਾਨ ਦੀਆਂ ਲੜਾਈਆਂ ਵਿਚ ਹਿੱਸਾ ਲਿਆ। ਉਸ ਦੀ ਪੁੱਤਰੀ ਮਾਨਬਾਈ ਦਾ ਸ਼ਹਿਜ਼ਾਦਾ ਸਲੀਮ (ਬਾਅਦ ਵਿਚ ਜੋ ਜਹਾਂਗੀਰ ਬਣਿਆ) ਨਾਲ ਵਿਵਾਹ ਹੋਇਆ। ਇਸ ਸ਼ਾਦੀ ਨਾਲ ਮੁਗ਼ਲਾਂ ਅਤੇ ਕਛਵਾਹਾ ਰਾਜਪੂਤਾਂ ਦੀ ਮਿੱਤਰਤਾ ਹੋਰ ਵੀ ਪਕੇਰੀ ਹੋ ਗਈ।

## ਮਾਨ ਸਿੰਘ

ਭਗਵਾਨ ਦਾਸ ਦੇ ਮੁਤਬੰਨਾ ਮਾਨ ਸਿੰਘ (1589-1613) ਨੇ ਮੁਗ਼ਲ ਸ਼ਹਿਨਸ਼ਾਹ ਦੀ ਇਕ ਫ਼ੌਜੀ ਜਰਨੈਲ ਅਤੇ ਸੂਬੇ ਦੇ ਗਵਰਨਰ ਦੇ ਰੂਪ ਵਿਚ ਬਹੁਤ ਮਹੱਤਵਪੂਰਣ ਸੇਵਾ ਕੀਤੀ। ਉਹ ਸ਼ਾਹੀ ਜਰਨੈਲਾਂ ਵਿਚੋਂ ਇਕ ਬਹੁਤ ਹੀ ਉੱਘਾ ਜਰਨੈਲ ਸੀ, ਤੇ ਹਿੰਦੂ ਹੋਣ ਦੇ ਬਾਵਜੂਦ ਵੀ ਉਸ ਨੂੰ ਸਲਤਨਤ ਦੇ ਬਾਕੀ ਸਭ ਸੈਨਾਪਤੀਆਂ ਨਾਲੋਂ ਉਚੇਰਾ ਦਰਜਾ (ਸਤ ਹਜ਼ਾਰੀ ਦਾ) ਦਿੱਤਾ ਗਿਆ ਸੀ। ਉਸ ਨੇ ਗੁਜਰਾਤ, ਮੇਵਾੜ, ਅਫ਼ਗ਼ਾਨਿਸਤਾਨ ਅਤੇ ਬੰਗਾਲ ਦੀਆਂ ਚੜ੍ਹਾਈਆਂ ਵਿਚ ਹਿੱਸਾ ਲਿਆ। ਉਸ ਨੇ ਜੈਪੁਰ ਦੇ ਰਾਜ ਘਰਾਨੇ ਨੂੰ ਆਪਣੀ ਸ਼ਾਨ ਦੇ ਸਿਖਰ ਤੇ ਪੁਚਾ ਦਿੱਤਾ ਸੀ।

## ਮਿਰਜ਼ਾ ਰਾਜਾ ਜੈ ਸਿੰਘ

ਮਾਨ ਸਿੰਘ ਦੇ ਬਾਅਦ ਜੈਪੁਰ ਘਰਾਨੇ ਦਾ ਅਗਲਾ ਮਹੱਤਵਪੂਰਣ ਸਰਦਾਰ ਜੈ ਸਿੰਘ ਪਹਿਲਾ ਸੀ, ਜੋ ਸ਼ਾਹੀ ਖ਼ਿਤਾਬ 'ਮਿਰਜ਼ਾ ਰਾਜਾ' ਦੇ ਨਾਂ ਨਾਲ ਮਸ਼ਹੂਰ ਸੀ। ਜੈ ਸਿੰਘ ਆਮੇਰ ਦੀ ਗੱਦੀ ਉੱਤੇ ਪੰਜਾਹ ਸਾਲ ਤਕ (1617-67) ਰਿਹਾ ਤੇ ਇਹ ਪੰਜਾਹ ਸਾਲ ਹੈ ਵੀ ਬਹੁਤ ਮਹੱਤਵਪੂਰਣ ਸਨ। ਇਸੇ ਸਮੇਂ ਹੀ ਉਸ ਨੇ ਮੱਧ ਏਸ਼ੀਆ ਦੇ ਬਲਖ ਤੋਂ ਲੈ ਕੇ ਦੱਖਣ ਵਿਚ ਬੀਜਾਪੁਰ ਤਕ ਅਤੇ ਈਰਾਨ ਦੀ ਸਰਹੱਦ ਦੇ ਕੰਧਾਰ ਤੋਂ ਲੈ ਕੇ ਪੂਰਬੀ ਬਿਹਾਰ ਵਿਚ ਮੋਂਗੀਰ ਤਕ ਮੁਗ਼ਲ ਝੰਡੇ ਹੇਠ ਕਈ ਵੱਡੀਆਂ ਵੱਡੀਆਂ ਲੜਾਈਆ ਵਿਚ ਹਿੱਸਾ ਲਿਆ। ਉਹ ਜ਼ਿੰਦਗੀ ਭਰ ਹੀ ਸਖ਼ਤ ਮਿਹਨਤ ਤੇ ਭਿੰਨ ਭਿੰਨ ਤਰ੍ਹਾਂ ਦੀਆਂ ਸਰਗਰਮੀਆਂ ਵਿਚ ਲੱਗਾ ਰਿਹਾ। ਬਾਰ੍ਹਾਂ ਸਾਲ ਦੀ ਉਮਰ ਤੋਂ ਹੀ ਉਹ ਲਗਾਤਾਰ ਸ਼ਹਿਨਸ਼ਾਹ ਲਈ ਲੜਾਈਆਂ ਲੜਦਾ ਰਿਹਾ ਜਾਂ ਹਕੂਮਤ ਦੇ ਭਿੰਨ ਭਿੰਨ ਸੂਬਿਆਂ ਵਿਚ ਪ੍ਰਬੰਧ ਵਿਵਸਥਾ ਲਈ ਤੈਨਾਤ ਰਿਹਾ। ਚਾਰ ਚਾਰ

ਪੰਜ ਪੰਜ ਸਾਲ ਤਕ ਉਹ ਘਰ ਛੁੱਟੀ ਨਹੀਂ ਸੀ ਆਉਂਦ। "ਕੂਟਨੀਤੀ ਦੇ ਖੇਤਰ ਵਿਚ ਉਸ ਨੂੰ ਜੋ ਸਫਲਤਾਵਾਂ ਮਿਲੀਆਂ, ਉਹ ਉਸ ਦੀਆਂ ਜੁੱਧ ਖੇਤਰ ਦੀਆਂ ਸਫਲਤਾਵਾਂ ਨਾਲੋਂ ਵੀ ਵਧ ਚੜ੍ਹ ਕੇ ਸਨ। ਉਸ ਦੀ ਕਾਰਜ ਕੁਸ਼ਲਤਾ ਅਤੇ ਧੀਰਜ ਦਾ ਅੰਤ ਨਹੀਂ ਸੀ, ਉਹ ਮੁਸਲਮਾਨੀ ਅਦਬ ਅਤੇ ਤੌਰ ਤਰੀਕਿਆਂ ਦਾ ਪੱਕਾ ਜਾਣਕਾਰ ਸੀ। ਉਰਦੂ ਤੇ ਰਾਜਪੂਤੀ ਬੋਲੀਆਂ ਦੇ ਇਲਾਵਾ ਤੁਰਕੀ ਅਤੇ ਫ਼ਾਰਸੀ ਭਾਸ਼ਾਵਾਂ ਦਾ ਵੀ ਵਿਦਵਾਨ ਸੀ। ਇਨ੍ਹਾਂ ਸਭ ਖ਼ੂਬੀਆਂ ਦੇ ਨਾਲ ਨਾਲ ਜੈ ਸਿੰਘ ਅਫ਼ਗ਼ਾਨਾਂ ਅਤੇ ਤੁਰਕਾਂ ਦੀ, ਰਾਜਪੂਤਾਂ ਅਤੇ ਉੱਤਰ ਭਾਰਤਵਾਸੀਆਂ ਦੀ ਉਸ ਮਿਲੀ ਜੁਲੀ ਫ਼ੌਜ ਦਾ ਆਦਰਸ਼ ਨਾਇਕ ਸੀ ਜੋ ਦਿੱਲੀ ਦੇ ਸ਼ਹਿਨਸ਼ਾਹ ਦੇ ਇਸਲਾਮੀ ਝੰਡੇ ਹੇਠ ਹੋਂਦ ਵਿਚ ਆ ਚੁਕੀ ਸੀ।"[25] ਜੈ ਸਿੰਘ ਨੇ ਹੀ ਸ਼ਿਵਾਜੀ ਦੇ ਕਈ ਕਿਲ੍ਹਿਆਂ ਤੇ ਕਬਜ਼ਾ ਕਰਕੇ, ਉਸ ਨੂੰ 22 ਜੂਨ, 1665 ਦੀ ਪੋਰਬੰਦਰ ਦੀ ਸੰਧੀ ਕਰਨ ਲਈ ਮਜਬੂਰ ਕਰ ਦਿੱਤਾ ਸੀ। ਸ਼ਿਵਾਜੀ ਨੂੰ ਆਗਰੇ ਦੇ ਸ਼ਾਹੀ ਦਰਬਾਰ ਵਿਚ ਆਉਣ ਲਈ ਉਸ ਨੇ ਹੀ ਰਾਜ਼ੀ ਕੀਤਾ ਸੀ। ਉਸ ਦੇ ਬੇਟੇ ਰਾਮ ਸਿੰਘ ਨੇ ਜਦ ਸ਼ਿਵਾਜੀ ਅਤੇ ਉਸ ਦੇ ਪੁੱਤਰ ਸੰਭਾਜੀ ਦੀ ਜੇਲ 'ਚੋਂ ਨੱਸ ਜਾਣ ਵਿਚ ਸਹਾਇਤਾ ਕੀਤੀ ਤਾਂ ਉਸ ਤੋਂ ਸ਼ਹਿਨਸ਼ਾਹ ਦੀ ਕਿਰਪਾ ਦ੍ਰਿਸ਼ਟੀ ਹਟ ਗਈ। ਕਿਹਾ ਜਾਂਦਾ ਹੈ ਕਿ ਅੰਤ ਵਿਚ ਔਰੰਗਜ਼ੇਬ ਨੇ ਈਰਖਾਵਸ ਉਸ ਨੂੰ ਸੰਨ 1667 ਵਿਚ ਜ਼ਹਿਰ ਦਵਾ ਕੇ ਮਰਵਾ ਦਿੱਤਾ। ਉਸ ਦੇ ਪੁੱਤਰ ਅਤੇ ਜਾਂਨਸ਼ੀਨ ਰਾਮ ਸਿੰਘ ਨੇ ਔਰੰਗਜ਼ੇਬ ਦੇ ਰਾਜ ਕਾਲ ਵਿਚ ਹੀ ਆਸਾਮ ਫ਼ਤਹਿ ਕਰਨ ਲਈ ਆਸਾਮ ਤੇ ਹਮਲਾ ਕੀਤਾ ਸੀ। ਪਰ ਉਸ ਲੜਾਈ ਵਿਚ ਉਸ ਦੀ ਜੋ ਅਯੋਗਤਾ ਸਿੱਧ ਹੋਈ, ਉਸ ਕਾਰਨ ਉਸ ਦੇ ਰਾਜ ਘਰਾਨੇ ਦਾ ਨਾਂ ਮਿਟ ਗਿਆ ਤੇ ਸ਼ਾਹੀ ਦਰਬਾਰ ਵਿਚ ਜਸਵੰਤ ਸਿੰਘ ਰਾਠੌਰ ਨੇ ਹਿੰਦੂ ਰਾਜੇ-ਮਹਾਰਾਜਿਆਂ ਵਿਚ ਸਭ ਤੋਂ ਉੱਚੀ ਪਦਵੀ ਪ੍ਰਾਪਤ ਕਰ ਲਈ। ਉਸ ਦਾ ਜਾਂਨਸ਼ੀਨ ਬਿਸ਼ਨ ਸਿੰਘ ਵੀ ਇੰਨਾ ਸ਼ਕਤੀਸ਼ਾਲੀ ਸਿੱਧ ਨਾ ਹੋਇਆ ਕਿ ਸੰਨ 1678 ਵਿਚ ਜਸਵੰਤ ਸਿੰਘ ਦੀ ਮੌਤ ਹੋ ਜਾਣ ਉੱਤੇ ਉਸ ਖ਼ਾਲੀ ਆਸਾਮੀ ਨੂੰ ਮੁੜ ਪ੍ਰਾਪਤ ਕਰ ਸਕਦਾ।

## ਸਵਾਈ ਜੈ ਸਿੰਘ

ਬਿਸ਼ਨ ਸਿੰਘ ਦੇ ਬਾਅਦ ਗੱਦੀ ਉੱਤੇ ਜੈ ਸਿੰਘ ਦੂਜਾ ਬੈਠਾ (1699-1743), ਜੋ ਆਮ ਤੌਰ ਤੇ ਸਵਾਈ ਜੈ ਸਿੰਘ ਦੇ ਨਾਂ ਨਾਲ ਪ੍ਰਸਿੱਧ ਹੋਇਆ। "ਜੈ ਸਿੰਘ ਆਪਣੇ ਵਕਤ ਅਤੇ ਰਾਸ਼ਟ੍ਰ ਦੇ ਅਤਿਅੰਤ ਅਸਾਧਾਰਣ ਪੁਰਸ਼ਾਂ ਵਿਚੋਂ ਸੀ ' ਕ੍ਰਾਂਤੀ, ਮੁਗ਼ਲ ਰਾਜ ਦੇ ਪਤਨ ਅਤੇ ਮਰਾਠਿਆਂ ਦੇ ਇਕਦਮ ਉੱਭਰ ਆਉਣ ਦੇ ਬਾਵਜੂਦ ਵੀ, ਉਸ ਨੇ ਸਭ ਮੁਸ਼ਕਿਲਾਂ ਦਾ ਮੁਕਾਬਲਾ ਕਰਦਿਆਂ ਹੋਇਆਂ ਆਪਣੇ ਰਾਜ ਨੂੰ ਕੇਵਲ ਕਾਇਮ ਹੀ ਨਾ ਰਖਿਆ, ਸਗੋਂ ਆਲੇ ਦੁਆਲੇ ਦੇ ਬਾਕੀ ਸਭ ਰਾਜਾਂ ਨਾਲੋਂ ਉਸ ਨੂੰ

ਉੱਚਾ ਵੀ ਲੈ ਗਿਆ।"[26] ਉਸ ਨੇ ਸੰਨ 1728 ਵਿਚ ਜੈਪੁਰ ਸ਼ਹਿਰ ਦੀ ਯੋਜਨਾ ਤਿਆਰ ਕਰਕੇ ਉਸ ਦਾ ਨਿਰਮਾਣ ਵੀ ਕੀਤਾ ਜੋ ਉਸ ਦੇ ਰਾਜ ਦੀ ਰਾਜਧਾਨੀ ਬਣ ਗਿਆ। ਜੈ ਸਿੰਘ ਖਗੋਲ ਸ਼ਾਸਤਰ ਦਾ ਪ੍ਰਸਿੱਧ ਵਿਦਵਾਨ ਸੀ। ਉਸ ਨੇ ਦਿੱਲੀ, ਮਥਰਾ, ਜੈਪੁਰ, ਉੱਜੈਨ ਅਤੇ ਵਾਰਾਨਸੀ ਵਿਚ ਨੀਝ-ਸ਼ਾਲਾਵਾਂ ਬਣਵਾਈਆਂ ਤੇ ਉਨ੍ਹਾਂ ਵਿਚ ਆਪਣੇ ਤਿਆਰ ਕੀਤੇ ਜੰਤਰ ਲਗਵਾਏ। ਉਸ ਨੇ ਬਹਾਦਰ ਸ਼ਾਹ, ਫ਼ਰੁਖ਼ ਸਈਅਰ ਅਤੇ ਮੁਹੰਮਦ ਸ਼ਾਹ ਦੇ ਸਮੇਂ, ਪਤਨ ਵਲ ਜਾਂਦੀ ਮੁਗ਼ਲ ਸਲਤਨਤ ਦੇ ਨਾਜ਼ਕ ਦੌਰ ਦੇ ਇਤਿਹਾਸ ਵਿਚ ਮਹੱਤਵਪੂਰਣ ਭੂਮਿਕਾ ਨਿਭਾਈ। ਔਰੰਗਜ਼ੇਬ ਦੀ ਮੌਤ ਉੱਤੇ ਸੰਨ 1707 ਦੀ ਖ਼ਾਨਾਜੰਗੀ ਵਿਚ ਆਜ਼ਮ ਅਤੇ ਬਹਾਦਰ ਸ਼ਾਹ ਦੋਨਾਂ ਨੇ ਹੀ ਉਸ ਦੀ ਸਹਾਇਤਾ ਪ੍ਰਾਪਤ ਕਰਨ ਦੇ ਜਤਨ ਕੀਤੇ। ਆਜ਼ਮ ਨੇ ਮਾਰਵਾੜ ਦੇ ਅਜੀਤ ਸਿੰਘ ਅਤੇ ਆਮੇਰ ਦੇ ਜੈ ਸਿੰਘ ਨੂੰ ਮਹਾਰਾਜਾ ਅਤੇ ਮਿਰਜ਼ਾ ਰਾਜਾ ਦੇ ਖ਼ਿਤਾਬ ਅਤੇ ਗੁਜਰਾਤ ਤੇ ਮਾਲਵਾ ਦੀਆਂ ਗਵਰਨਰੀਆਂ ਦੇ ਕੇ ਆਪਣੇ ਵਲ ਕਰ ਲਿਆ। ਬਹਾਦਰ ਸ਼ਾਹ ਨੇ ਗੱਦੀ ਪ੍ਰਾਪਤ ਕਰਨ ਦੇ ਬਾਅਦ ਇਨ੍ਹਾਂ ਦੋਨਾਂ ਰਾਜਪੂਤ ਰਾਜਿਆਂ ਨੂੰ ਸਜ਼ਾ ਦੇਣ ਲਈ ਨਵੰਬਰ 1707 ਵਿਚ ਇਨ੍ਹਾਂ ਤੇ ਫ਼ੌਜਕਸ਼ੀ ਕਰ ਦਿੱਤੀ। ਜੈ ਸਿੰਘ ਦੇ ਛੋਟੇ ਭਰਾ ਵਿਜੈ ਸਿੰਘ ਨੂੰ ਆਮੇਰ ਦੀ ਗੱਦੀ ਉੱਤੇ ਬਿਠਾ ਦਿੱਤਾ ਗਿਆ। ਮੇੜਤਾ ਦੇ ਹੱਥੋਂ ਨਿਕਲ ਜਾਣ ਅਤੇ ਵਿਰੋਧ ਕਰਨਾ ਅਸੰਭਵ ਹੋ ਜਾਣ ਕਾਰਨ ਦੋਨੋਂ ਰਾਜਪੂਤ ਰਾਜਿਆਂ ਨੇ ਹਥਿਆਰ ਸੁੱਟ ਦਿੱਤੇ। ਪਰ ਪਹਿਲਾ ਮੌਕਾ ਮਿਲਦਿਆਂ ਹੀ ਦੋਨੋਂ ਮੁਗ਼ਲ ਖ਼ੇਮੇ 'ਚੋਂ ਨੱਸ ਕੇ (30 ਅਪ੍ਰੈਲ 1708) ਮੇਵਾੜ ਦੇ ਰਾਜਾ ਅਮਰ ਸਿੰਘ ਨਾਲ ਜਾ ਮਿਲੇ ਤੇ ਮੁਗ਼ਲਾ ਵਿਰੁੱਧ ਲੜਾਈ ਵਿਚ ਸ਼ਾਮਿਲ ਹੋ ਗਏ। ਇਸ ਜੁੱਧ ਵਿਚ ਰਾਜਪੂਤਾਂ ਨੂੰ ਸਫਲਤਾ ਮਿਲੀ। ਉਨ੍ਹਾਂ ਨੇ ਜੋਧਪੁਰ ਦੇ ਸੈਨਾਪਤੀ ਨੂੰ ਨਸਾ ਦਿੱਤਾ, ਹਿੰਡੋਨ-ਬਿਆਨਾ ਦੇ ਸੈਨਾਪਤੀ ਨੂੰ ਹਰਾ ਦਿੱਤਾ ਅਤੇ ਰਾਤ ਦੇ ਇਕ ਹਮਲੇ ਵਿਚ (ਅਗਸਤ 1708) ਆਮੇਰ ਤੇ ਕਬਜ਼ਾ ਕਰ ਲਿਆ। ਸ਼ਹਿਨਸ਼ਾਹ ਨੂੰ ਮਜਬੂਰ ਹੋ ਕੇ ਜੈ ਸਿੰਘ ਅਤੇ ਅਜੀਤ ਸਿੰਘ ਨੂੰ ਉਨ੍ਹਾਂ ਦੀਆਂ ਰਾਜਧਾਨੀਆਂ ਅਤੇ ਰਿਆਸਤਾਂ ਵਾਪਸ ਦੇਣੀਆਂ ਪਈਆਂ, ਪਰ ਉਸ ਨੇ ਉਨ੍ਹਾਂ ਦੀਆਂ ਮਾਲਵੇ ਅਤੇ ਗੁਜਰਾਤ ਦੀਆਂ ਗਵਰਨਰੀ ਦੀਆਂ ਮੰਗਾਂ ਠੁਕਰਾ ਦਿੱਤੀਆਂ। ਫ਼ਰਖ਼ ਸਈਅਰ ਨੇ ਜੈ ਸਿੰਘ ਨੂੰ ਮਾਲਵੇ ਦਾ ਗਵਰਨਰ ਨਿਯੁਕਤ ਕਰਕੇ ਤੇ ਅਜੀਤ ਸਿਘ ਨੂੰ ਠੱਟੇ ਦਾ ਗਵਰਨਰ ਨਾਮਜ਼ਦ ਕਰਕੇ ਇਨ੍ਹਾਂ ਦੋਨਾਂ ਰਾਜਪੂਤ ਸਰਦਾਰਾਂ ਦੀ ਮਿੱਤਰਤਾ ਨੂੰ ਤੋੜਨ ਵਿਚ ਸਫਲਤਾ ਪ੍ਰਾਪਤ ਕਰ ਲਈ। ਬਾਅਦ ਵਿਚ ਫ਼ਰਖ਼ ਸਈਅਰ ਅਤੇ ਸਈਅਦ ਭਰਾਵਾਂ ਵਿਚ ਸੰਬੰਧ ਵਿਗੜ ਗਏ ਤੇ ਜਦ ਇਨ੍ਹਾਂ ਦੋਨਾਂ ਧਿਰਾਂ ਵਿਚ ਸੰਘਰਸ਼ ਛਿੜ ਪਿਆ ਤਾਂ ਸ਼ਹਿਨਸ਼ਾਹ ਦੀ ਸਹਾਇਤਾ ਕਰਨ ਵਾਲਾ ਇਕੋ ਇਕ ਪ੍ਰਸਿੱਧ ਰਾਜਪੂਤ ਸਰਦਾਰ ਕੇਵਲ ਜੈ ਸਿੰਘ ਹੀ ਸੀ। ਇਸ ਲਈ ਜਦ ਫ਼ਰਖ਼ ਸਈਅਰ ਨੂੰ ਤਖ਼ਤੋਂ ਹਟਾ ਦਿੱਤਾ

ਗਿਆ ਤਾਂ ਸਈਅਦ ਭਰਾਵਾਂ ਨੇ ਜੈ ਸਿੰਘ ਨੂੰ ਵੀ ਸ਼ਾਹੀ ਦਰਬਾਰ 'ਚੋਂ ਕੱਢ ਦਿੱਤਾ। ਜੈ ਸਿੰਘ ਵਾਪਸ ਆਮੇਰ ਮੁੜ ਗਿਆ। ਸੰਨ 1720 ਵਿਚ ਸਈਅਦ ਭਰਾਵਾ ਦੇ ਪਤਨ ਦੇ ਬਾਅਦ ਜੈ ਸਿੰਘ ਨੇ ਮੁਗ਼ਲ ਦਰਬਾਰ ਵਿਚ ਆਪਣਾ ਸਥਾਨ ਮੁੜ ਪ੍ਰਾਪਤ ਕਰ ਲਿਆ। ਹੁਣ ਜੈ ਸਿੰਘ ਵੱਡੇ ਬਖ਼ਸ਼ੀ-ਖ਼ਾਨੇ ਦੌਰਾਂ ਦਾ ਬੜਾ ਨਿਕਟੀ ਮਿੱਤਰ ਬਣ ਗਿਆ ਤੇ ਇਸ ਦਾ ਅਗਲੇ ਕੋਈ ਦਸ ਸਾਲ ਤਕ ਮੁਗ਼ਲ ਦਰਬਾਰ ਵਿਚ ਕਾਫ਼ੀ ਪ੍ਰਭਾਵ ਰਿਹਾ। ਜੈ ਸਿੰਘ ਨੂੰ 1 ਸਤੰਬਰ, 1722 ਨੂੰ ਆਗਰੇ ਦਾ ਗਵਰਨਰ ਨਿਯੁਕਤ ਕਰ ਦਿੱਤਾ ਗਿਆ ਤੇ ਇਥੋਂ ਦੇ ਜਾਟਾਂ ਨੂੰ ਸਿੱਧੇ ਰਸਤੇ ਤੇ ਪਾਣ ਲਈ ਇਸ ਨੂੰ ਨਿਸਚਿਤ ਆਗਿਆ ਦਿੱਤੀ ਗਈ, ਕਿਉਂਕਿ ਇਨ੍ਹਾਂ ਜਾਟਾਂ ਨੇ ਇਸ ਇਲਾਕੇ ਵਿਚ ਲੁੱਟਮਾਰ ਕਰਕੇ ਲੋਕਾਂ ਦੇ ਮਨਾਂ ਵਿਚ ਘਬਰਾਹਟ ਪੈਦਾ ਕਰ ਦਿੱਤੀ ਹੋਈ ਸੀ। ਇਸ ਵਾਰ ਜੈ ਸਿੰਘ ਜਾਟਾਂ ਦੇ ਗੜ੍ਹ ਥੂਨ ਤੇ ਕਬਜ਼ਾ ਕਰਨ ਵਿਚ ਸਫਲ ਹੋ ਗਿਆ ਤੇ ਉਸ ਨੇ ਇਸ ਕਿਲ੍ਹੇ ਨੂੰ ਪੂਰੀ ਤਰ੍ਹਾਂ ਤੋੜ ਫੋੜ ਕੇ ਢਹਿ ਢੇਰੀ ਕਰ ਦਿੱਤਾ। ਜੈ ਸਿੰਘ ਤਿੰਨ ਵਾਰ ਮਾਲਵੇ ਦਾ ਗਵਰਨਰ ਥਾਪਿਆ ਗਿਆ ਸੀ। ਉਹ ਮਰਹੱਟਿਆਂ ਨੂੰ ਮਾਲਵੇ ਵਿਚ ਦਾਖ਼ਲ ਹੋਣ ਤੋਂ ਰੋਕਣ ਵਿਚ ਅਸਫਲ ਰਿਹਾ ਅਤੇ ਅਖ਼ੀਰ ਉਸ ਨੇ ਸ਼ਹਿਨਸ਼ਾਹ ਨੂੰ 1736 ਵਿਚ ਇਸ ਗੱਲ ਤੇ ਰਾਜ਼ੀ ਕਰ ਲਿਆ ਕਿ ਮਾਲਵੇ ਵਿਚ ਮਰਾਠਿਆਂ ਦੀ ਹਕੂਮਤ ਸਵੀਕਾਰ ਕਰ ਲਈ ਜਾਏ। ਇਸ ਦੇ ਬਾਅਦ ਉਹ ਆਪਣੇ ਰਾਜ ਨੂੰ ਵਾਪਸ ਮੁੜ ਆਇਆ।

ਮਾਲਵਾ ਅਤੇ ਆਗਰੇ ਜਿਹੇ ਮਹੱਤਵਪੂਰਣ ਸੂਬਿਆਂ ਦੀ ਸੂਬੇਦਾਰੀ ਕਰਨ ਦੇ ਇਲਾਵਾ, ਜੈ ਸਿੰਘ ਨੇ ਬੂੰਦੀ ਅਤੇ ਬੀਕਾਨੇਰ ਦੇ ਰਾਜਾਂ ਦੇ ਅੰਦਰੂਨੀ ਮਾਮਲਿਆਂ ਵਿਚ ਦਖ਼ਲ-ਅੰਦਾਜ਼ੀ ਕਰਕੇ ਵੀ ਆਮੇਰ ਦੇ ਪ੍ਰਭਾਵ ਨੂੰ ਵਧਾਉਣ ਦੇ ਬਹੁਤ ਜਤਨ ਕੀਤੇ ਸਨ। ਸੰਨ 1729 ਵਿਚ ਜੈ ਸਿੰਘ ਨੇ ਬੂੰਦੀ ਦੇ ਰਾਜਾ ਬੁੱਧ ਸਿੰਘ ਨੂੰ ਗੱਦੀ ਤੋਂ ਉਤਾਰ ਕੇ ਦਲੀਲ ਸਿੰਘ ਨੂੰ ਇਸ ਸ਼ਰਤ ਨਾਲ ਗੱਦੀ ਤੇ ਬਿਠਾ ਦਿੱਤਾ ਕਿ ਉਹ ਜੈਪੁਰ ਦੇ ਰਾਜਾ ਦੀ ਸਰਦਾਰੀ ਨੂੰ ਕਬੂਲ ਕਰ ਲਏਗਾ। ਕੋਈ ਵੀਹ ਸਾਲ ਤਕ (1729–48) ਬੁੱਧ ਸਿੰਘ ਅਤੇ ਉਸ ਦੇ ਲੜਕੇ ਉਮੇਦ ਸਿੰਘ ਨੇ ਜੈਪੁਰ ਵਿਰੁੱਧ ਆਪਣਾ ਸੰਘਰਸ਼ ਜਾਰੀ ਰਖਿਆ। ਆਖ਼ਰ ਉਮੇਦ ਸਿੰਘ ਆਪਣੀ ਖ਼ਾਨਦਾਨੀ ਗੱਦੀ ਪ੍ਰਾਪਤ ਕਰਨ ਵਿਚ ਸਫਲ ਹੋ ਹੀ ਗਿਆ। ਜੈ ਸਿੰਘ ਨੇ ਜੋਧਪੁਰ ਅਤੇ ਬੀਕਾਨੇਰ ਦੇ ਝਗੜੇ ਵਿਚ ਵੀ ਦਖ਼ਲ-ਅੰਦਾਜ਼ੀ ਕੀਤੀ ਸੀ, ਪਰ ਇਥੇ ਉਸ ਨੂੰ ਗੰਗਵਾਨਾ ਦੀ ਲੜਾਈ (ਮਈ 1741) ਵਿਚ ਮੂੰਹ ਤੋੜ ਹਾਰ ਖਾਣੀ ਪਈ। ਜੈ ਸਿੰਘ ਦੀ 21 ਸਤੰਬਰ, 1743 ਵਾਲੇ ਦਿਨ ਮੌਤ ਹੋ ਗਈ। "ਉਸ ਦੀ ਅਸਾਧਾਰਣ ਬੌਧਿਕ ਸੋਝੀ ਤੇ ਸਰਵੋਤਮ ਪ੍ਰਤਿਭਾ, ਰਾਜਨੀਤਿਕ ਸਿਆਣਪ, ਸਾਂਸਕ੍ਰਿਤਿਕ ਰੁਚੀ ਅਤੇ ਆਪਣੇ ਸਮੇਂ ਤੋਂ ਬਹੁਤ ਹੀ ਅਗੇਤੇ ਸਮਾਜਿਕ ਸੁਧਾਰਾਂ ਸੰਬੰਧੀ ਉਸ ਦੇ ਵਿਚਾਰ, ਜੈ ਸਿੰਘ ਦੀ ਮਹਾਨਤਾ ਦੇ ਕਾਰਨ ਸਨ"।[27]

ਆਮੇਰ ਦਾ ਜੋ ਰਾਜ ਕਿਸੇ ਵੇਲੇ ਤੀਜੇ ਦਰਜੇ ਦਾ ਇਕ ਉੱਕਾ ਹੀ ਗ਼ੈਰ-ਪ੍ਰਸਿੱਧ ਰਾਜ ਹੁੰਦਾ ਸੀ, ਉਸਨੂੰ ਭਗਵਾਨ ਦਾਸ, ਮਾਨ ਸਿੰਘ, ਮਿਰਜਾ ਰਾਜਾ ਜੈ ਸਿੰਘ ਤੇ ਸਵਾਈ ਜੈ ਸਿੰਘ ਵਰਗੇ ਅਸਾਧਾਰਣ ਸੁਯੋਗਤਾ ਵਾਲੇ ਰਾਜਿਆਂ ਨੇ, ਮੁਗ਼ਲ ਸਾਮਰਾਜ ਦੀਆਂ ਆਪਣੀਆਂ ਬਹੁ-ਮੁੱਲੀਆਂ ਸੇਵਾਵਾਂ ਦੁਆਰਾ ਸਭ ਤੋਂ ਪਹਿਲੇ ਦਰਜੇ ਦੇ ਰਾਜਾਂ ਵਿਚ ਲਿਆ ਖੜਾ ਕੀਤਾ ਸੀ। ਪਰ ਸਵਾਈ ਜੈ ਸਿੰਘ ਦੀ ਮੌਤ ਦੇ ਬਾਅਦ ਚੰਗੀ ਕਿਸਮਤ ਨੇ ਆਮੇਰ ਦੇ ਰਾਜਘਰਾਨੇ ਦਾ ਸਾਥ ਨਾ ਦਿਤਾ, ਕਿਉਂਕਿ ਉਸ ਦੇ ਜਾਂਨਸ਼ੀਨ ਬੜੇ ਕਮਜ਼ੋਰ ਤੇ ਅਯੋਗ ਸਨ ਤੇ ਉਨ੍ਹਾਂ ਨੇ ਆਪਣੇ ਅੰਦਰੂਨੀ ਝਗੜਿਆਂ ਵਿਚ ਹੀ ਆਪਣਾ ਸਤਿਆਨਾਸ ਕਰ ਲਿਆ ਸੀ।

## ਬੀਕਾਨੇਰ

ਮਾਰਵਾੜ, ਮੇਵਾੜ, ਆਮੇਰ ਅਤੇ ਅਜਮੇਰ ਨੇ ਰਾਜਸਥਾਨ ਦੇ ਇਤਿਹਾਸ ਵਿਚ ਨਿਰਣਾਇਕ ਭੂਮਿਕਾ ਨਿਭਾਈ ਸੀ। ਹੁਣ ਕੁਝ ਕੁ ਛੋਟੇ ਛੋਟੇ ਰਾਜਾਂ ਦਾ ਸੰਖੇਪ ਜਿਹਾ ਵੇਰਵਾ ਦਿਤਾ ਜਾ ਰਿਹਾ ਹੈ, ਜਿਨ੍ਹਾਂ ਵਿਚ ਬੀਕਾਨੇਰ, ਜੈਸਲਮੇਰ ਅਤੇ ਭਰਤਪੁਰ ਸ਼ਾਮਿਲ ਕੀਤੇ ਜਾ ਸਕਦੇ ਹਨ। ਕਨੌਜ ਦੇ ਰਾਜਾਂ ਜੈ ਚੰਦ ਦੀ ਸੰਨ 1194 ਵਿਚ ਮੌਤ ਹੋ ਜਾਣ ਦੇ ਬਾਅਦ ਰਾਠੌਰ ਪਰਿਵਾਰ ਦੀ ਇਕ ਸ਼ਾਖ਼ਾ ਨੇ ਮਾਰਵਾੜ ਰਾਜ ਸਥਾਪਿਤ ਕਰ ਲਿਆ ਸੀ। ਰਾਓ ਜੋਧਾ ਦੇ ਰਾਜ ਕਾਲ ਵਿਚ, ਜਿਸ ਨੇ ਕਿ ਜੋਧਪੁਰ ਸਹਿਰ ਦੀ ਬੁਨਿਆਦ ਰਖੀ ਸੀ, ਇਸ ਰਾਜ ਨੇ ਬਹੁਤ ਪ੍ਰਸਿੱਧੀ ਪ੍ਰਾਪਤ ਕੀਤੀ। ਸੰਨ 1465 ਵਿਚ ਰਾਓ ਜੋਧਾ ਦੇ ਛੋਟੇ ਲੜਕੇ ਬੀਕਾ ਨੇ ਆਪਣੀ ਅਭਿਲਾਸ਼ਾ ਪੂਰੀ ਕਰਨ ਲਈ ਉੱਸਰ ਮਾਰੂਥਲ ਵਿਚ ਆਪਣੇ ਲਈ ਇਕ ਨਵਾਂ ਰਾਜ ਕਾਇਮ ਕਰ ਲਿਆ। ਇਸ ਤਰ੍ਹਾਂ ਬੀਕਾਨੇਰ ਰਾਜ ਦੀ ਨੀਂਹ ਇਸ ਬੀਕਾ ਰਾਜਕੁਮਾਰ ਨੇ ਰਖੀ। ਸੰਨ 1485 ਵਿਚ ਬੀਕਾ ਨੇ ਕਿਲ੍ਹੇ ਦੀ ਨੀਂਹ ਰਖ ਦਿਤੀ ਤੇ ਇਸ ਦੇ ਤਿੰਨ ਸਾਲ ਬਾਅਦ ਬੀਕਾਨੇਰ ਸ਼ਹਿਰ ਦੀ ਉਸਾਰੀ ਦਾ ਕੰਮ ਸ਼ੁਰੂ ਹੋ ਗਿਆ। ਬੀਕਾ ਨੇ ਆਲੇ ਦੁਆਲੇ ਦੇ ਕਈ ਕਬੀਲਿਆਂ ਨੂੰ ਹਰਾ ਕੇ ਆਪਣੀ ਸ਼ਕਤੀ ਵਿਚ ਚੰਗਾ ਚੋਖਾ ਵਾਧਾ ਕਰ ਲਿਆ। ਜਦ ਉਸ ਦੀ ਸੰਨ 1504 ਵਿਚ ਮੌਤ ਹੋਈ ਤਾਂ ਉਸ ਦਾ ਦਬਦਬਾ ਅਜਮੇਰ, ਦਿੱਲੀ ਦੇ ਜ਼ਿਲ੍ਹੇ ਅਤੇ ਦੱਖਣ-ਪੂਰਬੀ ਪੰਜਾਬ ਦੀਆਂ ਸਰਹੱਦਾਂ ਤਕ ਫੈਲ ਚੁਕਾ ਸੀ। ਉਸਦੇ ਜਾਂਨਸ਼ੀਨ ਨੇ ਵੀ ਵਿਸਤਾਰ ਦੀ ਇਸ ਨੀਤੀ ਨੂੰ ਚਾਲੂ ਰਖਿਆ, ਪਰ ਸੰਨ 1538 ਵਿਚ ਜੋਧਪੁਰ ਦੇ ਰਾਓ ਮਾਲਦੇਵ ਨੇ ਰਾਜੇ ਜੈਤਸੀ ਨੂੰ ਹਰਾ ਕੇ ਮਾਰ ਦਿਤਾ ਤੇ ਬੀਕਾਨੇਰ ਦੇ ਕਿਲ੍ਹੇ ਤੇ ਕਬਜ਼ਾ ਕਰ ਲਿਆ। ਪਰ ਇਸ ਤਬਾਹੀ ਦੇ ਪਰਿਣਾਮ ਬਹੁਤ ਹੀ

ਅਜੀਬ ਨਿਕਲੇ, ਕਿਉਂਕਿ ਇਸੇ ਨਾਲ ਹੀ ਬੀਕਾਨੇਰ ਦੇ ਇਤਿਹਾਸ ਦੇ ਸਵਰਨ ਜੁਗ ਦਾ ਆਰੰਭ ਹੋਇਆ। ਇਸ ਹਾਰ ਦੇ ਬਾਅਦ ਬੀਕਾ ਦੇ ਜਾਂਨਸ਼ੀਨ ਜੋਧਪੁਰ ਦੇ ਰਾਜਿਆਂ ਦੇ ਵਿਰੁੱਧ ਮੁਗ਼ਲ ਦਰਬਾਰ ਨਾਲ ਜਾ ਮਿਲੇ ਤੇ ਇਸ ਤਰ੍ਹਾਂ ਉਨ੍ਹਾਂ ਨੇ ਮੁਗ਼ਲ ਸਾਮਰਾਜ ਵਿਚ ਪ੍ਰਸਿੱਧ ਸੈਨਾਪਤੀਆਂ ਅਤੇ ਸੂਬੇਦਾਰੀਆਂ ਵਿਚੋਂ ਸਰਵਸਰੇਸ਼ਠ ਪਦਵੀਆਂ ਪ੍ਰਾਪਤ ਕਰ ਲਈਆਂ। ਜੈਤਸੀ ਦੇ ਪੁੱਤਰ ਕਲਿਆਨ ਮੱਲ ਨੂੰ ਆਪਣਾ ਰਾਜ ਮੁੜ ਪ੍ਰਾਪਤ ਕਰ ਲੈਣ ਦਾ ਜਲਦੀ ਹੀ ਅਵਸਰ ਮਿਲ ਗਿਆ, ਕਿਉਂਕਿ ਮਾਲਦੇਵ ਨੇ ਸ਼ੇਰਸ਼ਾਹ ਸੂਰੀ ਦੇ ਖ਼ਿਲਾਫ਼ ਲੜਨ ਲਈ ਫ਼ੌਜਾਂ ਨੂੰ ਇਕ ਥਾਂ ਇਕੱਠਾ ਕਰਨ ਲਈ ਬੀਕਾਨੇਰ ਨੂੰ ਆਪਣੇ ਆਪ ਹੀ ਖ਼ਾਲੀ ਕਰ ਦਿਤਾ ਸੀ। ਸ਼ੇਰਸ਼ਾਹ ਸੂਰੀ ਹੱਥੋਂ ਸੰਨ 1544 ਵਿਚ ਮਾਲਦੇਵ ਦੇ ਹਾਰ ਜਾਣ ਦੇ ਬਾਅਦ ਕਲਿਆਨ ਮੱਲ ਨੂੰ ਆਪਣੇ ਰਾਜ ਦਾ ਬਾਕੀ ਹਿੱਸਾ ਪ੍ਰਾਪਤ ਕਰਨ ਵਿਚ ਵੀ ਕੋਈ ਮੁਸ਼ਕਿਲ ਪੇਸ਼ ਨਾ ਆਈ। ਉਸ ਨੇ ਸੰਨ 1570 ਵਿਚ ਰਸਮੀ ਤੌਰ ਤੇ ਅਕਬਰ ਦੀ ਅਤਾਇਤ ਕਬੂਲ ਕਰ ਕੇ ਅਤੇ ਆਪਣੇ ਭਰਾ ਦੀ ਪੁੱਤਰੀ ਦਾ ਸ਼ਹਿਨਸ਼ਾਹ ਨਾਲ ਵਿਆਹ ਕਰ ਕੇ ਆਪਣੀ ਸ਼ਕਤੀ ਨੂੰ ਹੋਰ ਵੀ ਬਹੁਤ ਜ਼ਿਆਦਾ ਵਧਾ ਲਿਆ। ਅਗਲੇ ਸਾਲ ਉਸ ਦੀ ਮੌਤ ਹੋ ਗਈ ਤੇ ਗੱਦੀ ਤੇ ਰਾਏ ਸਿੰਘ (1571-1611) ਬੈਠ ਗਿਆ। ਇਸ ਨੇ ਮੁਗ਼ਲਾਂ ਦੀ ਨੌਕਰੀ ਕਰ ਲਈ। "ਇਸ ਸੰਬੰਧ ਨਾਲ ਬੀਕਾਨੇਰ ਦੀ ਸਾਰੀ ਸਥਿਤੀ ਹੀ ਬਦਲ ਗਈ। ਜਿਸ ਰਾਜ ਵਿਚ ਸਥਿਰਤਾ ਦੀ ਕੋਈ ਥਾਂ ਨਹੀਂ ਸੀ, ਜੋ ਇਕ ਬਿਲਕੁਲ ਗਰੀਬ ਅਤੇ ਤੁੱਛ ਮਾਰੂਥਲੀ ਰਾਜ ਸੀ, ਉਹ ਹੀ ਮੁਗ਼ਲ ਸਾਮਰਾਜ ਵਿਚ ਸ਼ਾਮਿਲ ਹੋਕੇ ਇਕ ਸ਼ਕਤੀਸ਼ਾਲੀ ਰਾਜ ਬਣ ਗਿਆ। ਮਹਾਨ ਮੁਗ਼ਲ ਸ਼ਹਿਨਸ਼ਾਹਾਂ ਲਈ ਲੜੀਆਂ ਜਾਣ ਵਾਲੀਆਂ ਲੜਾਈਆਂ ਵਿਚ ਰਾਠੌਰਾਂ ਦੇ ਖ਼ੂਨ ਦਾ ਮੁੱਲ ਦੇ ਕੇ ਮਾਰੂਰਾਜ ਇਕ ਧਨੀਰਾਜ, ਐਸ਼ੋ-ਇਸ਼ਰਤ ਨਾਲ ਭਰਪੂਰ, ਕਲਾ ਅਤੇ ਸਭਿਆਚਾਰ ਦਾ ਇਕ ਭੰਡਾਰ ਬਣ ਗਿਆ।"[28] ਰਾਏ ਸਿੰਘ ਅਕਬਰ ਦੇ ਦਰਬਾਰ ਵਿਚ ਸਭ ਤੋਂ ਵਧ ਪ੍ਰਭਾਵਸ਼ਾਲੀ ਰਾਜਪੂਤ ਰਾਜਾ ਸੀ, ਉਹ ਸ਼ਹਿਜ਼ਾਦਾ ਸਲੀਮ ਦਾ ਸੁਸਰ (ਸਲੀਮ ਬਾਅਦ ਵਿਚ ਜਹਾਂਗੀਰ ਬਣਿਆ) ਤੇ ਸ਼ਹਿਜ਼ਾਦਾ ਦਾਨੀਆਲ ਦਾ ਸਲਾਹਕਾਰ ਸੀ। ਉਹ ਕੇਵਲ ਬੀਕਾਨੇਰ, ਪੰਜਾਬ ਦੇ ਕੁਝ ਭਾਗਾਂ ਅਤੇ ਜੈਸਲਮੇਰ ਤੇ ਹੀ ਹਕੂਮਤ ਨਹੀਂ ਸੀ ਕਰਦਾ, ਸਗੋਂ ਮੁਗ਼ਲ ਰਾਜ ਦੇ ਇਕ ਸੂਬੇਦਾਰ ਅਤੇ ਜਾਗੀਰਦਾਰ ਦੀ ਹੈਸੀਅਤ ਵਿਚ ਉਸ ਨੇ ਜੋਧਪੁਰ (1572-82), ਖ਼ਾਨਦੇਸ਼ ਅਤੇ ਅੱਗੇ ਗੁਜਰਾਤ ਤੇ ਮਹਾਰਾਸ਼ਟਰ ਉੱਤੇ (1593 ਦੇ ਬਾਅਦ) ਵੀ ਹਕੂਮਤ ਕੀਤੀ। ਉਸ ਦੀ ਸਰਪ੍ਰਸਤੀ ਹੇਠ ਬੀਕਾਨੇਰ ਇਕ ਬਹੁਤ ਖ਼ੁਸ਼ਹਾਲ ਸ਼ਹਿਰ ਬਣ ਗਿਆ। ਉਸ ਦੁਆਰਾ ਸੰਨ 1588-92 ਵਿਚ ਨਿਰਮਿਤ ਵਿਰਾਟ ਕਿਲ੍ਹਾ ਅੱਜ ਵੀ ਇਕ ਆਲੀਸ਼ਾਨ ਇਮਾਰਤ ਦੇ ਰੂਪ ਵਿਚ ਖੜਾ ਹੈ।

# ਜੈਸਲਮੇਰ

ਜੈਸਲਮੇਰ ਰਾਜਸਥਾਨ ਦੇ ਰੇਗਿਸਤਾਨ ਵਿਚ ਇਕ ਨਖ਼ਲਿਸਤਾਨ ਹੈ। ਇਸ ਦੇ ਮਹੱਤਵ ਦਾ ਕਾਰਨ ਇਹ ਹੈ ਕਿ ਇਹ ਅਜਿਹੇ, ਕਿਸੇ ਵੇਲੇ ਦੇ ਮਹੱਤਵਪੂਰਣ, ਰਸਤੇ ਉੱਤੇ ਸਥਿਤ ਹੈ ਜੋ ਜੋਧਪੁਰ ਤੋਂ ਲੈ ਕੇ ਫ਼ਾਲੋਦੀ ਅਤੇ ਪੋਕਰਨ ਹੁੰਦਾ ਹੋਇਆ ਸਿੰਧ ਦੇ ਪ੍ਰਸਿੱਧ ਵਪਾਰ ਕੇਂਦਰ ਰੋਹੜੀ ਤਕ ਜਾਂਦਾ ਸੀ ਤੇ ਜਿਥੋਂ ਅਫ਼ਗਾਨਿਸਤਾਨ ਤੇ ਕੰਧਾਰ ਵਾਸਤੇ ਕਾਫ਼ਲੇ ਜਾਂਦੇ ਸਨ। ਥਾਰ ਦੇ ਰੇਗਿਸਤਾਨੀ ਇਲਾਕੇ ਦੇ ਖ਼ਾਨਾਬਦੋਸ਼ ਕਬੀਲੇ ਆਪਣਾ ਸਾਰਾ ਲੈਣ ਦੇਣ ਇਸੇ ਥਾਂ ਹੀ ਕਰਦੇ ਸਨ। ਜੈਸਲਮੇਰ ਮਾਰਵਾੜ ਨੂੰ ਜਾਣ ਵਾਲੇ ਰਸਤੇ ਵਿਚ ਇਕ ਅਜਿਹਾ ਕਿਲ੍ਹਾ ਸੀ ਜਿਸ ਨੂੰ ਫ਼ਤਹਿ ਕਰਨਾ ਕੋਈ ਆਸਾਨ ਕੰਮ ਨਹੀਂ ਸੀ। ਨਾਲ ਹੀ ਜੈਸਲਮੇਰ ਮੁਸਲਮਾਨਾਂ ਦੇ ਹਮਲਿਆਂ ਦੇ ਜ਼ਮਾਨੇ ਵਿਚ ਹਿੰਦੂਆਂ ਦਾ ਸ਼ਰਨਦਾਤਾ ਵੀ ਸੀ ਤੇ ਇਹ ਸ਼ਹਿਰ ਕੋਈ ਇਕ ਹਜ਼ਾਰ ਸਾਲ ਤਕ ਬਹੁਤ ਹੀ ਵੱਡੇ, ਪਰ ਵਿਰਲੀ ਆਬਾਦੀ ਵਾਲੇ ਰਾਜਪੂਤ ਰਾਜ ਦੀ ਰਾਜਧਾਨੀ ਵੀ ਰਿਹਾ।

ਇਸ ਰਾਜ ਨੂੰ ਭਾਟੀਆ ਜਾਤੀ ਦੇ ਲੋਕਾਂ ਨੇ ਸਥਾਪਿਤ ਕੀਤਾ ਸੀ, ਜਿਨ੍ਹਾਂ ਨੂੰ ਅਰਬਾਂ ਦੇ ਦਬਾਓ ਕਾਰਨ ਸਿੰਧ ਨਦੀ ਦੇ ਉਸ ਪਾਰੋਂ ਨੱਸ ਕੇ ਸਤਵੀਂ ਤੋਂ ਨਾਵੀਂ ਸਦੀ ਦੇ ਦਰਮਿਆਨ ਇਧਰ ਬਹਾਵਲਪੁਰ ਅਤੇ ਖ਼ੈਰਪੁਰ ਦੇ ਇਲਾਕਿਆਂ ਵਿਚ ਆ ਵੱਸਣਾ ਪਿਆ ਸੀ। ਦਸਵੀਂ ਸਦੀ ਵਿਚ ਇਨ੍ਹਾਂ ਨੇ ਜੈਸਲਮੇਰ ਤੋਂ 24 ਕਿਲੋਮੀਟਰ ਪੱਛਮ ਵਲ ਸਥਿਤ ਲੂਡਰਵਾ ਲੋਢਾ ਪਰਮਾਰਾਂ ਤੋਂ ਖੋਹ ਲਿਆ, ਜੋ ਸ਼ਾਇਦ ਕਨੌਜ ਦੇ ਪ੍ਰਤਿਹਾਰਾਂ ਦੇ ਲਗਾਨਦਾਰ ਸਨ, ਤੇ ਇਸ ਤਰ੍ਹਾਂ ਆਪਣੀ ਸ਼ਕਤੀ ਸਥਾਪਿਤ ਕਰ ਲਈ। ਇਹ ਮਹੱਤਵਪੂਰਣ ਵਿਜੇ ਪ੍ਰਤਿਹਾਰਾਂ ਦੇ ਰਾਜ ਦੇ ਬਿਖਰ ਜਾਣ ਕਾਰਨ ਸੰਭਵ ਹੋਈ ਸੀ। ਲੂਡਰਵਾ ਦਾ ਸ਼ਹਿਰ ਵੈਸੇ ਤਾਂ ਬਹੁਤ ਵੱਡਾ ਸ਼ਹਿਰ ਸੀ, ਤੇ ਇਸ ਦੇ 12 ਦਰਵਾਜ਼ੇ ਸਨ, ਪਰ ਰੱਖਿਆ ਦੇ ਪੱਖੋਂ ਇਹ ਯੋਗ ਥਾਂ ਤੇ ਸਥਿਤ ਨਹੀਂ ਸੀ। ਇਸ ਲਈ ਜੈਸਲ ਨੇ ਇਕ ਅੱਛੀ ਜਗ੍ਹਾ ਦੀ ਤਲਾਸ਼ ਕਰਕੇ ਸੰਨ 1156 ਵਿਚ ਜੈਸਲਮੇਰ ਦੇ ਕਿਲ੍ਹੇ ਅਤੇ ਸ਼ਹਿਰ ਦੀ ਨੀਂਹ ਰੱਖੀ। ਕਈ ਸੌ ਸਾਲ ਤਕ ਇਹ ਰਾਜ ਇਕ ਛੋਟਾ ਜਿਹਾ ਰਾਜ ਹੀ ਰਿਹਾ ਤੇ ਮਾਰਵਾੜ ਦੇ ਉਪਜਾਊ ਇਲਾਕੇ ਵਲ ਵਧਣ ਦੇ ਜਤਨ ਕਰਦਾ ਰਿਹਾ। ਪਰ ਨਾਲ ਹੀ ਮੁਸਲਮਾਨਾਂ ਵਿਰੁੱਧ ਹਿੰਦੂਆਂ ਦੀ ਰੱਖਿਆ ਵੀ ਕਰਦਾ ਰਿਹਾ। ਭਾਟੀਆਂ ਦੀ ਲੁੱਟ ਮਾਰ ਤੋਂ ਅਲਾਉੱਦੀਨ ਖ਼ਿਲਜੀ ਇੰਨਾ ਤੰਗ ਆ ਗਿਆ ਕਿ ਉਸ ਨੇ ਇਨ੍ਹਾਂ ਲੋਕਾਂ ਨੂੰ ਸਬਕ ਸਿਖਾਣ ਦੀ ਠਾਣ ਲਈ। ਉਸ ਦੀਆਂ ਫ਼ੌਜਾਂ ਨੇ ਜੈਸਲਮੇਰ ਦੇ ਸ਼ਹਿਰ ਅਤੇ ਕਿਲ੍ਹੇ ਉੱਤੇ ਕਬਜ਼ਾ ਕਰਕੇ ਇਨ੍ਹਾਂ ਨੂੰ ਖ਼ੂਬ

ਲੁੱਟਿਆ ਤੇ ਇਹ ਇਸ ਤਰ੍ਹਾਂ ਕੁਝ ਸਮਾਂ ਉਜਾੜ ਹੀ ਪਏ ਰਹੇ। ਸੋਲ੍ਹਵੀਂ ਸਦੀ ਦੇ ਆਰੰਭ ਵਿਚ ਜੈਸਲਮੇਰ ਨੂੰ ਜੋਧਪੁਰ ਦੇ ਰਾਜਾ ਮਾਲਦੇਵ ਤੋਂ ਡਰ ਪੈਦਾ ਹੋ ਗਿਆ, ਪਰ ਰਾਵਲ ਸਿੰਧ ਦੇ ਹਾਕਮਾਂ ਤੋਂ ਸਹਾਇਤਾ ਪ੍ਰਾਪਤ ਕਰਨ ਵਿਚ ਕਾਮਯਾਬ ਹੋ ਗਏ। ਜੈਸਲਮੇਰ ਦੀ ਕਿਸਮਤ ਵਿਚ ਅਸਲ ਮੋੜ ਉਸ ਵੇਲੇ ਆਇਆ, ਜਦ ਸੰਨ 1570 ਵਿਚ ਹਰ ਰਾਏ ਨੇ ਅਕਬਰ ਦੀ ਅਧੀਨਗੀ ਪ੍ਰਵਾਨ ਕਰ ਲਈ ਤੇ ਆਪਣੀ ਲੜਕੀ ਦੀ ਉਸ ਨਾਲ ਸ਼ਾਦੀ ਕਰ ਦਿੱਤੀ। ਉਸ ਦਾ ਲੜਕਾ ਭੀਮ ਇਕ ਸ਼ਾਹੀ ਅਫ਼ਸਰ ਬਣ ਗਿਆ। ਕਲਿਆਨਦਾਸ (1626-51), ਸਾਬਲ ਸਿੰਘ (1651-61) ਅਤੇ ਅਮਰ ਸਿੰਘ (1661-1712) ਦੇ ਰਾਜ ਸਮੇਂ ਜੈਸਲਮੇਰ ਮਹੱਤਵਪੂਰਣ ਰਾਜਪੂਤ ਰਾਜਾਂ ਵਿਚ ਗਿਣਿਆ ਜਾਂਦਾ ਸੀ ਤੇ ਫ਼ਾਲੋਦੀ ਤੋਂ ਲੈ ਕੇ ਬਹਾਵਲਪੁਰ ਤਕ ਦਾ ਸਾਰਾ ਦੱਖਣੀ ਥਾਰ ਦਾ ਇਲਾਕਾ ਇਸ ਰਾਜ ਵਿਚ ਸ਼ਾਮਿਲ ਸੀ। ਪਰ ਅਠਾਰ੍ਹਵੀਂ ਸਦੀ ਦੇ ਆਰੰਭ ਵਿਚ ਜਸਵੰਤ ਸਿੰਘ ਅਤੇ ਅਭੈ ਸਿੰਘ ਦੇ ਰਾਜ ਕਾਲ ਵਿਚ ਕੁਝ ਮਹੱਤਵਪੂਰਣ ਇਲਾਕੇ ਇਸ ਰਾਜ ਤੋਂ ਖੁੱਸ ਗਏ। ਮੂਲਰਾਜ ਦੂਜਾ (1762-1820) ਇਕ ਕਮਜ਼ੋਰ ਤੇ ਅਯੋਗ ਹਾਕਮ ਸੀ। ਜੈਸਲਮੇਰ ਨੂੰ ਇਸ ਰਾਜੇ ਦੇ ਕੁਸ਼ਾਸਨ ਕਾਰਨ ਬਹੁਤ ਨੁਕਸਾਨ ਉਠਾਣਾ ਪਿਆ। ਇਸ ਕੁਸ਼ਾਸਨੀ ਕਾਲ ਦਾ ਅੰਤ ਉਦੋਂ ਹੀ ਹੋਇਆ ਜਦ 1818 ਵਿਚ ਭਾਰਤ ਦੀ ਅੰਗਰੇਜ਼ੀ ਸਰਕਾਰ ਨੇ, ਇਕ ਸੰਧੀ ਅਧੀਨ ਇਸ ਰਾਜ ਨੂੰ ਆਪਣੇ ਅਧੀਨ ਕਰ ਲਿਆ।

## ਭਰਤਪੁਰ

ਔਰੰਗਜ਼ੇਬ ਦੇ ਰਾਜ ਕਾਲ ਦੇ ਅੰਤ ਦੇ ਨੇੜੇ ਤੇੜੇ ਭਰਤਪੁਰ ਦੇ ਆਲੇ ਦੁਆਲੇ ਦੇ ਮਜ਼ਬੂਤ ਜਾਟਾਂ ਨੇ ਸਿਰ ਚੁਕਿਆ ਤੇ ਰਾਜਾ ਰਾਮ ਦੀ ਅਗਵਾਈ ਹੇਠ ਇਨ੍ਹਾਂ ਦਾ ਮਹੱਤਵ ਵਧ ਗਿਆ। ਰਾਜਾ ਰਾਮ ਨੇ ਜਾਟਾਂ ਨੂੰ ਲੁਟੇਰੇ ਗਰੋਹ ਦੇ ਰੂਪ ਵਿਚ ਸੰਗਠਿਤ ਕੀਤਾ ਸੀ। ਦਿੱਲੀ ਤੋਂ ਆਗਰਾ ਹੁੰਦੀ ਹੋਈ ਧੌਲਪੁਰ ਤੇ ਫਿਰ ਮਾਲਵੇ ਵਿਚੋਂ ਲੰਘਦੀ ਦੱਖਣ ਨੂੰ ਜਾਣ ਵਾਲੀ ਵੱਡੀ ਜਰਨੈਲੀ ਸੜਕ ਇਨ੍ਹਾਂ ਜਾਟਾਂ ਦੇ ਇਲਾਕੇ ਵਿਚੋਂ ਲੰਘਦੀ ਸੀ। ਇਸ ਲਈ ਜਾਟਾਂ ਨੂੰ ਕਾਫ਼ਲੇ ਲੁੱਟਣ ਦੇ ਮੌਕੇ ਆਮ ਮਿਲਦੇ ਰਹਿੰਦੇ ਸਨ। ਇਸ ਨਾਲ ਰਾਜਾ ਰਾਮ ਦਾ ਹੌਸਲਾ ਵਧ ਗਿਆ ਤੇ ਇਥੋਂ ਤਕ ਕਿ ਉਸ ਨੇ ਸਿਕੰਦਰਾ ਦਾ ਅਕਬਰ ਦਾ ਮਕਬਰਾ ਵੀ ਲੁੱਟ ਲਿਆ। ਜਾਟਾਂ ਦੀ ਸ਼ਕਤੀ ਵਿਚ ਇਕਦਮ ਹੀ ਵਾਧਾ ਹੋ ਜਾਣ ਨਾਲ ਔਰੰਗਜ਼ੇਬ ਨੂੰ ਚਿੰਤਾ ਹੋ ਗਈ ਤੇ ਉਸ ਨੇ ਇਨ੍ਹਾਂ ਨੂੰ ਕੁਚਲ ਦੇਣ ਦਾ ਨਿਸਚਾ ਕਰ ਲਿਆ। ਸੰਨ 1688 ਵਿਚ ਉਸ ਨੇ ਆਪਣੇ ਪੋਤੇ ਬੇਦਾਰ

ਬਖ਼ਤ ਨੂੰ ਜਾਟਾਂ ਵਿਰੁਧ ਕੀਤੀ ਜਾਣ ਵਾਲੀ ਕਾਰਵਾਈ ਦਾ ਸੈਨਾਪਤੀ ਨਿਯੁਕਤ ਕੀਤਾ। ਉਸ ਦੀ ਸਹਾਇਤਾ ਲਈ ਆਮੇਰ ਦੇ ਰਾਜਾ ਬਿਸ਼ਨ ਸਿੰਘ ਕਛਵਾਹਾ ਨੂੰ ਮਥੁਰਾ ਦੀ ਸੈਨਾ ਦਾ ਕਮਾਂਡਰ ਬਣਾ ਕੇ ਉਸ ਦੇ ਨਾਲ ਭੇਜ ਦਿਤਾ। ਜਾਟਾਂ ਦੇ ਦੋਨਾਂ ਜ਼ਬਰਦਸਤ ਗੜ੍ਹਾਂ, ਸਿੰਸਾਣੀ ਅਤੇ ਸੋਗਰ ਉਤੇ ਕਬਜ਼ਾ ਕਰ ਲਿਆ ਗਿਆ ਤੇ ਕੁਝ ਸਮੇਂ ਤਕ ਜਾਟ ਸਰਦਾਰਾਂ ਨੂੰ ਲੁੱਕ ਛੁੱਪ ਕੇ ਦਿਨ ਗੁਜ਼ਾਰਨ ਲਈ ਮਜਬੂਰ ਕਰ ਦਿਤਾ। ਪਰ ਰਾਜਾ ਰਾਮ ਦੇ ਭਤੀਜੇ ਚੂੜਾਮਾਨ ਦੀ ਸ਼ਕਤੀਸ਼ਾਲੀ ਅਗਵਾਈ ਹੇਠ ਜਾਟਾਂ ਨੇ ਥੋੜੀ ਦੇਰ ਬਾਅਦ ਹੀ ਮੁੜ ਸਿਰ ਉਠਾਣਾ ਸ਼ੁਰੂ ਕਰ ਦਿਤਾ। ਚੂੜਾਮਾਨ ਬਹੁਤ ਵੱਡੀ ਸੰਗਠਣ-ਸ਼ਕਤੀ ਦਾ ਮਾਲਕ ਸੀ। ਇਸ ਲਈ ਉਸ ਨੇ ਆਪਣੀ ਦੌਲਤ ਅਤੇ ਸ਼ਕਤੀ ਵਿਚ ਜਲਦੀ ਹੀ ਵਾਧਾ ਕਰ ਲਿਆ। ਸ਼ਹਿਨਸ਼ਾਹ ਬਹਾਦੁਰ ਸ਼ਾਹ ਨੇ ਉਸ ਨੂੰ ਇਕ ਅਹੁਦਾ ਦੇ ਕੇ ਆਪਣੇ ਵਲ ਕਰ ਲਿਆ ਤੇ ਉਸ ਨੂੰ ਆਪਣੇ ਵਲੋਂ ਲੜਾਈਆਂ ਲੜਨ ਲਈ ਭੇਜ ਦਿਤਾ। ਪਰ ਉਸ ਨੂੰ ਇਹ ਰੋਲ ਰਾਸ ਨਾ ਆਇਆ ਤੇ ਉਸ ਨੇ ਮੁੜ ਜਲਦੀ ਹੀ ਨਵੇਂ ਸਿਰਿਓਂ ਲੁੱਟਮਾਰ ਕਰਨੀ ਸ਼ੁਰੂ ਕਰ ਦਿਤੀ। ਦਿੱਲੀ ਦੀ ਸਰਕਾਰ ਨੇ ਉਸ ਨੂੰ ਦਬਾਉਣ ਦਾ ਨਿਸਚਾ ਕਰ ਲਿਆ ਤੇ ਉਸ ਵਿਰੁਧ ਕੀਤੀ ਜਾਣ ਵਾਲੀ ਕਾਰਵਾਈ ਦਾ ਸਵਾਈ ਜੈ ਸਿੰਘ ਨੂੰ ਕਮਾਂਡਰ ਨਿਯੁਕਤ ਕਰ ਦਿਤਾ। ਸਵਾਈ ਜੈ ਸਿੰਘ ਨੇ ਚੂੜਾਮਾਨ ਨੂੰ ਨਵੰਬਰ 1716 ਵਿਚ ਉਸ ਦੇ ਨਵੇਂ ਕਿਲ੍ਹੇ ਥੂਨ ਵਿਚ ਘੇਰ ਲਿਆ। ਇਹ ਨਾਕਾਬੰਦੀ ਕੋਈ ਡੇਢ ਸਾਲ ਤਕ ਚਲੀ। ਚੂੜਾਮਾਨ ਨੇ ਪੰਜਾਹ ਲੱਖ ਰੁਪਏ ਦਾ ਨਜ਼ਰਾਨਾ ਦੇਣਾ ਮੰਨ ਕੇ ਹਥਿਆਰ ਸੁੱਟ ਦਿਤੇ। ਪਰ ਛੇ ਸਾਲ ਬਾਅਦ ਚੂੜਾਮਾਨ ਦੀ ਲੁੱਟਮਾਰ ਫਿਰ ਸ਼ੁਰੂ ਹੋ ਜਾਣ ਉਤੇ ਸਵਾਈ ਜੈ ਸਿੰਘ (ਆਗਰੇ ਦਾ ਸੂਬੇਦਾਰ) ਨੇ ਥੂਨ ਨੂੰ ਮੁੜ ਘੇਰ ਲਿਆ। ਘਰੇਲੂ ਝਗੜੇ ਕਾਰਨ ਚੂੜਾਮਾਨ ਦੇ ਭਤੀਜੇ ਬਦਨ ਸਿੰਘ ਨੇ ਸਵਾਈ ਜੈ ਸਿੰਘ ਦੀ ਸਹਾਇਤਾ ਕੀਤੀ। ਚੂੜਾਮਾਨ ਦਾ ਆਪਣੇ ਪੁੱਤਰ ਮੁਖਮ ਸਿੰਘ ਨਾਲ ਵੀ ਝਗੜਾ ਹੋ ਗਿਆ ਤੇ ਉਸ ਨੇ ਖ਼ੁਦ ਹੀ ਜ਼ਹਿਰ ਖਾ ਕੇ ਆਤਮ ਹੱਤਿਆ ਕਰ ਲਈ। ਮੁਖਮ ਸਿੰਘ ਥੂਨ ਦੇ ਕਿਲ੍ਹੇ ਨੂੰ ਛੱਡ ਕੇ ਨਸ ਗਿਆ। ਬਦਨ ਸਿੰਘ ਨੇ ਦਿੱਲੀ ਦੀ ਹਕੂਮਤ ਨੂੰ ਬਾਕਾਇਦਾ ਨਜ਼ਰਾਨਾ ਦੇਣਾ ਕਬੂਲ ਕਰ ਲਿਆ, ਜਿਸ ਦੇ ਬਦਲੇ ਉਸਨੂੰ ਡੀਗ ਦਾ ਰਾਜਾ ਮੰਨ ਲਿਆ ਗਿਆ। ਇਸੇ ਡੀਗ ਵਿਚ ਹੀ ਬਦਨ ਸਿੰਘ ਨ ਭਰਤਪੁਰ ਦੇ ਜਾਟ ਰਾਜ ਦੀ ਨੀਂਹ ਰਖੀ ਸੀ।

ਡਾਕਟਰ ਜਾਦੂਨਾਥ ਸਰਕਾਰ ਨੇ ਲਿਖਿਆ ਹੈ ਕਿ ਅਠਾਰ੍ਹਵੀਂ ਸਦੀ ਦੇ ਅੱਧ ਤਕ "ਕਿਧਰੇ ਵੀ ਕੋਈ ਜਾਟ ਰਾਜ ਨਹੀਂ ਸੀ, ਰਾਜਨੀਤਿਕ ਰੂਪ ਵਿਚ ਸੰਗਠਿਤ ਕੋਈ ਜਾਟ ਕੌਮ ਨਹੀਂ ਸੀ, ਤੇ ਨਾ ਹੀ ਕੋਈ ਅਜਿਹਾ ਜਾਟ ਰਾਜਾ ਸੀ, ਜਿਸ ਨੂੰ ਪਿੰਡਾਂ ਦੇ ਮੁਖੀਆ ਤੋਂ ਅਲਗ ਤੇ ਉਨ੍ਹਾ ਤੋਂ ਉੱਚਾ ਜਾਂ ਸਭ ਬਰਾਬਰ ਦੇ ਮੁਖੀਆਂ ਦਾ ਸਰਦਾਰ ਹੀ ਮੰਨਿਆ ਜਾ ਜਕਦਾ। ਕੇਵਲ ਇਕ ਲੁਟੇਰਾ ਸਰਦਾਰ ਹੀ ਸੀ, ਜਿਸ ਦੀ ਸਫਲਤਾ

ਕਾਰਨ ਉਸ ਦੀ ਆਪਣੀ ਸਮਾਜਿਕ ਹੈਸੀਅਤ ਵਾਲੇ ਦੂਜੇ ਮੁਖੀਆ ਲੋਕ ਡਾਕੇ ਮਾਰਨ ਤੇ ਲੁੱਟ ਦਾ ਮਾਲ ਵੰਡਣ ਦੇ ਮਨੋਰਥ ਨਾਲ, ਉਸ ਦੇ ਝੰਡੇ ਹੇਠ ਇਕੱਠੇ ਹੋ ਗਏ ਸਨ।''[29] ਪਰ ਬਦਨ ਸਿੰਘ ਨੇ ਜਾਟਾਂ ਦੇ ਖਿੰਡੇ-ਪੁੰਡੇ ਗਰੋਹਾਂ ਨੂੰ ਸੰਗਠਿਤ ਕਰ ਕੇ "ਆਪਣੀ ਲਾਮਿਸਾਲ ਹੁਸ਼ਿਆਰੀ, ਅਪਾਰ ਧੀਰਜ ਤੇ ਕਈ ਤਰ੍ਹਾਂ ਦੇ ਹੋਰ ਉਪਾਵਾਂ ਦੀ ਚੋਣਵੀਂ ਵਰਤੋਂ ਕਰਨ ਦੀ ਆਪਣੀ ਬੁਧੀਮਾਨੀ'' ਦੇ ਬਲ ਤੇ ਨਾਲ ਹੀ ਕੁਝ ਜਾਟ ਪਰਿਵਾਰਾਂ ਨਾਲ ਵਿਵਾਹ-ਸੰਬੰਧ ਸਥਾਪਿਤ ਕਰ ਕੇ, ਲਭ ਪਗ ਸਮੁੱਚੇ ਆਗਰੇ ਅਤੇ ਮਥੁਰਾ ਦੇ ਜ਼ਿਲ੍ਹਿਆਂ ਉਤੇ ਆਪਣੀ ਹਕੂਮਤ ਜਮਾ ਲਈ। ਬਦਨ ਸਿੰਘ ਦੀ 7 ਜੂਨ, 1756 ਨੂੰ ਮੌਤ ਹੋ ਗਈ ਤੇ ਗੱਦੀ ਉਤੇ ਉਸ ਦਾ ਮੁਤਬੰਨਾ ਸੂਰਜ ਮੱਲ ਬੈਠਾ, ਜਿਸ ਨੇ ਜਾਟ ਸ਼ਕਤੀ ਨੂੰ ਆਪਣੇ ਪੂਰੇ ਜੋਬਨ ਉਤੇ ਲੈ ਆਂਦਾ। ਆਪਣੀ 'ਰਾਜਨੀਤਿਕ ਸੂਝ, ਧੀਰ-ਮਤਿ ਤੇ ਸਪੱਸ਼ਟ ਦ੍ਰਿਸ਼ਟੀ ਦੇ ਕਾਰਨ ਉਸ ਨੇ ਆਪਣਾ ਅਧਿਕਾਰ ਆਗਰਾ, ਧੌਲਪੁਰ, ਮੈਨਪੁਰੀ, ਹਾਥਰਸ, ਅਲੀਗੜ੍ਹ, ਇਟਾਵਾ, ਮੇਰਠ, ਰੋਹਤਕ, ਫ਼ਰਖ਼ ਨਗਰ, ਮੇਵਾਤ, ਰੇਵਾੜੀ, ਗੁੜਗਾਵਾਂ ਅਤੇ ਮਥੁਰਾ ਦੇ ਜ਼ਿਲ੍ਹਿਆਂ ਉਤੇ ਜਮਾ ਲਿਆ। ਸੂਰਜ ਮੱਲ ਜਿਹਾ ਮਹਾਯੋਧਾ ਅਤੇ ਕੁਸ਼ਲ ਨੀਤੀਵਾਨ ਅੱਜ ਤਕ ਜਾਟਾਂ 'ਚ ਹੋਰ ਕੋਈ ਨਹੀਂ ਹੋਇਆ। 25 ਦਸੰਬਰ, 1763 ਨੂੰ ਉਸ ਦੀ ਮੌਤ ਹੋ ਗਈ ਤੇ ਗੱਦੀ ਉਤੇ ਉਸ ਦਾ ਜੇਠਾ ਪੁੱਤਰ ਜਵਾਹਰ ਸਿੰਘ ਬੈਠਾ। ਜਵਾਹਰ ਸਿੰਘ ਬਹਾਦਰ ਤਾਂ ਸੀ, ਪਰ ਆਪਣੇ ਪਿਤਾ ਵਾਂਗ ਯੋਗ ਨਹੀਂ ਸੀ। ਉਸ ਨੇ ਥੋੜੀ ਦੇਰ ਹੀ ਰਾਜ ਕੀਤਾ ਤੇ ਉਸ ਸਮੇਂ ਦੌਰਾਨ ਜਾਟ ਸ਼ਕਤੀ ਦੇ ਸੰਗਠਣ ਵਿਚ ਲਗਾ ਰਿਹਾ। ਉਸ ਨੂੰ ਸੰਨ 1768 ਵਿਚ ਕਤਲ ਕਰ ਦਿਤਾ ਗਿਆ। ਜਵਾਹਰ ਸਿੰਘ ਦੀ ਮੌਤ ਦੇ ਨਾਲ ਹੀ ਜਾਟ ਸ਼ਕਤੀ ਦਾ ਪਤਨ ਸ਼ੁਰੂ ਹੋ ਗਿਆ। ਘਰੋਗੀ ਝਗੜਿਆਂ, ਮਰਾਠਿਆਂ ਦੀ ਵਧ ਰਹੀ ਸ਼ਕਤੀ ਤੇ ਸ਼ਕਤੀਸ਼ਾਲੀ ਵਿਰੋਧੀ—ਅਲਵਰ ਦੀ ਇਕ ਨਵੀਂ ਰਾਜਪੂਤ ਰਿਆਸਤ ਦੇ ਇਕ ਸਰਦਾਰ—ਦੇ ਪੈਦਾ ਹੋ ਜਾਣ ਕਾਰਨ ਜਾਟਾਂ ਦਾ ਇਹ ਪਤਨ ਹੋਰ ਵੀ ਤੇਜ਼ੀ ਨਾਲ ਹੋਣ ਲਗ ਪਿਆ ਤੇ ਸੰਨ 1775 ਵਿਚ ਭਰਤਪੁਰ ਦੀਆਂ ਫ਼ੌਜਾਂ ਨੇ ਅਲਵਰ ਦਾ ਕਿਲ੍ਹਾ ਅਲਵਰ ਦੇ ਰਾਜੇ ਹਵਾਲੇ ਕਰ ਦਿਤਾ।

ਉਨ੍ਹੀਵੀਂ ਸਦੀ ਦੇ ਆਰੰਭ ਦੇ ਸਾਲਾਂ ਵਿਚ ਮਰਾਠਿਆਂ ਅਤੇ ਅੰਗਰੇਜ਼ਾਂ ਦਰਮਿਆਨ ਸ਼ਕਤੀ-ਸੰਘਰਸ਼ ਚਲਦਾ ਰਿਹਾ। ਭਰਤਪੁਰ ਦੇ ਰਾਜਾ ਰਣਜੀਤ ਸਿੰਘ ਨੇ ਸੰਨ 1803 ਵਿਚ ਹਮਲੇ ਅਤੇ ਸੁਰੱਖਿਆ ਦੇ ਦੋਨਾਂ ਪੱਖਾਂ ਵਾਲੀ ਇਕ ਸੰਧੀ ਕਰ ਲਈ। ਭਰਤਪੁਰ ਦੀ ਇਕ ਫ਼ੌਜੀ ਟੁਕੜੀ ਨੇ ਆਗਰੇ ਉਤੇ ਕਬਜ਼ਾ ਕਰਨ ਵਿਚ ਸਹਾਇਤਾ ਕੀਤੀ ਅਤੇ ਲਸਵਾੜੀ ਦੀ ਲੜਾਈ ਵਿਚ ਹਿੱਸਾ ਲਿਆ, ਪਰ ਸੰਨ 1804 ਵਿਚ ਰਣਜੀਤ ਸਿੰਘ ਨੇ ਜਸਵੰਤ ਰਾਓ ਹੋਲਕਰ ਦਾ ਸਾਥ ਦਿਤਾ। ਨਵੰਬਰ 1804 ਵਿਚ ਹੋਲਕਰ ਦੀ ਹਾਰੀ ਹੋਈ ਫ਼ੌਜ ਦਾ ਡੀਗ ਦੇ ਕਿਲ੍ਹੇ ਤਕ ਪਿੱਛਾ ਕੀਤਾ ਗਿਆ, ਜਿਸ 'ਤੇ ਘੇਰਾਬੰਦੀ ਕਰ ਕੇ

23 ਦਸੰਬਰ, 1804 ਵਾਲੇ ਦਿਨ ਇਕ ਅਚਾਨਕ ਹਮਲੇ ਬਾਅਦ ਕਬਜ਼ਾ ਕਰ ਲਿਆ ਗਿਆ। ਇਸ ਦੇ ਬਾਅਦ ਭਰਤਪੁਰ ਦੀ ਪ੍ਰਸਿੱਧ ਘੇਰਾਬੰਦੀ (3 ਜਨਵਰੀ, 1805 ਤੋਂ 22 ਫ਼ਰਵਰੀ, 1805 ਤਕ) ਸ਼ੁਰੂ ਹੋ ਗਈ। ਇਸ ਕਿਲ੍ਹੇ ਉੱਤੇ ਚਾਰ ਵਾਰ ਬੜੇ ਜ਼ੋਰ ਦੇ ਹਮਲੇ ਕੀਤੇ ਗਏ, ਪਰ ਫਿਰ ਵੀ ਕਿਲ੍ਹੇ ਤੇ ਕਬਜ਼ਾ ਨਾ ਕੀਤਾ ਜਾ ਸਕਿਆ। ਪਰ ਉਸ ਕਿਲ੍ਹੇ ਤੇ ਕਬਜ਼ਾ ਨਾ ਕਰ ਸਕਣ ਕਾਰਨ ਲਾਰਡ ਲੇਕ ਦੇ ਮਾਨ ਨੂੰ ਜੋ ਧੱਕਾ ਵੱਜਾ ਸੀ, ਉਸ ਨੂੰ ਲਾਰਡ ਕੰਬਰਮੀਅਰ ਨੇ ਜਨਵਰੀ 1826 ਵਿਚ ਇਕ ਜ਼ਬਰਦਸਤ ਹਮਲੇ ਬਾਅਦ ਕਿਲ੍ਹੇ ਤੇ ਕਬਜ਼ਾ ਕਰ ਕੇ ਧੋ ਦਿਤਾ।

## ਬਰਤਾਨਵੀ ਹਕੂਮਤ ਦੌਰਾਨ ਰਾਜਸਥਾਨ

ਅੰਗਰੇਜ਼ਾਂ ਅਤੇ ਮਰਾਠਿਆਂ ਦੇ ਤੀਜੇ ਯੁੱਧ ਦੀ ਸਮਾਪਤੀ ਉਤੇ, ਈਸਟ ਇੰਡੀਆ ਕੰਪਨੀ ਦੁਆਰਾ ਰਾਜਸਥਾਨ ਦੀਆਂ ਰਿਆਸਤਾਂ ਨੂੰ ਆਪਣੀ ਸੁਰੱਖਿਆ ਹੇਠ ਲੈ ਲੈਣ ਨਾਲ, ਇਕ ਨਵੇਂ ਜੁਗ ਦਾ ਆਰੰਭ ਹੋ ਗਿਆ। ਹੁਣ ਸਰਵਉੱਚ ਸ਼ਕਤੀ ਕਾਨੂੰਨ ਅਤੇ ਅਮਨ ਨੂੰ ਬਹਾਲ ਕਰਨ ਲਈ ਕਾਫ਼ੀ ਸ਼ਕਤੀਸ਼ਾਲੀ ਸੀ, ਇਸ ਲਈ ਗੜਬੜੀ ਦਾ ਦੌਰ ਖ਼ਤਮ ਹੋ ਗਿਆ। ਇਨ੍ਹਾਂ ਰਾਜਾਂ ਦੇ ਅੰਦਰੂਨੀ ਪ੍ਰਬੰਧ ਵਿਚ ਕੰਪਨੀ ਦਾ ਪ੍ਰਭਾਵ ਬਹੁਤ ਵਧਣ ਲਗ ਪਿਆ ਤੇ ਹੌਲੀ ਹੌਲੀ ਇਸ ਦੇ ਰੈਜ਼ੀਡੈਂਟ "ਇਕ ਵਿਦੇਸ਼ੀ ਹਕੂਮਤ ਦੇ ਕੂਟਨੀਤਿਕ ਪ੍ਰਤਿਨਿਧੀ ਹੀ ਨਾ ਰਹੇ, ਸਗੋਂ ਇਕ ਉਚੇਰੀ ਪੱਧਰ ਦੀ ਸਰਕਾਰ ਦੇ ਵਿਵਸਥਾਪਿਕ ਅਤੇ ਕਾਬਜ ਅਫ਼ਸਰ ਵੀ ਬਣ ਬੈਠੇ।"[30] ਲਾਰਡ ਡਲਹੌਜ਼ੀ ਨੇ 'ਹੱਕ ਨਾ ਰਹਿਣ' ਅਤੇ 'ਕਬਜ਼ੇ' ਦੀ ਜੋ ਨੀਤੀ ਅਪਨਾਈ ਸੀ, ਉਸ ਨਾਲ ਬਹੁਤ ਬੇਚੈਨੀ ਫੈਲੀ, ਜੋ ਆਖ਼ਰ 1857 ਵਿਚ ਇਕ ਮਹਾਂ-ਵਿਦਰੋਹ ਦੇ ਰੂਪ ਵਿਚ ਪ੍ਰਗਟ ਹੋਈ। ਪਰ ਬਹੁਤ ਸਾਰੇ ਰਾਜਪੂਤ ਰਾਜਿਆਂ ਮਹਾਰਾਜਿਆਂ ਨੇ ਫਿਰ ਵੀ ਸਰਵਉੱਚ ਸ਼ਕਤੀ ਦਾ ਹੀ ਸਾਥ ਦਿਤਾਂ, ਜਿਸ ਦੇ ਫਲਸਰੂਪ ਬ੍ਰਿਟਿਸ਼ ਸਾਮਰਾਜ ਦੇ ਥੰਮ੍ਹਾਂ ਦੇ ਰੂਪ ਵਿਚ ਉਨ੍ਹਾਂ ਦੀ ਉਪਯੋਗਤਾ ਮੰਨੀ ਜਾਣ ਲਗ ਪਈ। ਇਸ ਲਈ ਸੰਨ 1857 ਦੇ ਮਹਾਂ ਵਿਦਰੋਹ ਦੇ ਬਾਅਦ, ਜਦ ਬਰਤਾਨਵੀ ਸਰਕਾਰ ਨੇ ਭਾਰਤ ਦੀ ਹਕੂਮਤ ਆਪਣੇ ਹੱਥਾਂ ਵਿਚ ਲੈ ਲਈ ਤਾਂ ਲਾਰਡ ਡਲਹੌਜ਼ੀ ਦੁਆਰਾ 'ਕਬਜ਼ੇ' ਦੀ ਜੋ ਨੀਤੀ ਬੜੇ ਜੋਸ਼ ਨਾਲ ਅਪਣਾਈ ਜਾ ਰਹੀ ਸੀ, ਉਸ ਦਾ ਤਿਆਗ ਕਰ ਦਿਤਾ ਗਿਆ ਤੇ ਇਨ੍ਹਾਂ ਰਿਆਸਤਾਂ ਨੂੰ ਅਲਗ ਅਲਗ ਹਕੂਮਤਾਂ ਦੇ ਰੂਪ ਵਿਚ ਹਮੇਸ਼ਾ ਲਈ ਮੰਨ ਲੈਣ ਦੀ ਨੀਤੀ ਅਪਣਾ ਲਈ ਗਈ। ਇਸ ਤਰ੍ਹਾਂ ਰਾਜਿਆਂ ਮਹਾਰਾਜਿਆਂ ਦੀ ਹਕੂਮਤ ਨੂੰ ਸਥਾਈ ਹਕੂਮਤ ਪ੍ਰਵਾਨ ਕਰ ਕੇ ਇਨ੍ਹਾਂ ਰਿਆਸਤਾਂ ਦੀ ਅੰਖਡਤਾ

ਪ੍ਰਵਾਨ ਕਰ ਲਈ ਗਈ ਤੇ ਇਨ੍ਹਾਂ ਰਾਜਿਆਂ ਮਹਾਰਾਜਿਆਂ ਦੇ ਜਾਂਨਸ਼ੀਨੀ ਦੇ ਗੱਦੀ ਲੈਣ ਦੇ ਹੱਕ ਨੂੰ ਵੀ ਪ੍ਰਵਾਨ ਕਰ ਲਿਆ ਗਿਆ।" ਨਵੀਂ ਨੀਤੀ ਇਹ ਸੀ ਕਿ ਬਹੁਤ ਹੀ ਦੁਰਸ਼ਾਸਨ ਵਾਲੇ ਰਾਜੇ ਨੂੰ ਦੁਰਸ਼ਾਸਨ ਲਈ ਸਜ਼ਾ ਦਿਤੀ ਜਾਵੇ ਤੇ ਲੋੜ ਸਮਝੀ ਜਾਵੇ ਤਾਂ ਉਸ ਨੂੰ ਗੱਦੀ ਤੋਂ ਵੀ ਉਤਾਰ ਦਿਤਾ ਜਾਵੇ। ਪਰ ਉਸ ਦੇ ਕੁਕਰਮਾਂ ਕਾਰਨ ਉਸ ਦੇ ਰਾਜ ਨੂੰ ਅੰਗਰੇਜ਼ੀ ਹਕੂਮਤ ਵਿਚ ਸ਼ਾਮਿਲ ਨਾ ਕੀਤੀ ਜਾਏ।"[31]

ਅਗਲੇ ਪੰਜਾਹ ਸਾਲਾਂ ਵਿਚ ਇਨ੍ਹਾਂ ਰਿਆਸਤਾਂ ਤੇ ਕੰਟਰੋਲ ਕਰਨ ਦੇ ਸਾਧਨਾਂ ਦਾ ਵਿਕਾਸ ਕੀਤਾ ਗਿਆ। "ਗਵਰਨਰ ਜਨਰਲ ਦੇ ਸਿੱਧੇ ਕੰਟਰੋਲ ਹੇਠ ਇਕ ਰਾਜਨੀਤਿਕ ਵਿਭਾਗ ਦੀ ਸਥਾਪਨਾ ਕੀਤੀ ਗਈ। ਇਸ ਵਿਭਾਗ ਪਾਸ ਇਕ ਆਪਣੀ ਨਿਜੀ ਸੇਵਾ ਸੀ, ਜਿਸ ਨੂੰ ਭਾਰਤੀ ਰਾਜਨੀਤਿਕ ਸੇਵਾ ਦਾ ਨਾਂ ਦਿਤਾ ਗਿਆ ਸੀ। ਇਸ ਸੇਵਾ ਲਈ ਅਫ਼ਸਰ ਭਾਰਤੀ ਸਿਵਲ ਸੇਵਾ ਅਤੇ ਫ਼ੌਜ ਵਿਚੋਂ ਚੁਣੇ ਜਾਂਦੇ ਸਨ। ਇਸ ਵਿਭਾਗ ਪਾਸ ਆਪਣੀ ਪੁਲੀਸ ਵੀ ਹੁੰਦੀ ਸੀ, ਜਿਸ ਦਾ ਖ਼ਰਚਾ ਕੁਝ ਤਾਂ ਕੇਂਦਰੀ ਸਰਕਾਰ ਦੀ ਆਮਦਨੀ ਵਿਚੋਂ ਪੂਰਾ ਕੀਤਾ ਜਾਂਦਾ ਸੀ ਤੇ ਕੁਝ ਇਨ੍ਹਾਂ ਰਿਆਸਤਾਂ ਦੁਆਰਾ ਦਿਤੀਆਂ ਗਈਆਂ ਰਕਮਾਂ ਰਾਹੀਂ। ਇਸ ਰਾਜਨੀਤਿਕ ਵਿਭਾਗ ਦੇ ਸਭ ਮਹੱਤਵਪੂਰਣ ਰਿਆਸਤਾਂ ਜਾਂ ਕੁਝ ਰਿਆਸਤਾ ਦੇ ਸਮੂੰਹਾਂ ਵਿਚ ਰੈਜ਼ੀਡੈਂਟ ਜਾਂ ਰਾਜਨੀਤਿਕ ਏਜੰਟ ਨਿਯੁਕਤ ਕੀਤੇ ਜਾਂਦੇ ਸਨ। ਬ੍ਰਿਟਿਸ਼ ਮੰਤਰੀ ਮੰਡਲ ਦਾ ਸੈਕਟਰੀ ਆਫ਼ ਸਟੇਟ ਇਸ ਰਾਜਨੀਤਿਕ ਵਿਭਾਗ ਦੀਆਂ ਸਰਗਰਮੀਆਂ ਉੱਪਰ ਕਾਫ਼ੀ ਕੜਾ ਕੰਟਰੋਲ ਰਖਦਾ ਸੀ ਤੇ ਖ਼ਾਸ ਤੌਰ ਤੇ ਰਾਜਿਆਂ ਮਹਾਰਾਜਿਆਂ ਦੇ ਹੱਕਾਂ ਅਤੇ ਸੁਵਿਧਾਵਾਂ ਤੇ ਅਸਰ ਕਰਨ ਵਾਲੇ ਮਾਮਲਿਆਂ ਸੰਬੰਧੀ ਬਰਤਾਨਵੀ ਸਾਮਰਾਜ ਦੀ ਖ਼ਾਸ ਦਿਲਚਸਪੀ ਹੁੰਦੀ ਸੀ।" ਕਈ ਰਿਆਸਤਾਂ ਵਿਚ ਰਾਜਨੀਤਿਕ ਅਸਫ਼ਰਾਂ ਨੂੰ ਬਹੁਤ ਜ਼ਿਆਦਾ ਅਧਿਕਾਰ ਪ੍ਰਾਪਤ ਸਨ, ਭਾਵੇਂ ਕਿ ਇਹ ਕੇਵਲ ਅਲਿਖਤੀ ਰੂਪ ਵਿਚ ਹੀ ਸਨ। ਉਨ੍ਹਾਂ ਦਾ ਪ੍ਰਭਾਵ ਹੌਲੀ ਹੌਲੀ ਵਧਦਾ ਹੀ ਗਿਆ ਅਤੇ ਇਹ ਕਿਹਾ ਜਾਣ ਲਗ ਪਿਆ ਕਿ "ਰੈਜ਼ੀਡੈਂਟ ਦੀ ਫੁਸਫੁਸ ਵੀ ਰਿਆਸਤ ਲਈ ਗਰਜ ਬਣ ਜਾਂਦੀ ਹੈ।[32]

ਲਾਰਡ ਹਾਰਡਿੰਗ ਦੇ ਵੇਲੇ ਤਕ (1910-1916) ਭਾਰਤੀ ਰਿਆਸਤਾਂ ਅਤੇ ਭਾਰਤ ਸਰਕਾਰ ਦੇ ਸੰਬੰਧਾਂ ਦਾ ਇਕ ਮੁਖ ਲੱਛਣ ਇਹ ਸੀ ਕਿ ਇਨ੍ਹਾਂ ਰਿਆਸਤਾਂ ਨੂੰ ਅਲਗ ਅਲਗ ਵਿਦੇਸ਼ੀ ਇਕਾਈਆ ਮੰਨਿਆਂ ਜਾਂਦਾ ਸੀ। "ਇਨ੍ਹਾਂ ਭਾਰਤੀ ਰਿਆਸਤਾਂ ਦੇ ਰਾਜਿਆਂ ਮਹਾਰਾਜਿਆਂ ਦਰਮਿਆਨ ਕਿਸੇ ਤਰ੍ਹਾਂ ਦੇ ਵੀ ਰਸਮੀ ਰਾਜਨੀਤਿਕ ਸੰਬੰਧਾਂ ਦੀ ਆਗਿਆ ਨਹੀਂ ਸੀ ਦਿਤੀ ਜਾਂਦੀ ਤੇ ਹੋਰ ਤਾਂ ਹੋਰ ਰਸਮੀ ਰੂਪ ਵਿਚ ਇਕ ਦੂਜੇ ਰਾਜ ਦੀ ਯਾਤ੍ਰਾ ਨੂੰ ਵੀ ਸ਼ੱਕ ਦੀ ਨਜ਼ਰ ਨਾਲ ਵੇਖਿਆ ਜਾਂਦਾ ਸੀ।"[33] ਰਾਜਾਂ ਦੀ ਅਖੰਡਤਾ ਨੂੰ ਯਕੀਨੀ ਕਰ ਦਿਤਾ ਗਿਆ ਸੀ, ਪਰ ਇਹ

ਹਮੇਸ਼ਾ ਹੀ ਧਿਆਨ ਰਖਿਆ ਜਾਂਦਾ ਸੀ ਕਿ ਇਹ ਰਾਜੇ ਮਹਾਰਾਜੇ ਮਿਲ ਕੇ ਸਰਵਉੱਚ ਸ਼ਕਤੀ ਵਿਰੁਧ ਗਠਜੋੜ ਨਾ ਕਰ ਸਕਣ। ਇਨ੍ਹਾਂ ਰਾਜਾਂ ਨੂੰ ਇਕ ਦੂਜੇ ਤੋਂ ਦੂਰ ਰਖਣ ਦੀ ਨੀਤੀ ਨੂੰ ਕਿਸ ਹੱਦ ਤਕ ਖਿਚਿਆ ਜਾਂਦਾ ਸੀ, ਇਸ ਦਾ ਅਨੁਮਾਨ ਇਸ ਤੋਂ ਲਾਇਆ ਜਾ ਸਕਦਾ ਹੈ ਕਿ ਜੇ ਕਿਸੇ ਰਿਆਸਤ ਦਾ ਰਾਜਾ ਸ਼ਿਸ਼ਟਾਚਾਰ ਨਾਤੇ ਵੀ ਕਿਸੇ ਦੂਜੇ ਰਾਜ ਵਿਚ ਜਾਣਾ ਚਾਹੁੰਦਾ ਤਾਂ ਉਸ ਨੂੰ ਰਾਜਨੀਤਿਕ ਅਫ਼ਸਰ ਦੀ ਆਗਿਆ ਲੈਣੀ ਪੈਂਦੀ ਸੀ। ਰਾਜ ਦੇ ਪ੍ਰਮੁਖ ਅਧਿਕਾਰੀਆਂ ਨੂੰ ਵੀ ਦੂਜੇ ਰਾਜਾਂ ਵਿਚ ਆਉਣ ਜਾਣ ਲਈ ਰਾਜਨੀਤਿਕ ਵਿਭਾਗ ਤੋਂ ਆਗਿਆ ਲੈਣੀ ਪੈਂਦੀ ਸੀ। ਪਰ ਮਹਿਸੂਸ ਕੀਤਾ ਜਾਣ ਲਗ ਪਿਆ ਕਿ ਇਸ ਵਿਤਰੇਕ ਦੀ ਨੀਤੀ ਵਿਚ ਸੋਧ ਕਰਨ ਦੀ ਲੋੜ ਹੈ। ਸੰਨ 1876 ਵਿਚ ਲਾਰਡ ਲਿਟਨ ਨੇ ਇਹ ਸੁਝਾਓ ਪੇਸ਼ ਕੀਤਾ ਸੀ ਕਿ ਭਾਰਤ ਵਾਸਤੇ ਇਕ ਇੰਪੀਰੀਅਲ ਪ੍ਰੀਵੀ ਕੌਂਸਲ ਸਥਾਪਿਤ ਕੀਤੀ ਜਾਵੇ ਜਿਸ ਵਿਚ ਕੁਝ ਤਾਂ ਚੁਣੇ ਹੋਏ ਰਾਜੇ ਮਹਾਰਾਜੇ ਤੇ ਕੁਝ ਸਰਕਾਰੀ ਅਫ਼ਸਰ ਸ਼ਾਮਿਲ ਕੀਤੇ ਜਾਣ। ਪਰ ਇਸ ਨੀਤੀ ਤੇ ਅਮਲ ਨਾ ਕੀਤਾ ਜਾ ਸਕਿਆ। ਸੰਨ 1899 ਵਿਚ ਇੰਪੀਰੀਅਲ ਸਰਵਿਸ ਟ੍ਰੁੱਪਸ ਦੀ ਯੋਜਨਾ ਚਲਾ ਕੇ ਰਾਜਿਆਂ ਮਹਾਰਿਜਆਂ ਦਾ ਸਹਿਯੋਗ ਪ੍ਰਾਪਤ ਕਰਨ ਦੇ ਜਤਨ ਕੀਤੇ ਗਏ ਸਨ। ਪਰ ਵਿਤਰੇਕ ਦੀ ਨੀਤੀ ਨੂੰ ਤਿਆਗਣ ਦਾ ਅਸਲ ਮੌਕਾ ਤਾਂ ਪਹਿਲੇ ਵਿਸ਼ਵ ਜੁੱਧ ਨੇ ਹੀ ਪੈਦਾ ਕੀਤਾ ਸੀ। ਇਨ੍ਹਾਂ ਰਾਜਿਆਂ ਮਹਾਰਾਜਿਆਂ ਨੇ ਖ਼ਾਸ ਕਰ ਕੇ ਰਾਜਸਥਾਨ ਦੇ ਰਾਜਿਆਂ ਮਹਾਰਾਜਿਆਂ ਨੇ, ਜੁੱਧ ਦੇ ਜਤਨਾਂ ਵਿਚ ਬਰਤਾਨਵੀ ਸਰਕਾਰ ਦੀ ਦਿਲੋਂ ਜਾਨੋਂ ਸਹਾਇਤਾ ਕੀਤੀ। ਲਾਰਡ ਹਾਰਡਿੰਗ ਨੇ ਸੰਨ 1916 ਵਿਚ ਮਹੱਤਵਪੂਰਣ ਮਾਮਲਿਆਂ ਉਤੇ ਵਿਚਾਰ ਕਰਨ ਲਈ ਰਾਜਿਆਂ ਮਹਾਰਾਜਿਆਂ ਦੀ ਦਿੱਲੀ ਵਿਚ ਇਕ ਕਾਨਫ਼ਰੰਸ ਬੁਲਾਈ। ਇਸ ਕਾਨਫ਼ਰੰਸ ਵਿਚ ਹਿੱਸਾ ਲੈਣ ਵਾਲੇ ਰਾਜਿਆਂ ਮਹਾਰਾਜਿਆਂ ਵਿਚ ਬੜੋਦਾ, ਗਵਾਲੀਅਰ, ਕਸ਼ਮੀਰ, ਭੋਪਾਲ, ਕੋਲਹਾਪੁਰ, ਜੈਪੁਰ, ਜੋਧਪੁਰ ਅਤੇ ਪਟਿਆਲੇ ਦੇ ਮਹਾਰਾਜੇ ਸ਼ਾਮਿਲ ਸਨ। ਸੰਨ 1917 ਵਿਚ ਜਿਹੜੀ ਇੰਪੀਰੀਅਲ ਕਾਨਫਰੰਸ ਲੰਡਨ ਵਿਚ ਬੁਲਾਈ ਗਈ ਸੀ, ਉਸ ਵਿਚ ਸ਼ਾਮਿਲ ਭਾਰਤ ਦੇ ਤਿੰਨ ਪ੍ਰਤਿਨਿਧੀਆਂ ਵਿਚੋਂ, ਬੀਕਾਨੇਰ ਦਾ ਮਹਾਰਾਜਾ ਇਕ ਮਹੱਤਵਪੂਰਣ ਪ੍ਰਤਿਨਿਧੀ ਸੀ। ਫ਼ਰਵਰੀ 1921 ਵਿਚ ਨਰੇਂਦਰ ਮੰਡਲ ਦੀ ਸਥਾਪਨਾ ਕਰਕੇ ਇਨ੍ਹਾਂ ਰਾਜਿਆਂ ਮਹਾਰਾਜਿਆਂ ਦੇ ਭਾਰਤ ਦੀ ਸਰਕਾਰ ਨਾਲ ਨਿਕਟੀ ਸਹਿਯੋਗ ਨੂੰ ਯਕੀਨੀ ਕਰ ਦਿਤਾਂ। ਬੀਕਾਨੇਰ ਦੇ ਮਹਾਰਾਜੇ ਨੂੰ ਇਸ ਨਰੇਂਦਰ ਮੰਡਲ ਦਾ ਪਹਿਲਾ ਪ੍ਰਮੁਖ ਚੁਣਿਆ ਗਿਆ ਸੀ। ਇਸ ਨਰੇਂਦਰ ਮੰਡਲ ਵਿਚ ਰਾਜਿਆਂ ਮਹਾਰਾਜਿਆਂ ਨੂੰ ਆਪਸ ਵਿਚ ਮਿਲਣ ਜੁਲਣ ਦੇ ਮੌਕੇ ਮਿਲਣ ਲਗ ਪਏ। ਮਿਲਣ ਜੁਲਣ ਦੇ ਇਨ੍ਹਾਂ ਅਵਸਰਾਂ ਦੇ ਫਲਸਰੂਪ ਹੀ ਇਹ ਸੰਭਵ ਹੋ ਸਕਿਆ ਕਿ "ਬਰਤਾਨਵੀ ਭਾਰਤ ਵਿਚ ਤੇਜ਼ੀ ਨਾਲ ਬਦਲਦੇ

ਹਾਲਾਤ ਅੰਦਰ" ਆਪਣੇ ਹਿੱਤਾਂ ਦੀ ਰੱਖਿਆ ਕਰਨ ਦੇ ਮਨੋਰਥ ਲਈ ਉਹ ਆਪਸ ਵਿਚ ਸਲਾਹ ਮਸ਼ਵਰੇ ਕਰ ਸਕੇ। ਸੰਨ 1947 ਵਿਚ ਜਦ ਭਾਰਤ ਨੇ ਸੁਤੰਤਰਤਾ ਪ੍ਰਾਪਤ ਕੀਤੀ ਤਾਂ ਬਰਤਾਨਵੀ ਹਕੂਮਤ ਸਮੇਂ ਜੋ ਜਾਗੀਰਦਾਰੀ ਪ੍ਰਣਾਲੀ ਕਾਇਮ ਰਖੀ ਗਈ ਸੀ ਉਸ ਦਾ ਅਸਤਿਤਵ ਖ਼ਤਮ ਹੋ ਗਿਆ ਤੇ ਰਾਜਸਥਾਨ ਵਿਚ ਇੰਨੇ ਲੰਮੇ ਸਮੇਂ ਤੋਂ ਹਕੂਮਤ ਕਰਦੇ ਆ ਰਹੇ ਰਾਜੇ ਮਹਾਰਾਜੇ ਅਤੇ ਜਾਗੀਰਦਾਰ ਜਨਤਾ ਦੀ ਲੋਕਤੰਤਰੀ ਮੰਗ ਦੇ ਸਾਹਮਣੇ ਠਹਿਰ ਨਾ ਸਕੇ।

## ਰਾਜਸਥਾਨ ਦਾ ਵਿਰਸਾ

ਰਾਜਪੂਤਾਂ ਦੀਆਂ ਰਿਆਸਤਾਂ ਬੇਸ਼ਕ ਖ਼ਤਮ ਹੋ ਚੁਕੀਆਂ ਹਨ, ਪਰ ਉਹ ਭਾਰਤ ਦੇ ਇਤਿਹਾਸ ਦੇ ਪੰਨਿਆਂ ਉਤੇ ਆਪਣੇ ਪੈਰ-ਚਿੰਨ੍ਹ ਜ਼ਰੂਰ ਛੱਡ ਗਈਆਂ ਹਨ।

### ਫ਼ੌਜੀ ਪਰੰਪਰਾ

ਰਾਜਸਥਾਨ ਨੇ ਭਾਰਤ ਦੀ ਫ਼ੌਜੀ ਪਰੰਪਰਾ ਨੂੰ ਮਜਬੂਤ ਕਰਨ ਵਿਚ ਕਾਫ਼ੀ ਮਹੱਤਵਪੂਰਣ ਰੋਲ ਅਦਾ ਕੀਤਾ ਹੈ। ਰਾਜਪੂਤਾ ਦੀ ਸੂਰਬੀਰਤਾ ਅਤੇ ਸਾਹਸ ਮੰਨੇ ਪ੍ਰਮੰਨੇ ਹਨ। ਫ਼ਾਰਸੀ ਇਤਿਹਾਸਕਾਰ ਰਾਜਪੂਤਾਂ ਦੀ ਬਹਾਦੁਰੀ ਤੋਂ ਇੰਨੇ ਪ੍ਰਭਾਵਿਤ ਹੋਏ ਸਨ ਕਿ ਉਨ੍ਹਾਂ ਨੇ ਇਨ੍ਹਾਂ ਨੂੰ ਮਰਗਦੋਸਤ ਭਾਵ ਮੌਤ ਦੇ ਮਿੱਤਰ ਦਾ ਨਾਂ ਦੇ ਦਿਤਾ ਸੀ। ਰਾਜਪੂਤ ਲੜਾਈ ਵਿਚ ਜਾਣ ਸਮੇਂ (ਜਿਥੋਂ ਜਾਂ ਤਾਂ ਲੜਾਈ ਜਿੱਤ ਕੇ ਹੀ ਮੁੜਨਾ ਹੁੰਦਾ ਸੀ ਜਾਂ ਉਥੇ ਹੀ ਜਾਨ ਦੇਣੀ ਹੁੰਦੀ ਸੀ) ਵਿਵਾਹ ਵਾਸਤੇ ਜਾ ਰਹੇ ਲਾੜੇ ਦੇ ਲਿਬਾਸ ਵਰਗੇ ਕੇਸਰੀਆ ਰੰਗ ਦੇ ਕਪੜੇ ਪਾਂਦੇ ਸਨ। ਇਸ ਤਰ੍ਹਾਂ ਦੇ ਲੋਕ ਜਨਮ ਤੋਂ ਹੀ ਸੈਨਿਕ ਹੁੰਦੇ ਹਨ ਤੇ ਪਰੰਪਰਾ ਤੋਂ ਵੀ।

ਰਾਜਪੂਤਾਂ ਨੇ ਖ਼ੂਨਖ਼ਾਰ ਲੜਾਈਆਂ ਵਿਚ ਜੋ ਜੌਹਰ ਵਿਖਾਏ ਉਸ ਦੀਆਂ ਅਨੇਕਾਂ ਦ੍ਰਿਸ਼ਟਾਂਤਾਂ ਮਿਲ ਸਕਦੀਆਂ ਹਨ। ਸੰਨ 1645-47 ਵਿਚ ਜਦ ਮੁਗ਼ਲ ਫ਼ੌਜਾਂ ਨੇ ਮੱਧ ਏਸ਼ੀਆ ਵਿਚ ਬਲਖ ਤੇ ਚੜ੍ਹਾਈ ਕੀਤੀ ਤਾਂ ਜੈ ਸਿੰਘ ਕਛਵਾਹਾ ਦੀ ਅਗਵਾਈ ਹੇਠ ਰਾਜਪੂਤ ਸੈਨਿਕਾਂ ਨੇ ਉਜ਼ਬੇਕਾਂ ਅਤੇ ਆਲਮਾਨ ਜਾਤੀਆਂ ਦੇ ਖ਼ਿਲਾਫ਼ ਮੁਗ਼ਲਾਂ ਨਾਲ ਮੋਢੇ ਨਾਲ ਮੋਢਾ ਜੋੜ ਕੇ, ਫ਼ੌਜ ਦੇ ਅਗਲੇ ਦਸਤਿਆਂ ਵਿਚ ਲੜਾਈਆਂ ਲੜੀਆਂ ਸਨ। ਵਾਪਸੀ ਉਤੇ ਵੀ ਇਹ ਰਾਜਪੂਤ ਹੀ ਫ਼ੌਜ ਦੇ ਅਖ਼ੀਰ ਉਤੇ ਸਨ। ਉਸ ਸਮੇਂ ਹਿੰਦੂਕੁਸ਼ ਪਹਾੜਾਂ ਉਤੇ ਬਰਫ਼ ਪੈ ਰਹੀ ਸੀ ਤੇ ਹਜ਼ਾਰਾ ਜਾਤੀ ਦੇ ਲੋਕ ਹਮਲੇ ਉਤੇ ਹਮਲਾ ਕਰੀ ਜਾ ਰਹੇ ਸਨ। ਸੰਨ 1646 ਵਿਚ ਜਦ ਬਲਖ ਦੇ ਕਿਲ੍ਹੇ ਉਤੇ

ਕਬਜ਼ਾ ਕਰ ਲਿਆ ਗਿਆ, ਤਾਂ ਉਸ ਕਿਲ੍ਹੇ ਵਿਚ ਹਾਡਾ ਰਾਜਪੂਤਾਂ ਦੀ ਇਕ ਟੁਕੜੀ ਹੀ ਤੈਨਾਤ ਕੀਤੀ ਗਈ ਸੀ। ਸੰਨ 1649-53 ਵਿਚ ਜਦ ਸ਼ਾਹਜਹਾਨ ਨੇ ਕੰਧਾਰ ਨੂੰ ਘੇਰੇ ਵਿਚ ਲਿਆ ਤਾਂ ਉਸ ਸਮੇਂ ਈਰਾਨੀਆਂ ਵਿਰੁਧ ਇਸ ਲੜਾਈ ਵਿਚ ਵੀ ਰਾਜਪੂਤ ਸੈਨਾ ਦੀਆਂ ਟੁਕੜੀਆਂ ਨੇ ਹਿੱਸਾ ਲਿਆ ਸੀ। ਇਸ ਕਿਲ੍ਹੇ ਦੇ ਨੇੜੇ ਅਤੇ ਅਫ਼ਗਾਨ ਦਰਿਆ ਦੀਆਂ ਲੜਾਈਆਂ ਵਿਚ ਰਾਜਪੂਤ ਸੈਨਾ ਨੇ ਬਹੁਤ ਮਹੱਤਵਪੂਰਣ ਹਿੱਸਾ ਲਿਆ ਸੀ। ਇਨ੍ਹਾਂ ਸਭਨਾਂ ਤੋਂ ਵਧ ਮਹੱਤਵਪੂਰਣ ਕੰਮ ਤਾਂ ਰਾਜਪੂਤਾ ਨੇ ਉਦੋਂ ਕੀਤਾ ਸੀ, ਜਦ ਫ਼ਰਵਰੀ 1674 ਵਿਚ ਸੁਜਾਤ ਖਾਂ ਦੀ ਸਿਪਾਹਸਾਲਾਰੀ ਵਿਚ ਭੇਜੀ ਗਈ ਮੁਗ਼ਲ ਫ਼ੌਜ 'ਕਰਾਪਾ' ਦਰੇ ਵਿਚ ਅਫ਼ਗਾਣ ਕਬਾਇਲੀਆਂ ਦੁਆਰਾ ਘੇਰ ਲਈ ਗਈ ਤੇ ਉਸ ਸੈਨਾਪਤੀ ਦੇ ਨਾਲ ਨਾਲ ਹਜ਼ਾਰਾਂ ਸੈਨਿਕ ਵੀ ਮਾਰ ਦਿਤੇ ਗਏ। ਉਦੋਂ ਮਹਾਰਾਜਾ ਜਸਵੰਤ ਸਿੰਘ ਨੇ 500 ਰਾਠੌਰਾਂ ਦੇ ਇਕ ਦਸਤੇ ਨੂੰ ਉਨ੍ਹਾਂ ਨੂੰ ਬਚਾਉਣ ਲਈ ਭੇਜਿਆ ਸੀ, ਜਿਨ੍ਹਾਂ ਨੇ ਸ਼ਤਰੂ ਦੇ ਘੇਰੇ ਨੂੰ ਤੋੜ ਦਿਤਾ ਤੇ ਆਮਣੇ ਸਾਹਮਣੇ ਦੀ ਲੰਮੀ ਤੇ ਭਿਅੰਕਰ ਲੜਾਈ ਦੇ ਬਾਅਦ ਉਸ ਫ਼ੌਜ ਦੇ ਬੱਚੇ ਖੁਚੇ ਸਿਪਾਹੀਆਂ ਨੂੰ ਛਾਉਣੀ ਮੋੜ ਲਿਆਂਦਾ ਸੀ। ਇਸ ਇਤਿਹਾਸਿਕ ਜੁੱਧ ਵਿਚ 300 ਰਾਠੌਰਾਂ ਨੇ ਆਪਣੀ ਜਾਨ ਦੀ ਬਲੀ ਦਿਤੀ ਸੀ।"[34] ਰਾਜਪੂਤਾਂ ਨੇ ਆਪਣੀ ਇਸ ਫ਼ੌਜੀ ਪਰੰਪਰਾ ਨੂੰ ਕਾਇਮ ਰਖਿਆ ਤੇ ਇਨ੍ਹਾਂ ਦੀਆਂ ਬਟਾਲੀਅਨਾਂ ਦੇ ਭਾਰਤੀ ਫ਼ੌਜਾਂ ਵਿਚ ਵਿਖਾਏ ਕਾਰਨਾਮੇ ਵੀ ਬਹੁਤ ਪ੍ਰਸਿੱਧ ਹਨ। ਸੰਨ 1947 ਤੋਂ ਬਾਅਦ ਰਾਜਪੂਤ ਸੈਨਿਕਾਂ ਨੇ ਆਪਣੀ ਬਹਾਦਰੀ ਦੁਆਰਾ ਨਾਂ ਪੈਦਾ ਕੀਤਾ ਹੈ। ਇਸ ਤਰ੍ਹਾਂ ਰਾਜਪੂਤ ਜਵਾਨਾ ਨੇ ਭਾਰਤ ਦੇ ਇਤਿਹਾਸ ਵਿਚ ਇਕ ਬਹੁਤ ਮਹੱਤਵਪੂਰਣ ਰੋਲ ਅਦਾ ਕੀਤਾ ਹੈ। ਦੂਜੇ ਜਵਾਨਾਂ ਤੇ ਰਾਜਪੂਤ ਜਵਾਨਾਂ ਵਿਚ ਸਭ ਤੋਂ ਵੱਡਾ ਫ਼ਰਕ ਇਹ ਹੈ ਕਿ ਰਾਜਪੂਤ ਜਵਾਨ ਆਪਣੀ ਆਨ ਲਈ ਆਪਣੀ ਜਾਨ ਦੇ ਦਿੰਦੇ ਹਨ। ਸੈਂਕੜੇ ਸਾਲਾਂ ਦੀ ਲੜਾਈ ਨੇ ਰਾਜਪੂਤਾਂ ਵਿਚ ਆਪਣੀ ਆਨ ਦੀ ਭਾਵਨਾ ਇਸ ਕਦਰ ਕੁੱਟ ਕੁੱਟ ਕੇ ਭਰ ਦਿਤੀ ਹੈ ਕਿ ਸੰਨ 1682 ਵਿਚ ਜਦ ਔਰੰਗਜ਼ੇਬ ਦੀ ਸਭ ਤੋਂ ਪਿਆਰੀ ਨੂੰਹ ਜਾਨੀ ਬੇਗਮ ਉਤੇ ਮਰਾਠਿਆਂ ਨੇ ਹਮਲਾ ਕਰ ਦਿਤਾ ਤਾਂ ਉਸ ਨੇ ਆਪਣੀ ਅੰਗ ਰੱਖਿਅਕ ਰਾਜਪੂਤ ਟੁਕੜੀ ਦੇ ਨਾਇਕ ਅਨੁਰੁੱਧ ਸਿੰਘ ਹਾੜਾ ਨੂੰ ਜੋਸ਼ ਦਿਲਾਣ ਵਾਸਤੇ ਚਿੱਲਾ ਕੇ ਇਹ ਹੀ ਕਿਹਾ ਸੀ — ਸ਼ਰਮ-ਏ-ਚੁਗਤਾਈ ਰਾਜਪੂਤੀ ਏਕਅਸਤ (ਦਿੱਲੀ ਦੇ ਸ਼ਾਹੀ ਮੁਗ਼ਲ ਘਰਾਣੇ ਤੇ ਰਾਜਪੂਤਾਂ ਦੀ ਅਣੱਖ ਇਕ ਹੈ)। ਬੇਗਮ ਦੇ ਇਨ੍ਹਾਂ ਸ਼ਬਦਾਂ ਦਾ ਬਹੁਤ ਅਸਰ ਹੋਇਆ। ਉਸ ਨੂੰ ਦੁਸ਼ਮਨ ਦੇ ਘੇਰੇ ਵਿਚੋਂ ਬਾਹਿਫ਼ਾਜ਼ਤ ਕੱਢ ਲਿਆ ਗਿਆ, ਭਾਵੇਂ ਕਿ ਇਨ੍ਹਾਂ ਜਤਨਾਂ ਵਿਚ 900 ਰਾਜਪੂਤਾਂ ਨੂੰ ਆਪਣੀ ਜਾਨ ਤੋਂ ਹੱਥ ਧੋਣੇ ਪਏ।

ਰਾਜਥਸਾਨ ਅੱਜ ਕੇਵਲ ਰਾਜਪੂਤ ਰੈਜਮੈਂਟ ਅਤੇ ਜੋਧਪੁਰ ਦੇ ਭਾਰਤੀ ਵਾਯੂ ਸੈਨਾ

ਪ੍ਰਸ਼ਿਕਸ਼ਨ ਕੇਂਦਰ ਤੇ ਹੀ ਗੌਰਵ ਨਹੀਂ ਕਰ ਸਕਦਾ, ਸਗੋਂ ਆਪਣੇ ਊਠਾਂ ਦੇ ਰਿਸਾਲੇ ਦੀ ਗੌਰਵਪੂਰਣ ਪਰੰਪਰਾ ਉੱਤੇ ਵੀ। ਗਰੀਨੇਡੀਅਰਾਂ ਦੀ ਤੇਰ੍ਹਵੀਂ ਬਟਾਲੀਅਨ (ਗੰਗਾ-ਜੈਸਲਮੇਰ) ਉਸੇ ਸੁਪ੍ਰਸਿੱਧ ਬੀਕਾਨੇਰ ਊਠ ਕੋਰ ਦੀ ਜਾਂਨਸ਼ੀਨ ਹੈ, ਜਿਸ ਨੂੰ ਬੀਕਾਨੇਰ ਦੇ ਮਹਾਰਾਜਾ ਗੰਗਾ ਸਿੰਘ ਜੀ ਨੇ ਸਥਾਪਿਤ ਕੀਤਾ ਸੀ। 'ਊਠਾਂ' ਤੇ ਸਵਾਰ ਇਸ ਪੈਦਲ ਫ਼ੌਜ ਨੂੰ ਵਿਦੇਸ਼ਾਂ ਵਿਚ ਲੜਾਈ ਦਾ ਪਹਿਲਾ ਤਜਰਬਾ ਇਸ ਸਦੀ ਦੇ ਆਰੰਭ ਵਿਚ 'ਬਾਕਸਰ' ਦੇ ਵਿਦ੍ਰੋਹਾਂ ਵਿਚ ਹੋਇਆ ਸੀ। ਬੀਕਾਨੇਰ ਕੈਮਲ ਕੋਰ ਦਾ ਗੰਗਾ ਰਿਸਾਲਾ — ਉਦੋਂ ਇਸ ਰੈਜਮੰਟ ਦਾ ਨਾਂ ਇਹ ਹੁੰਦਾ ਸੀ — ਸਮੁੰਦਰੋਂ ਪਾਰ ਦੂਜੀ ਲੜਾਈ ਵਾਸਤੇ ਸੰਨ 1902 ਵਿਚ ਗਿਆ ਸੀ। ਇਸ ਵਾਰ ਇਸ ਰਸਾਲੇ ਨੇ ਅਫ਼ਰੀਕਾ ਦੇ ਸਮਾਲੀਲੈਂਡ ਦੀ ਲੜਾਈ ਵਿਚ ਹਿੱਸਾ ਲਿਆ ਸੀ। ਭਾਰਤੀ ਊਠ ਸਵਾਰਾਂ ਅਤੇ ਉਨ੍ਹਾਂ ਦੇ ਊਠਾਂ ਦੀ ਵਿਸ਼ੇਸ਼ ਪ੍ਰਸਿੱਧੀ ਧਰਾਤੋਲ (22 ਅਪ੍ਰੈਲ, 1903) ਦੀ ਪ੍ਰਸਿੱਧ ਲੜਾਈ ਵਿਚ ਫੈਲੀ ਸੀ। ਇਸੇ ਖ਼ੂਨੀ ਲੜਾਈ ਵਿਚ ਹੀ ਭਾਰਤੀ ਊਠ ਸਵਾਰ ਕਿਸ਼ਨ ਸਿੰਘ ਨੂੰ 'ਇੰਡੀਅਨ ਆਰਡਰ ਆਫ਼ ਮੈਰਿਟ' ਦੇ ਸਨਮਾਨ ਨਾਲ ਸਨਮਾਇਆ ਗਿਆ, ਜੋ ਉਨ੍ਹਾਂ ਦਿਨਾਂ ਵਿਚ ਭਾਰਤੀ ਸੈਨਿਕਾਂ ਨੂੰ ਮਿਲਣ ਵਾਲਾ ਸਭ ਤੋਂ ਵੱਡਾ ਸਨਮਾਨ ਸੀ। ਉਦੋਂ ਤੋਂ ਹੀ ਭਾਰਤੀ ਊਠ-ਸਵਾਰ ਧਰਾਤੋਲ ਦੀ ਲੜਾਈ ਦੀ ਹਰ ਸਾਲ 22 ਅਪ੍ਰੈਲ ਨੂੰ ਵਰ੍ਹੇ ਗੰਢ ਮਨਾਉਂਦੇ ਹਨ ਤੇ ਆਪਣੇ ਸੂਰਬੀਰਾਂ ਦੀ ਯਾਦ ਨੂੰ ਤਾਜ਼ਾ ਰਖਦੇ ਹਨ। ਪਹਿਲੇ ਵਿਸ਼ਵ ਜੁੱਧ ਵਿਚ ਸਵੇਜ਼ ਨਹਿਰ ਦੀ ਰੱਖਿਆ ਵਾਸਤੇ ਗਸ਼ਤ ਦੇ ਕੰਮ ਵਿਚ ਗੰਗਾ ਰਿਸਾਲੇ ਨੇ ਜੁੱਧ ਪ੍ਰਯਤਨਾਂ ਵਿਚ ਆਪਣੀ ਬਹੁਮੁੱਲੀ ਸਹਾਇਤਾ ਵਾਸਤੇ ਬਹੁਤ ਪ੍ਰਸੰਸਾ ਪ੍ਰਾਪਤ ਕੀਤੀ ਸੀ। ਦੂਜੇ ਵਿਸ਼ਵ ਜੁੱਧ ਵਿਚ ਸੈਨਾਪਤੀਆਂ ਨੂੰ ਜਦ ਰੇਗਿਸਤਾਨੀ ਇਲਾਕੇ ਦੀ ਰੱਖਿਆ ਕਰਨੀ ਪਈ ਤਾਂ ਉਨ੍ਹਾਂ ਨੂੰ ਊਠ ਦਾ ਹੀ ਸਹਾਰਾ ਲੈਣਾ ਪਿਆ ਸੀ। ਦੇਸ਼ ਦੀ ਵੰਡ ਹੋ ਜਾਣ ਨਾਲ (1947 ਵਿਚ) ਇਸ ਊਠ ਸਵਾਰ ਸੈਨਾ ਸਿਰ ਹੋਰ ਬਹੁਤ ਵੱਡੀ ਜ਼ਿੰਮੇਵਾਰੀ ਆ ਗਈ।

ਪਾਕਿਸਤਾਨ ਦੇ ਨਾਲ ਲਗਦੀ ਥਾਰ ਰੇਗਿਸਤਾਨ ਅਤੇ ਕੱਛ ਦੇ ਇਲਾਕੇ ਦੀ ਸਰਹੱਦ ਦੀ ਦੇਖਭਾਲ ਊਠਾਂ ਦੇ ਰਿਸਾਲੇ ਦੇ ਬਗ਼ੈਰ ਹੋਰ ਕਿਸੇ ਤਰ੍ਹਾਂ ਸੰਭਵ ਨਹੀਂ ਸੀ ਹੋ ਸਕਦੀ। ਦੋ ਸਾਲਾਂ ਬਾਅਦ ਊਠਾਂ ਦਾ ਇਕ ਹੋਰ ਰਿਸਾਲਾ ਕਾਇਮ ਕੀਤਾ ਗਿਆ ਜਿਸ ਦਾ ਨਾਂ ਜੈਸਲਮੇਰ ਰਿਸਾਲਾ ਰਖਿਆ ਗਿਆ। ਸੰਨ 1951 ਵਿਚ ਬੀਕਾਨੇਰ-ਗੰਗਾ ਰਿਸਾਲੇ ਅਤੇ ਜੈਸਲਮੇਰ ਰਿਸਾਲੇ ਨੂੰ ਆਪਸ ਵਿਚ ਮਿਲਾ ਦਿਤਾ ਗਿਆ ਤੇ ਇਸ ਨੂੰ ਗੰਗਾ ਜੈਸਲਮੇਰ ਰਿਸਾਲੇ ਦਾ ਨਵਾਂ ਨਾਂ ਦੇ ਦਿਤਾ ਗਿਆ। ਇਸ਼ ਵਧੀਆ 'ਪੈਦਲ ਦਲ ਨੂੰ, ਜੋ ਸਖ਼ਤੀ ਝਲ ਸਕਣ ਵਾਲੇ ਊਠਾਂ ਉਤੇ ਚੜ੍ਹੇ ਚੜ੍ਹੇ ਹੀ ਲੜਾਈ ਲੜਦੇ ਹਨ', ਜਦ ਗਰੀਨੇਡੀਅਰਾਂ ਦੀ ਸਨਮਾਨ-ਪੂਰਣ ਪਦਵੀ ਦੇ ਕੇ ਉਨ੍ਹਾਂ ਦੀ ਯੋਗਤਾ

ਦੀ ਉਚਿਤ ਰੂਪ ਵਿਚ ਸਰਾਹਣਾ ਕੀਤੀ ਗਈ ਤਾਂ ਇਸ ਦਾ ਸਭ ਪਾਸਿਆਂ ਤੋਂ ਸਵਾਗਤ ਕੀਤਾ ਗਿਆ ਸੀ।

ਭਾਰਤੀ ਸੈਨਾ ਦੇ ਊਠਾਂ ਦੇ ਰਿਸਾਲੇ ਨੇ ਭਾਰਤੀ ਸੈਨਾ ਦੀ ਨੀਰਸਤਾ ਵਿਚ ਇਕ ਰੰਗੀਨੀ ਪੈਦਾ ਕਰ ਦਿਤੀ ਹੈ ਤੇ ਨਾਲ ਹੀ ਆਪਣੇ ਅਤੀਤ ਤੇ ਗੌਰਵ ਕਾਰਨ ਉਸ ਵਿਚ ਸੂਰਬੀਰਤਾ ਅਤੇ ਭਾਵਕਤਾ ਦੀ ਛੋਹ ਭਰ ਦਿਤੀ ਹੈ। ਭਾਰਤੀ ਗਣਤੰਤਰ ਦਿਵਸ ਦੇ ਮੌਕੇ ਤੇ ਨਵੀਂ ਦਿੱਲੀ ਦੇ ਵਾਰਸ਼ਿਕ ਸਮਾਰੋਹ ਵਿਚ ਊਠ ਸਵਾਰਾਂ ਦੀ ਛੋਟੀ ਜਿਹੀ ਟੁਕੜੀ ਦਾ ਬੜੇ ਜੋਸ਼ ਨਾਲ ਸਵਾਗਤ ਕੀਤਾ ਜਾਂਦਾ ਹੈ। ਗਹਿਰੇ ਹਰੇ ਫ਼ੌਲਾਦੀ ਪੱਕੇ ਰੰਗ ਦੀਆਂ ਬਕਤਰ-ਬੰਦ ਮੋਟਰ ਗੱਡੀਆਂ ਨਾਲ ਵੀ ਦਰਸ਼ਕ ਕੇਵਲ ਪ੍ਰਭਾਵਿਤ ਹੀ ਨਹੀਂ ਹੁੰਦੇ ਸਗੋਂ ਉਨ੍ਹਾਂ ਨੂੰ ਵੇਖ ਵੇਖ ਹੈਰਾਨ ਵੀ ਜ਼ਰੂਰ ਹੁੰਦੇ ਹਨ। ਪਰ ਸੁਨਹਿਰੀ ਤੇ ਕਿਰਮਚੀ ਰੰਗ ਦੀਆਂ ਵਰਦੀਆਂ ਵਾਲੇ ਊਠ ਸਵਾਰਾਂ ਦਾ ਦਸਤਾ, ਆਪਣੇ ਸਜੇ ਸਜਾਏ ਊਠਾਂ ਅਤੇ ਰੰਗ ਬਰੰਗੇ ਝੂਲਿਆਂ ਤੇ ਸਾਜ਼ੋਸਾਮਾਨ ਦਾ ਪ੍ਰਦਰਸ਼ਨ ਕਰਦਾ ਹੋਇਆ, ਜਦੋਂ ਉਨ੍ਹਾਂ ਦੀਆਂ ਅੱਖਾਂ ਦੇ ਸਾਹਮਣਿਓਂ ਲੰਘਦਾ ਹੈ, ਤਾਂ ਉਹ ਇਉਂ ਮਹਿਸੂਸ ਕਰਨ ਲਗ ਪੈਂਦੇ ਹਨ ਕਿ ਉਹ ਆਪਣੇ ਉਸ ਗੌਰਵਮਈ ਅਤੀਤ ਵਿਚੋਂ ਗੁਜ਼ਰ ਰਹੇ ਹਨ, ਜਦ ਜੁੱਧ ਜਿਹੇ ਕਠੋਰ ਕੰਮ ਵੀ ਵਾਜਿਆਂ ਗਾਜਿਆਂ ਤੇ ਸ਼ਾਨ ਸ਼ੌਕਤ ਨਾਲ ਕੀਤੇ ਜਾਂਦੇ ਸਨ।

## ਰਾਜਨੀਤਿਕ ਅਤੇ ਸਾਂਸਕ੍ਰਿਤਿਕ ਸੰਪਰਕ

ਭਾਰਤ ਦੀ ਫ਼ੌਜੀ ਪਰੰਪਰਾ ਨੂੰ ਮਜ਼ਬੂਤ ਕਰਨ ਦੇ ਇਲਾਵਾ ਰਾਜਸਥਾਨ ਨੇ ਬਾਕੀ ਭਾਰਤ ਨਾਲ ਗੂੜ੍ਹੇ ਰਾਜਨੀਤਿਕ ਅਤੇ ਸਾਸਕ੍ਰਿਤਿਕ ਸੰਪਰਕ ਨੂੰ ਵੀ ਬਣਾਈ ਰਖਿਆ ਹੈ। ਰਾਜਪੂਤਾਂ ਦੇ ਗੌਰਵ ਦੇ ਸਵਰਨ ਯੁੱਗ ਵਿਚ ਰਾਜਸਥਾਨ ਨੇ ਪ੍ਰਿਥਵੀ ਰਾਜ ਚੌਹਾਨ, ਰਾਣਾ ਕੁੰਭ, ਰਾਣਾ ਸਾਗਾ ਅਤੇ ਮਾਲਦੇਵ ਜਿਹੇ ਸ਼ਕਤੀਸ਼ਾਲੀ ਰਾਜਿਆ ਨੂੰ ਜਨਮ ਦਿਤਾ, ਜਿਨ੍ਹਾਂ ਨੇ ਉੱਤਰੀ ਭਾਰਤ ਉਤੇ ਰਾਜਨੀਤਿਕ ਅਧਿਕਾਰ ਜਮਾਣ ਦੇ ਜਤਨ ਕੀਤੇ ਸਨ। ਪਰ ਪਰਿਸਥਿਤੀਆਂ ਵਸ ਉਹ ਆਪਣੀ ਕਾਮਨਾ ਪੂਰੀ ਨਾ ਕਰ ਸਕੇ। ਪ੍ਰਿਥਵੀ ਰਾਜ ਨੇ ਸ਼ਹਾਬ-ਉ-ਦ-ਦੀਨ ਗੌਰੀ ਉਤੇ ਬੜੀ ਜ਼ਬਰਦਸਤ ਫ਼ਤਹਿ ਪ੍ਰਾਪਤ ਕੀਤੀ ਸੀ, ਪਰ ਉਹ ਇਸ ਫ਼ਤਹਿ ਤੋਂ ਲਾਭ ਨਾ ਉਠਾ ਸਕਿਆ ਤੇ ਸੰਨ 1192 ਵਿਚ ਤਰੈਨ ਦੀ ਲੜਾਈ ਵਿਚ ਮਾਰਿਆ ਗਿਆ। ਰਾਣਾ ਕੁੰਭ ਨੇ ਮੁਕਾਲਬਤਨ ਘਟ ਮਹੱਤਵ-ਪੂਰਣ ਰੋਲ ਅਦਾ ਕੀਤਾ ਸੀ। ਉੱਤਰੀ ਭਾਰਤ ਉਤੇ ਰਾਜਸਥਾਨ ਦੀ ਰਾਜਨੀਤਿਕ ਪ੍ਰਭੁਤਾ ਕਾਇਮ ਕਰਨ ਦਾ ਮੌਕਾ ਰਾਣਾ ਸਾਂਗਾ ਦੇ ਹੱਥਾਂ ਵਿਚ ਸੀ। ਪਰ ਬਦਕਿਸਮਤੀ ਇਹ ਸੀ ਉਸ ਨੂੰ ਬਾਬਰ ਵਰਗੇ ਦੁਸ਼ਮਨ ਦਾ ਮੁਕਾਬਲਾ ਕਰਨਾ ਪੈ ਗਿਆ ਜੋ ਕੇਵਲ ਬਹੁਤ ਸਿਆਣਾ ਜੰਗੀ ਜਰਨੈਲ ਹੀ ਨਹੀਂ ਸੀ, ਸਗੋਂ ਜਿਸ ਕੋਲ ਬਹੁਤ ਹੀ ਵਧੀਆ

ਰੂਪ ਵਿਚ ਸੰਗਠਿਤ ਤੇ ਨਵੀਨਤਮ ਹੱਥਿਆਰਾਂ ਨਾਲ ਲੈਸ ਫ਼ੌਜ ਵੀ ਸੀ । ਰਾਣਾ ਸਾਂਗਾ ਹਾਰ ਗਿਆ ਤੇ ਉਸ ਦਾ ਭਾਰਤ ਵਿਚ ਰਾਜਪੂਤ ਹਕੂਮਤ ਕਾਇਮ ਕਰਨ ਦਾ ਸੁਪਨਾ ਹਵਾ ਵਿਚ ਉੱਡ ਗਿਆ । ਜੋਧਪੁਰ ਦੇ ਰਾਵ ਮਾਲਦੇਵ ਨੇ ਆਪਣੀ ਸ਼ਕਤੀ ਵਧਾ ਲਈ ਤੇ ਆਪਣਾ ਦਬਦਬਾ ਵਧਾਉਣ ਦੇ ਜਤਨ ਵੀ ਕੀਤੇ, ਪਰ ਉਸ ਦੇ ਚੁਸਤ ਸ਼ਤਰੂ, ਸ਼ੇਰਸ਼ਾਹ ਸੂਰੀ ਨੇ ਜੋ ਬਹੁਤ ਬਹਾਦਰ ਜਰਨੈਲ ਅਤੇ ਬਹੁਤ ਹੀ ਸਿਆਣਾ ਪ੍ਰਬੰਧਕ ਵੀ ਸੀ, ਉਸ ਦੀ ਪੇਸ਼ ਨਾ ਚਲਣ ਦਿੱਤੀ ਤੇ ਉਸ ਨੂੰ ਆਪਣੀਆਂ ਚਾਲਾਂ ਵਿਚ ਫਸਾ ਲਿਆ । ਇਸ ਤਰ੍ਹਾਂ ਰਾਜਸਥਾਨ ਦੇ ਪ੍ਰਭੁਤਾ ਪ੍ਰਾਪਤ ਕਰਨ ਦੇ ਜਤਨ ਅਸਫਲ ਰਹੇ । ਰਾਜਸਥਾਨ ਦੇ ਰਾਜਿਆਂ ਮਹਾਰਾਜਿਆਂ ਵਿਚੋਂ ਬਹੁਤਿਆਂ ਨੇ ਜਦ ਮੁਗਲ ਸਾਮਰਾਜ ਦੀ ਅਧੀਨਗੀ ਪ੍ਰਵਾਨ ਕਰ ਲਈ ਤਾਂ ਰਾਜਸਥਾਨ ਦੇ ਇਤਿਹਾਸ ਦਾ ਇਕ ਨਵਾਂ ਦੌਰ ਸ਼ੁਰੂ ਹੋ ਗਿਆ । ਰਾਜਸਥਾਨ ਦੇ ਰਾਜਨੀਤਿਕ ਅਤੇ ਸਭਿਆਚਾਰਿਕ ਸੰਬੰਧ ਬਾਕੀ ਭਾਰਤ ਨਾਲ ਬਹੁਤ ਵਧ ਗਏ । ਇਸ ਦੇ ਦ੍ਰਿਸ਼ਟਾਂਤ ਬੀਕਾਨੇਰ ਅਤੇ ਜੋਧਪੁਰ ਦੇ ਇਤਿਹਾਸ ਵਿਚੋਂ ਦਿੱਤੇ ਜਾ ਸਕਦੇ ਹਨ, ਜਿਨ੍ਹਾਂ ਨੇ ਬਾਕੀ ਭਾਰਤ ਨਾਲ ਇਸ ਤਰ੍ਹਾਂ ਦੇ ਸੰਪਰਕ ਤੋਂ ਸਭ ਤੋਂ ਵਧ ਲਾਭ ਉਠਾਇਆ ਸੀ । ਬੀਕਾਨੇਰ ਦਾ ਰਾਏ ਸਿੰਘ (1571-1611) ਅਕਬਰ ਦੇ ਦਰਬਾਰ ਦੇ ਸਭ ਤੋਂ ਵਧ ਪ੍ਰਭਾਵਸ਼ਾਲੀ ਰਾਜਪੂਤ ਸਰਦਾਰਾਂ ਵਿਚੋਂ ਇਕ ਸੀ, ਜਿਸ ਦਾ ਦਰਜਾ ਆਮੇਰ ਦੇ ਮਾਨ ਸਿੰਘ ਦੇ ਬਾਅਦ ਆਉਂਦਾ ਸੀ । ਉਸ ਨੇ ਬੜੇ ਸ਼ੌਕ ਅਤੇ ਜਤਨਾਂ ਨਾਲ ਬੀਕਾਨੇਰ ਦੀ ਸ਼ਾਨ ਵਿਚ ਵਾਧਾ ਕੀਤਾ ਤੇ ਉਸ ਨੂੰ ਇਕ ਖ਼ੁਸ਼ਹਾਲ ਸ਼ਹਿਰ ਬਣਾ ਦਿੱਤਾ, ਜਿਸ ਅੰਦਰ ਆਲੀਸ਼ਾਨ ਇਮਾਰਤਾਂ ਬਣ ਗਈਆਂ (ਇਨ੍ਹਾਂ 'ਚੋਂ ਅਕਬਰੀ ਦਰਵਾਜ਼ਾ ਸਿਰਕੱਢ ਸੀ) ਤੇ ਆਦਿਨਾਥ ਤੇ ਨੇਮਿਨਾਥ ਵਰਗੇ ਸੁੰਦਰ ਮੰਦਿਰਾਂ ਦਾ ਵੀ ਨਿਰਮਾਣ ਹੋਇਆ । ਰਾਏ ਸਿੰਘ ਦਾ ਕਿਲ੍ਹਾ ਇਕ ਬਹੁਤ ਹੀ ਸ਼ਾਨਦਾਰ ਇਮਾਰਤ ਹੈ ਜਿਸ ਵਿਚ ਸੂਰਜ ਪਰੋਲ, ਹਜ਼ੂਰੀ ਦਰਵਾਜ਼ਾ ਕਾਰਖ਼ਾਨਾ ਕਲਾਂ ਅਤੇ ਹਰ-ਮੰਦਿਰ ਵਰਗੇ ਕਈ ਬਹੁਤ ਵਧੀਆ ਭਵਨ ਬਣੇ ਹੋਏ ਹਨ । ਰਾਏ ਸਿੰਘ ਨੂੰ ਨੈਪੋਲੀਅਨ ਵਾਂਗ ਕਲਾ ਵਸਤੂਆਂ ਇਕੱਠਾ ਕਰਨ ਦਾ ਬਹੁਤ ਸ਼ੌਕ ਸੀ । ਉਸ ਨੇ ਆਮੇਰ, ਮਾਰਵਾੜ ਅਤੇ ਬਰਹਾਨਪੁਰ ਤੋਂ ਬਹੁਤ ਸਾਰੇ ਉੱਚ ਕੋਟੀ ਦੇ ਲਘੂ-ਚਿੱਤਰਾਂ ਤੇ ਚਿੱਤਰਾਂ ਨਾਲ ਸਜੀਆਂ ਹੱਥ-ਲਿਖਤਾਂ ਦਾ ਸੰਗ੍ਰਹਿਣ ਕੀਤਾ । ਗੁਜਰਾਤ 'ਚੋਂ ਕਾਂਸੀ ਦੀਆਂ ਮੂਰਤੀਆਂ ਨੂੰ ਵਾਪਸ ਲਿਆ ਕੇ ਅਤੇ ਸਿਰੋਹੀ ਦੀ ਆਪਣੀ ਲੁੱਟ ਦੇ ਹਿੱਸੇ ਦੇ ਰੂਪ ਵਿਚ ਜੈਨ ਮੂਰਤੀਆਂ ਲਿਆ ਕੇ ਬੀਕਾਨੇਰ ਦੀ ਸ਼ੋਭਾ ਵਿਚ ਹੋਰ ਵੀ ਵਾਧਾ ਕਰ ਦਿੱਤਾ । ਉਹ ਕਲਾ ਅਤੇ ਸਾਹਿੱਤ ਦੀ ਸਰਪ੍ਰਸਤੀ ਕਰਦਾ ਸੀ । ਉਸ ਦਾ ਭਰਾ ਪ੍ਰਿਥੀਰਾਜਾ ਰਾਠੌਰ, ਜਿਸ ਨੂੰ ਪੀਥਲ ਦੇ ਨਾਂ ਨਾਲ ਵੀ ਯਾਦ ਕੀਤਾ ਜਾਂਦਾ ਹੈ, ਇਕ ਪ੍ਰਸਿੱਧ ਕਵੀ ਸੀ । ਉਸ ਦਾ ਡਿੰਗਲ ਵਿਚ ਲਿਖਿਆ ਮਹਾਂ-ਕਾਵਿ 'ਵੇਲੀ ਕ੍ਰਿਸ਼ਨਾ ਰੁਕਮਣੀ ਰੀ' ਰਾਜਸਥਾਨੀ ਸਾਹਿੱਤ ਦੀ

ਇਕ ਮਹਾਨ ਕਿਰਤ ਮੰਨੀ ਜਾਂਦੀ ਹੈ ।

ਰਾਏ ਸਿੰਘ ਦੇ ਜਾਂਨਸ਼ੀਨਾਂ ਵਿਚੋਂ ਮਹਾਰਾਜਾ ਅਨੂਪ ਸਿੰਘ (1674-98) ਸ਼ਾਇਦ ਸਭ ਤੋਂ ਵਧ ਵਿਚਿੱਤਰ ਰਾਜਾ ਸੀ । ਉਹ ਬਹੁਤ ਹੀ ਉੱਘਾ ਸੈਨਾਪਤੀ, ਬਹੁਤ ਵੱਡਾ ਨੀਤੀਵਾਨ ਅਤੇ ਮੰਨਿਆ ਹੋਇਆ ਵਿਦਵਾਨ ਸੀ । ਗੋਲਕੰਡਾ ਤੇ ਚੜ੍ਹਾਈ ਕਰਨ ਵਾਲੀਆਂ ਮੁਗ਼ਲ ਫ਼ੌਜਾਂ ਦਾ ਉਹ ਕਮਾਂਡਰ ਸੀ ਤੇ ਉਸ ਨੇ ਔਰੰਗਜ਼ੇਬ ਵਾਸਤੇ ਬੀਜਾਪੁਰ ਦੇ ਕਿਲ੍ਹੇ ਨੂੰ ਫ਼ਤਹਿ ਕੀਤਾ ਸੀ । ਉਹ ਸੰਸਕ੍ਰਿਤ ਦਾ ਬਹੁਤ ਪ੍ਰਸਿੱਧ ਵਿਦਵਾਨ ਸੀ ਅਤੇ ਗਣਿਤ ਤੇ ਤਾਰਾ ਵਿਗਿਆਨ ਦੇ ਅਧਿਐਨ ਦਾ ਸ਼ੌਕੀਨ ਸੀ । ਉਸ ਨੇ ਹੱਥ-ਲਿਖਤਾਂ ਦੀ ਇਕ ਬਹੁਤ ਹੀ ਵਧੀਆ ਲਾਇਬਰੇਰੀ ਤਿਆਰ ਕੀਤੀ, "ਜਿਸ ਵਿਚ ਕੁਝ ਕੁ ਬਹੁਤ ਹੀ ਦੁਰਲਭ ਅਤੇ ਬਹੁਮੁੱਲੀਆਂ ਪੁਸਤਕਾਂ ਹਨ ਤੇ ਜਿਸ ਨੂੰ ਭਾਰਤ ਦੀਆਂ ਵਰਤਮਾਨ ਸਰਵੋਤਮ ਲਾਇਬਰੇਰੀਆਂ ਵਿਚੋਂ ਇਕ ਮੰਨਿਆ ਜਾਂਦਾ ਹੈ" ।[35] ਉਸ ਨੇ ਕੇਵਲ ਦੱਖਣੀ ਭਾਰਤ ਦੀਆਂ ਕਾਂਸੀ ਦੀਆਂ ਮੂਰਤੀਆਂ ਦਾ ਹੀ ਸੰਗ੍ਰਹਿਣ ਨਹੀਂ ਸੀ ਕੀਤਾ, ਸਗੋਂ ਮੁਗ਼ਲ, ਈਰਾਨੀ, ਤੁਰਕੀ ਅਤੇ ਦੱਖਣ ਦੇ ਲਘੂ-ਚਿੱਤਰਾਂ ਦਾ ਸੰਗ੍ਰਹਿਣ ਵੀ ਕੀਤਾ ਸੀ । ਉਸ ਨੇ ਕਈ ਮੁਗ਼ਲ ਚਿੱਤਰਕਾਰਾਂ ਨੂੰ ਬੀਕਾਨੇਰ ਵਿਚ ਰਹਿਣ ਲਈ ਪ੍ਰੇਰਿਤ ਕੀਤਾ । ਉਨ੍ਹਾਂ ਦੇ ਪ੍ਰਭਾਵ ਹੇਠ ਚਿੱਤਰਕਾਰੀ ਦੀ ਸਥਾਨਿਕ ਰਾਜਪੂਤ ਸ਼ੈਲੀ ਹੌਲੀ ਹੌਲੀ ਬਦਲ ਕੇ ਮੁਗ਼ਲ ਰਾਜਪੂਤ ਸ਼ੈਲੀ ਦਾ ਰੂਪ ਧਾਰਣ ਕਰ ਗਈ । "ਉਸ ਦੇ ਰਾਜ ਦਾ ਸਮਾਂ ਮੁਗ਼ਲ ਸਭਿਅਤਾ ਤੋਂ ਪ੍ਰਭਾਵਿਤ ਸਾਂਸਕ੍ਰਿਤਿਕ ਵਿਕਾਸ ਦੀ ਇਕ ਹੋਰ ਸਦੀ ਦਾ ਚੋਟੀ ਦਾ ਕਾਲ ਸੀ" ।[36]

ਰਾਜਪੂਤ ਰਾਜਿਆਂ ਮਹਾਰਾਜਿਆਂ ਨੇ "ਮੁਗ਼ਲ ਦਰਬਾਰ ਦੀ ਬਹੁਤ ਹੀ ਸੂਖਮ ਸਭਿਅਤਾ ਦੇ ਬਹੁਤ ਸਾਰੇ ਗੁਣਾਂ ਨੂੰ" ਗ੍ਰਹਿਣ ਕਰ ਲਿਆ ਸੀ ਤੇ ਜਦ ਮੁਗ਼ਲ ਹਕੂਮਤ ਦਾ ਪਤਨ ਹੋਇਆ ਤਾਂ ਇਹ ਰਾਜੇ ਮਹਾਰਾਜੇ ਹੀ ਉਸ ਦੇ "ਸਭਿਆਚਾਰਿਕ ਜਾਂਨਸ਼ੀਨ ਬਣੇ" ।[37] ਉਨ੍ਹਾਂ ਨੇ ਮੁਗ਼ਲ ਕਲਾਕਾਰਾਂ ਦੀ ਸਰਪ੍ਰਸਤੀ ਕੀਤੀ । ਰਾਜਪੂਤ ਸਭਿਅਤਾ ਉੱਤੇ ਮੁਗ਼ਲ ਸਭਿਅਤਾ ਦਾ ਬਹੁਤ ਰੰਗ ਚੜ੍ਹ ਗਿਆ, ਜੋ ਜੈਪੁਰ ਵਿਚ ਸਵਾਈ ਜੈ ਸਿੰਘ ਅਤੇ ਸਵਾਈ ਈਸ਼ਵਰੀ ਸਿੰਘ ਦੇ ਰਾਜ ਕਾਲ ਵਿਚ, ਜੋਧਪੁਰ ਵਿਚ ਅਜੀਤ ਸਿੰਘ, ਅਭੈ ਸਿੰਘ ਅਤੇ ਬਖਤਰ ਸਿੰਘ ਦੇ ਸਮੇਂ, ਅਤੇ ਬੀਕਾਨੇਰ ਵਿਚ ਸੁਜਾਨ ਸਿੰਘ, ਜ਼ੋਰਾਵਰ ਸਿੰਘ ਅਤੇ ਰਾਜ ਸਿੰਘ ਦੇ ਰਾਜ ਦੌਰਾਨ ਖ਼ਾਸ ਤੌਰ ਤੇ ਵਾਪਰਿਆ । ਕੁਝ ਸਮੇਂ ਦੇ ਬਾਅਦ ਜੈਪੁਰ ਵਿਚ ਸਵਾਈ ਪ੍ਰਤਾਪ ਸਿੰਘ ਦੂਜੇ, ਜੋਧਪੁਰ ਵਿਚ ਮਾਨ ਸਿੰਘ ਅਤੇ ਬੀਕਾਨੇਰ ਵਿਚ ਸੂਰਤ ਸਿੰਘ ਦੇ ਰਾਜ ਸਮੇਂ ਸਥਾਨਿਕ ਭਾਵਨਾਵਾਂ ਫਿਰ ਪ੍ਰਬਲ ਹੋ ਗਈਆਂ ।

ਬਰਤਾਨਵੀ ਰਾਜ ਸਮੇਂ ਰਾਜਸਥਾਨ ਦੇ ਬਾਕੀ ਭਾਰਤ ਨਾਲ ਸੁਨਹਿਰੀ ਸੰਪਰਕ ਟੁੱਟ ਗਏ । ਲਾਰਡ ਹਾਰਡਿੰਗ (1910-16) ਦੇ ਸਮੇਂ ਤਕ ਭਾਰਤ ਦੀ ਅੰਗਰੇਜ਼ੀ

ਸਰਕਾਰ ਅਤੇ ਭਾਰਤੀ ਰਿਆਸਤਾਂ ਵਿਚਲੇ ਸੰਬੰਧਾਂ ਦੀ ਸਭ ਤੋਂ ਵੱਡੀ ਗੱਲ ਇਹ ਹੀ ਰਹੀ ਹੈ ਕਿ ਇਨ੍ਹਾਂ ਰਿਆਸਤਾਂ ਨੂੰ ਅਲੱਗ ਅਲੱਗ ਵਿਦੇਸ਼ੀ ਹਕੂਮਤਾਂ ਦੇ ਰੂਪ ਵਿਚ ਮੰਨਿਆ ਜਾਂਦਾ ਸੀ। ਇਸ ਅਲਗਾਵ ਨੂੰ ਦੂਰ ਕਰਨ ਵਿਚ ਪਹਿਲੇ ਵਿਸ਼ਵ ਜੁਧ ਨੇ ਬਹੁਤ ਸਹਾਇਤਾ ਕੀਤੀ। ਬਰਤਾਨਵੀ ਸਾਮਰਾਜ ਦੀ ਸਹਾਇਤਾ ਲਈ ਰਾਜੇ-ਮਹਾਰਾਜੇ ਅੱਗੇ ਵਧਣ ਲਗ ਪਏ, ਤਾਂ ਸ਼ਾਹੀ ਨੀਤੀ ਸੰਬੰਧੀ ਪ੍ਰਸ਼ਨਾਂ ਬਾਰੇ ਉਨ੍ਹਾਂ ਨਾਲ ਸਲਾਹ-ਮਸ਼ਵਰਾ ਲਾਜ਼ਮੀ ਹੋ ਗਿਆ। ਸੰਨ 1916 ਵਿਚ ਇਨ੍ਹਾਂ ਰਾਜਿਆ ਮਹਾਰਾਜਿਆਂ ਦੀ ਇਕ ਰਸਮੀ ਕਾਨਫ਼ਰੰਸ ਬੁਲਾਈ ਗਈ ਸੀ। 8 ਜਨਵਰੀ, 1921 ਨੂੰ ਜਦ ਨਰੇਂਦਰ ਮੰਡਲ ਦੀ ਸਥਾਪਨਾ ਕੀਤੀ ਗਈ ਤੇ ਬੀਕਾਨੇਰ ਦੇ ਮਹਾਰਾਜਾ ਨੂੰ ਇਸ ਦਾ ਪਹਿਲਾ ਸਭਾਪਤੀ ਚੁਣ ਲਿਆ ਗਿਆ ਤਾਂ ਰਾਜਿਆਂ ਮਹਾਰਾਜਿਆਂ ਨੂੰ ਇਕ ਦੂਜੇ ਤੋਂ ਅਲੱਗ ਕਰਨ ਵਾਲੀ ਦੀਵਾਰ ਢਹਿ ਢੇਰੀ ਹੋ ਗਈ। ਪਰ ਰਾਜਸਥਾਨ ਦੇ ਬਾਕੀ ਦੇ ਭਾਰਤ ਨਾਲ ਸੰਬੰਧਾਂ ਦੀਆਂ ਸੁਨਹਿਰੀ ਕੜੀਆਂ ਤਾਂ ਕੇਵਲ ਸੰਨ 1947 ਦੇ ਬਾਅਦ ਹੀ ਨਵੇਂ ਸਿਰਿਓਂ ਜੁੜ ਸਕੀਆਂ ਸਨ।

## ਫ਼ੁਟਨੋਟ

1. ਕਰਨਲ ਜੇਮਜ਼ ਟਾਡ : ਐਨਲਜ਼ ਐਂਡ ਐਂਟੀਕੁਇੰਟੀਜ਼ ਆਫ਼ ਰਾਜਸਥਾਨ, ਭਾਗ 1 (1917)।
2. ਕੇ. ਕੇ. ਕਾਨੂੰਨਗੋ : ਸਟੱਡੀਜ਼ ਇਨ ਰਾਜਪੂਤ ਹਿਸਟਰੀ (1960) ਪੰਨਾ 103।
3. ਐਲ. ਪੀ. ਟੈਸੀਟੋਰੀ : ਬਾਰਡਿਕ ਐਂਡ ਹਿਸਟਾਰੀਕਲ ਸਰਵੇ ਆਫ਼ ਰਾਜਸਥਾਨ (ਜਨਰਲ ਐਂਡ ਪ੍ਰੋਸੀਡਿੰਗਜ਼ ਆਫ਼ ਏਸ਼ਿਆਟਿਕ ਸੋਸਾਇਟੀ ਆਫ਼ ਬੰਗਾਲ, 1919)।
4. ਉਪਰੋਕਤ ਅਨੁਸਾਰ।
5. ਕਰਨਲ ਜੇਮਜ਼ ਟਾਡ : ਐਨਲਜ਼ ਐਂਡ ਐਂਟੀਕੁਇੰਟੀਜ਼ ਆਫ਼ ਰਾਜਸਥਾਨ, ਭਾਗ 1 (1957) ਪੰਨਾ 210।
6. ਆਰ. ਸੀ. ਮਾਜੁਮਦਾਰ, ਐਚ. ਸੀ. ਰਾਏ ਚੌਧਰੀ ਅਤੇ ਕਾਲੀਨਿਕਤੀਅਨ : ਐਨ ਐਡਵਾਂਸਡ ਹਿਸਟਰੀ ਆਫ਼ ਇੰਡੀਆ (1958) ਪੰਨਾ 387।
7. ਜਾਦੂਨਾਥ ਸਰਕਾਰ : ਮਿਲਿਟਰੀ ਹਿਸਟਰੀ ਆਫ਼ ਇੰਡੀਆ (1960) ਪੰਨੇ 56-57।
8. ਸੀ. ਰਾਮ ਸ਼ਰਮਾ : ਮਹਾਰਾਣਾ ਪ੍ਰਤਾਪ, ਪੰਨੇ 44-45।

9. ਕਰਨਲ ਜੇਮਜ਼ ਟਾਡ : ਐਨਲਜ਼ ਐਂਡ ਐਂਟੀਕੁਇਟੀਜ਼ ਆਫ਼ ਰਾਜਸਥਾਨ, ਭਾਗ 1 (1957) ਪਨਾ 278 ।
10. ਜਾਦੂਨਾਥ ਸਰਕਾਰ : ਹਿਸਟਰੀ ਆਫ਼ ਔਰੰਗਜ਼ੇਬ ਭਾਗ 3 (1921) ਪੰਨਾ 338 ।
11. ਜਾਦੂਨਾਥ ਸਰਕਾਰ : ਫ਼ਾਲ ਆਫ਼ ਦੀ ਮੁਗਲ ਐਂਮਪਾਇਰ ਭਾਗ 1, ਪੰਨੇ 130-131 ।
12. ਕੇ. ਕੇ. ਕਾਨੂੰਨਗੋ : ਸ਼ੇਰਸ਼ਾਹ (1921) ਪੰਨੇ 263-264 ।
13. ਉਪਰੋਕਤ ਪੰਨਾ 268 ।
14. ਕੇ.ਕੇ. ਕਾਨੂੰਨਗੋ : ਸ਼ੇਰਸ਼ਾਹ ।
15. ਰਾਜਸਥਾਨ ਗਜ਼ੇਟੀਅਰਜ਼, ਭਾਗ 3-ਏ, ਦੀ ਵੈਸਟਰਨ ਰਾਜਪੂਤਾਨਾ ਸਟੇਟਸ ਰੈਜ਼ੀਡੈਂਸੀ ਐਂਡ ਦੀ ਬੀਕਾਨੇਰ ਏਜੰਸੀ (1909) ਪੰਨਾ 59 ।
16. ਰਾਜਪੂਤਾਨਾ ਗਜ਼ੇਟੀਅਰ, ਭਾਗ 3-ਏ, ਦੀ ਵੈਸਟਰਨ ਰਾਜਪੂਤਾਨਾ ਸਟੇਟਸ ਰੈਜ਼ੀਡੈਂਸੀ ਐਂਡ ਦੀ ਬੀਕਾਨੇਰ ਏਜੰਸੀ (1909) ਪੰਨੇ 61-62 ।
17. ਜਾਦੂਨਾਥ ਸਰਕਾਰ : ਹਿਸਟਰੀ ਆਫ਼ ਔਰੰਗਜ਼ੇਬ, ਭਾਗ 3 (1921) ਪੰਨਾ 33 ।
18. ਉਪਰੋਕਤ ਪੰਨਾ 33 ।
19. ਕਰਨਲ ਜੇਮਜ਼ ਟਾਡ : ਐਨਲਜ਼ ਐਂਡ ਐਂਟੀਕੁਇਟੀਜ਼ ਆਫ਼ ਰਾਜਸਥਾਨ ।
20. ਸਤੀਸ਼ ਚੰਦਰ : ਪਾਰਟੀਜ਼ ਐਂਡ ਪਾਲਿਟਿਕਸ ਐਟ ਦੀ ਮੁਗਲ ਕੋਰਟ, 1707-1740, ਪੰਨਾ 39 ।
21. ਉਪਰੋਕਤ ।
22. ਰਾਜਪੂਤਾਨਾ ਗਜ਼ੇਟੀਅਰਜ਼, ਭਾਗ 3-ਏ, ਪੰਨਾ 65 ।
23. ਦਸ਼ਰਥ ਸ਼ਰਮਾ : ਅਰਲੀ ਚੌਹਾਨ ਡਾਈਨੈਸਟੀਜ਼, ਪੰਨਾ 60 ।
24. ਬੇਨੀ ਪ੍ਰਸਾਦ : ਹਿਸਟਰੀ ਆਫ਼ ਜਹਾਂਗੀਰ, ਪੰਨਾ 61 ।
25. ਜਾਦੂਨਾਥ ਸਰਕਾਰ : ਦੀ ਹਾਊਸ ਆਫ਼ ਜੈਪੁਰ (ਪ੍ਰੋਸੀਡਿੰਗਜ਼ ਆਫ਼ ਦੀ ਇੰਡੀਅਨ ਹਿਸਟਾਰੀਕਲ ਰੀਕਾਰਡਜ ਕਮਿਸ਼ਨ, 1929) ।
26. ਇੰਪੀਰੀਅਲ ਗਜ਼ੇਟੀਅਰ ਆਫ਼ ਇੰਡੀਆ—ਪ੍ਰਾਵਿੰਸ਼ਿਅਲ ਸੀਰੀਜ਼—ਰਾਜਪੂਤਾਨਾ (1908 ਪੰਨੇ 237-238) ।
27. ਜਾਦੂਨਾਥ ਸਰਕਾਰ : ਫ਼ਾਲ ਆਫ਼ ਮੁਗਲ ਐਂਪਾਇਰ, ਭਾਗ 1, ਪੰਨਾ 134 ।
28. ਹੈਰਮੰਨ ਗੋਇਟਜ਼ : ਦੀ ਆਰਟ ਐਂਡ ਆਰਕੀਟੈਕਟ ਆਫ਼ ਬੀਕਾਨੇਰ ਸਟੇਟ, ਪੰਨੇ 40-41 ।
29. ਜਾਦੂਨਾਥ ਸਰਕਾਰ : ਫ਼ਾਲ ਆਫ਼ ਦੀ ਮੁਗਲ ਐਂਪਾਇਰ, ਭਾਗ 2, ਪੰਨਾ 312 ।

30. ਵੀ.ਪੀ. ਮੈਨਨ : ਦੀ ਸਟੋਰੀ ਆਫ਼ ਇੰਟੈਗਰੇਸ਼ਨ ਆਫ਼ ਦੀ ਇੰਡੀਅਨ ਸਟੇਟਸ, ਪੰਨਾ 10 ।
31. ਉਪਰੋਕਤ ।
32. ਉਪਰੋਕਤ ।
33. ਕੇ. ਐਮ. ਪਾਨੀਕਰ : ਹਿੱਜ਼ ਹਾਈਨੈੱਸ ਦੀ ਮਹਾਰਾਜਾ ਆਫ਼ ਬੀਕਾਨੇਰ, ਪੰਨਾ 138 ।
34. ਜਾਦੂਨਾਥ ਸਰਕਾਰ : ਦੀ ਮਿਲਿਟਰੀ ਟਰੈਡੀਸ਼ਨਜ਼ (ਦੀ ਮਾਰਚ ਆਫ਼ ਇੰਡੀਆ, ਜੁਲਾਈ ਅਗਸਤ, 1954) ।
35. ਕੇ. ਐਮ. ਪਾਨੀਕਰ : ਹਿੱਜ਼ ਹਾਈਨੈੱਸ ਦੀ ਮਹਾਰਾਜਾ ਆਫ਼ ਬੀਕਾਨੇਰ, ਪੰਨਾ 19 ।
36. ਹੈਰਮੰਨ ਗੋਇਟਜ਼ : ਦੀ ਆਰਟ ਐਂਡ ਆਰਕੀਟੈਕਟ ਆਫ਼ ਬੀਕਾਨੇਰ ਸਟੇਟ, ਪੰਨਾ 47 ।
37. ਉਪਰੋਕਤ ।

ਅਧਿਆਇ 4

# ਰਾਜਸਥਾਨ ਦੇ ਧਰਮ

## ਹਿੰਦੂ ਧਰਮ

ਹਿੰਦੂ ਧਰਮ ਰਾਜਸਥਾਨ ਦਾ ਪ੍ਰਮੁੱਖ ਧਰਮ ਹੈ। ਜਨ ਸੰਖਿਆ ਦੇ ਅੰਕੜਿਆਂ ਤੋਂ ਪਤਾ ਲਗਦਾ ਹੈ ਕਿ ਰਾਜਸਥਾਨ ਦੀ 20155602 ਦੀ ਕੁਲ ਆਬਾਦੀ ਵਿਚੋਂ 18132690 ਹਿੰਦੂ ਹਨ। ਹਿੰਦੂ ਧਰਮ ਦੀਆਂ ਸਭ ਸ਼ਾਖਾਵਾ ਇਥੇ ਮਿਲਦੀਆਂ ਹਨ ਜਿਵੇਂ ਬ੍ਰਹਮਾ, ਸ਼ਿਵ, ਸ਼ਕਤੀ ਵਿਸ਼ਨੂੰ ਤੇ ਹੋਰ ਦੇਵੀ ਦੇਵਤਿਆਂ ਦੇ ਉਪਾਸ਼ਕ, ਆਰੀਆ ਸਮਾਜੀ, ਰਾਮ ਕਿਸ਼ਨ ਮਿਸ਼ਨ ਵਾਲੇ ਆਦਿ ਆਦਿ।

### ਬ੍ਰਹਮਾ ਦੀ ਉਪਾਸ਼ਨਾ

ਸਰਿਸ਼ਟੀ ਰਚਣਹਾਰ ਬ੍ਰਹਮਾ ਦੀ ਪ੍ਰਧਾਨ ਦੇਵਤਾ ਦੇ ਰੂਪ ਵਿਚ ਇਸ ਵੇਲੇ ਤਾਂ ਪੂਜਾ ਨਹੀਂ ਕੀਤੀ ਜਾਂਦੀ, ਪਰ ਮੱਧ ਜੁੱਗ ਵਿਚ ਬ੍ਰਹਮਾ ਦੇ ਮੰਦਿਰਾਂ ਦੀ ਬਹੁਤ ਵੱਡੀ ਸੰਖਿਆ ਹੁੰਦੀ ਸੀ। ਬ੍ਰਹਮਾ ਦੇ ਪੁਸ਼ਕਰ ਦੇ ਪ੍ਰਸਿੱਧ ਮੰਦਿਰ ਕਾਰਨ ਰਾਜਸਥਾਨ ਦੀ ਭਾਰਤ ਦੇ ਧਾਰਮਿਕ ਇਤਿਹਾਸ ਵਿਚ ਇਕ ਨਿਵੇਕਲੀ ਥਾਂ ਹੈ। ਮੰਨਿਆ ਇਹ ਜਾਂਦਾ ਹੈ ਕਿ ਜਿਸ ਥਾਂ ਇਹ ਪੁਸ਼ਕਰ ਸਥਿਤ ਹੈ ਇਥੇ ਬ੍ਰਹਮਾ ਨੇ ਯੱਗ ਕੀਤਾ ਸੀ। ਬ੍ਰਹਮਾ ਦਾ ਇਕ ਪ੍ਰਾਚੀਨ ਮੰਦਿਰ ਖੇੜ ਵਿਚ ਵੀ ਹੈ ਤੇ ਇਕ ਹੋਰ ਸਾਵਿਤ੍ਰੀ ਅਤੇ ਬ੍ਰਹਮਾ ਦਾ ਮੰਦਿਰ ਬਿੜ੍ਹ ਵਿਚ ਹੈ। ਵਸੰਤਗੜ੍ਹ (ਸਿਰੋਹੀ) ਦੇ ਬ੍ਰਹਮ ਮੰਦਿਰ ਵਿਚ ਬ੍ਰਹਮਾ ਦੀਆਂ ਦੋ ਭੁਜਾਵਾਂ ਅਤੇ ਤਿੰਨ ਮੁੱਖ ਹਨ। ਬ੍ਰਹਮਾ ਦੀਆਂ ਹੋਰ ਕਈ ਮੂਰਤੀਆਂ ਵੀ ਹੋਰ ਕਈ ਭਿੰਨ ਭਿੰਨ ਥਾਵਾਂ ਤੋਂ ਪ੍ਰਾਪਤ ਹੋਈਆਂ ਹਨ।

### ਸ਼ੈਵ ਧਰਮ

ਰਾਜਸਥਾਨ ਵਿਚ ਸ਼ਿਵ ਦੀ ਪੂਜਾ ਬਹੁਤ ਪ੍ਰਚਲਤ ਰਹੀ ਹੈ। ਪ੍ਰਤਿਹਾਰ ਰਾਜਵੰਸ਼ (ਅਠਵੀਂ ਤੋਂ ਦਸਵੀਂ ਸਦੀ ਤਕ) ਦੇ ਰਾਜ ਸਮੇਂ ਸ਼ੈਵ ਧਰਮ ਹੀ ਰਾਜ ਧਰਮ ਸੀ। ਸ਼ਿਵ ਦੇ ਮੰਦਿਰਾਂ ਦਾ ਬਹੁਤ ਸੰਖਿਆ ਵਿਚ ਹੋਣਾ ਇਸ ਗੱਲ ਦਾ ਸਬੂਤ ਹੈ ਕਿ

ਸ਼ੈਵ ਧਰਮ ਬਹੁਤ ਪ੍ਰਚਲਤ ਸੀ। ਸ਼ਿਵਜੀ ਮਹਾਰਾਜ ਨੂੰ ਕੇਵਲ ਸੰਘਾਰ ਦਾ ਦੇਵਤਾ ਹੀ ਨਹੀਂ, ਸਗੋਂ ਸ੍ਰਿਸ਼ਟੀ ਰਚਨ ਦਾ ਦੇਵਤਾ ਵੀ ਮੰਨਿਆ ਜਾਂਦਾ ਹੈ। ਸ਼ਿਵ ਜੀ ਦੇ ਵਾਹਨ ਨੰਦੀ ਦੀ ਵੀ ਪੂਜਾ ਕੀਤੀ ਜਾਂਦੀ ਹੈ। ਸ਼ਿਵ ਜੀ ਦੀ ਪਤਨੀ ਨੂੰ ਪਾਰਵਤੀ, ਦੁਰਗਾ, ਸ਼ਕਤੀ, ਦੇਵੀ, ਓਮਾ ਆਦਿ ਦੇ ਕਈ ਨਾਵਾਂ ਨਾਲ ਪੂਜਿਆ ਜਾਂਦਾ ਹੈ।

ਸ਼ੈਵ ਧਰਮ ਰਾਜਸਥਾਨ ਦੇ ਬਹੁਤ ਪ੍ਰਸਿੱਧ ਧਰਮਾਂ ਵਿਚੋਂ ਇਕ ਰਿਹਾ ਹੈ। ਚੌਹਾਨ ਰਾਜਿਆਂ ਵਿਚੋਂ ਬਹੁਤੇ ਸ਼ਿਵ ਦੇ ਹੀ ਉਪਾਸ਼ਕ ਸਨ ਤੇ ਸੀਕਰ (ਜੈਪੁਰ ਖੇਤਰ) ਦੇ ਹਰਸ਼ਨਾਥ ਉਨ੍ਹਾਂ ਦੇ ਗ੍ਰਿਹਿਦੇਵਤਾ ਸਨ। ਮੇਵਾੜ ਦੇ ਗਹਿਲੋਤ ਏਕਲਿੰਗ ਦੀ ਪੂਜਾ ਕਰਦੇ ਸਨ। ਰਾਜਸਥਾਨ ਦੇ ਹੋਰ ਕਈ ਰਾਜ ਘਰਾਨੇ ਵੀ ਏਕਲਿੰਗ ਦੇ ਹੀ ਉਪਾਸ਼ਕ ਸਨ। ਰਾਜਸਥਾਨ ਵਿਚ ਸ਼ਿਵ ਦੇ ਮੰਦਿਰ ਬਹੁਤ ਸਾਰੇ ਹਨ, ਇਨ੍ਹਾਂ 'ਚੋਂ ਸਭ ਤੋਂ ਪ੍ਰਸਿੱਧ ਮੰਦਿਰ ਮੇਵਾੜ ਵਿਚ ਏਕਲਿੰਗਜੀ ਦਾ ਅਤੇ ਸੀਕਰ ਵਿਚ ਹਰਸ਼ਨਾਥ ਮੰਦਿਰ ਹਨ। ਅਠਵੀਂ ਸਦੀ ਵਿਚ ਬਾਪਾ ਰਾਵਲ ਨੇ ਮਹਾਦੇਵ ਦਾ ਇਕ ਮੰਦਿਰ ਬਣਵਾਇਆ ਸੀ, ਜਿਸ ਦੀ 'ਏਕਲਿੰਗ' ਦੇ ਨਾਂ ਨਾਲ ਪੂਜਾ ਕੀਤੀ ਜਾਂਦੀ ਹੈ। ਇਸ ਮੰਦਿਰ ਨੂੰ ਮੁਸਲਮਾਨਾਂ ਨੇ ਢਾਹ ਦਿੱਤਾ ਸੀ, ਪਰ ਪੰਦਰ੍ਹਵੀਂ ਸਦੀ ਵਿਚ ਇਸ ਦੀ ਨਵੇਂ ਸਿਰਿਓਂ ਉਸਾਰੀ ਕੀਤੀ ਗਈ। ਮੰਦਿਰ ਦੇ ਅੰਦਰ ਕਾਲੇ ਸੰਗਮਰਮਰ ਦੀ ਬਣੀ ਹੋਈ ਮਹਾਦੇਵ ਦੀ ਇਕ ਮੂਰਤੀ ਹੈ, ਜਿਸ ਵਿਚ ਮਹਾਦੇਵ ਦੇ ਚਾਰ ਮੁੱਖ ਬਣਾਏ ਗਏ ਹਨ। ਮੇਵਾੜ ਦਾ ਮਹਾਰਾਣਾ ਏਕਲਿੰਗ ਜੀ ਦਾ ਦੀਵਾਨ ਸੀ। ਇਸ ਲਈ ਉਹ ਜਦ ਵੀ ਇਸ ਮੰਦਿਰ ਵਿਚ ਦਰਸ਼ਨਾਰਥ ਆਉਂਦਾ, ਪ੍ਰਧਾਨ ਪੁਜਾਰੀ ਦੀ ਥਾਂ ਪੂਜਾ ਦਾ ਸਾਰਾ ਕੰਮ ਉਹ ਆਪ ਹੀ ਕਰਦਾ ਸੀ। ਸ਼ਿਵ ਮੰਦਿਰ (ਸੀਕਰ ਤੋਂ ਕੋਈ 10 ਕਿਲੋਮੀਟਰ ਅਤੇ ਜੈਪੁਰ ਦੇ ਸ਼ਹਿਰ ਤੋਂ ਕੋਈ 120 ਕਿਲੋਮੀਟਰ ਦੂਰ) ਦੀ ਉਸਾਰੀ ਦਸਵੀਂ ਸਦੀ ਵਿਚ ਚੌਹਾਨ ਸਮਰਾਟਾਂ ਦੇ ਰਾਜ ਸਮੇਂ ਕੀਤੀ ਗਈ ਸੀ। ਕਿਰਾੜ ਵਿਚ (ਜੋਧਪੁਰ ਦੇ ਸ਼ਹਿਰ ਤੋਂ ਕੋਈ 200 ਕਿਲੋਮੀਟਰ ਦੀ ਦੂਰੀ ਉੱਤੇ) ਕੋਈ ਦਰਜਨ ਦੇ ਕਰੀਬ ਟੁੱਟੇ ਫੁੱਟੇ ਮੰਦਿਰਾਂ ਦੇ ਖੰਡਰ ਮਿਲਦੇ ਹਨ, ਜਿਨ੍ਹਾਂ ਦਾ ਨਿਰਮਾਣ ਯਾਰ੍ਹਵੀਂ-ਬਾਰ੍ਹਵੀਂ ਸਦੀ ਵਿਚ ਕੀਤਾ ਗਿਆ ਸੀ। ਇਨ੍ਹਾਂ ਮੰਦਿਰਾਂ ਵਿਚੋਂ ਸਭ ਤੋਂ ਪ੍ਰਸਿੱਧ ਸੋਮੇਸ਼ਵਰ ਦਾ ਸ਼ਿਵ ਮੰਦਿਰ ਹੈ। ਚੰਦਰਾਵਤੀ (ਝਾਲਰਾਪਾਟਨ ਤੋਂ ਕੋਈ ਦੋ ਕਿਲੋਮੀਟਰ ਦੂਰ) ਦੇ ਮੰਦਿਰਾਂ ਵਿਚੋਂ ਸਭ ਤੋਂ ਵੱਡਾ ਮੰਦਿਰ ਸਿਤਨੇਸ਼ਵਰ ਮਹਾਦੇਵ ਦਾ ਖੰਭਿਆਂ ਵਾਲਾ ਲਿੰਗ-ਮੰਦਿਰ ਹੈ। ਮੱਧਯੁੱਗ ਦੇ ਆਰੰਭ ਵਿਚ ਹਿੰਦੂ ਪੁਨਰਜਾਗਰਨ ਸਮੇਂ ਬਣਵਾਇਆ ਗਿਆ ਬਰੋਲੀ ਦਾ ਮੰਦਿਰ ਵੀ ਅਵੱਸ਼ ਹੀ ਸ਼ਿਵ ਮੰਦਿਰ ਹੋਵੇਗਾ। ਇਨ੍ਹਾ ਮੰਦਿਰਾਂ ਤੋਂ ਇਸ ਗੱਲ ਦਾ ਨਿਸਚਿਤ ਸਬੂਤ ਮਿਲਦਾ ਹੈ ਕਿ ਰਾਜਸਥਾਨ ਵਿਚ ਸ਼ੈਵਧਰਮ ਅਵੱਸ਼ ਹੀ ਬਹੁਤ ਪ੍ਰਚਲਤ ਰਿਹਾ ਹੋਵੇਗਾਂ।

## ਸ਼ਾਕਤ ਧਰਮ

ਸ਼ਾਕਤ ਧਰਮ ਵੀ ਰਾਜਸਥਾਨ ਵਿਚ ਤਕਰੀਬਨ ਉੱਨੇ ਹੀ ਵਿਸਤ੍ਰਿਤ ਰੂਪ ਵਿਚ ਪ੍ਰਚਲਿਤ ਸੀ। ਬਹੁਤੇ ਰਾਜਪੂਤ ਸ਼ਕਤੀ ਦੀ ਹੀ ਪੂਜਾ ਕਰਦੇ ਹਨ। ਸ਼ਾਕਤਾਂ ਦੀ ਸਭ ਤੋਂ ਪ੍ਰਸਿੱਧ ਦੇਵੀ ਅੰਬਾ ਹੈ, ਜਿਸ ਨੂੰ ਕੇਵਲ ਦੇਵੀ ਕਹਿ ਦਿਤਾ ਜਾਂਦਾ ਹੈ ਤੇ ਇਸ ਨੂੰ ਜਗਤ ਜਨਨੀ ਮੰਨਿਆ ਜਾਂਦਾ ਹੈ। ਸ਼ਾਕਤ ਧਰਮ ਦੀ ਮੁਖ ਦੇਵੀ ਪਾਰਵਤੀ ਹੈ, ਜਿਸ ਨੂੰ ਦੇਵੀ, ਕਾਲੀ, ਭਵਾਨੀ ਜਾਂ ਦੁਰਗਾ ਵੀ ਆਖਿਆ ਜਾਂਦਾ ਹੈ।

ਸ਼ਾਕਤ ਧਰਮ ਪ੍ਰਤਿਹਾਰਾਂ ਦੇ ਰਾਜ ਸਮੇਂ ਬਹੁਤ ਪ੍ਰਚਲਤ ਹੋਇਆ ਸੀ। ਸ੍ਰੀਮਾਤਾ, ਮਾਂ ਜਾਂ ਦੁਰਗੀ ਵਿਚ ਆਮ ਲੋਕਾਂ ਦੀ ਸ਼ਰਧਾ ਉਤਪੰਨ ਹੋ ਗਈ। ਜੁੱਧ ਦੀ ਦੇਵੀ ਦੇ ਰੂਪ ਵਿਚ ਸੂਰਬੀਰ ਜਾਤੀਆਂ ਇਸ ਦੇਵੀ ਵਲ ਖ਼ਾਸ ਤੌਰ ਤੇ ਖਿੱਚੀਆਂ ਆਉਂਦੀਆਂ ਸਨ ਤੇ ਦੂਜੇ ਪਾਸੇ ਇਸ ਨੂੰ ਮ੍ਰਿਤੂ ਦੀ ਦੇਵੀ ਦੇ ਰੂਪ ਵਿਚ ਉਹ ਲੋਕ ਪੂਜਨ ਲਗ ਪਏ ਜੋ ਅਪਮਾਨ ਨਾਲੋਂ ਮੌਤ ਤੋਂ ਘਟ ਡਰਦੇ ਸਨ। ਚੌਹਾਨ ਰਾਜਾਂ ਵਿਚ ਵੀ ਸ਼ਕਤੀ ਦੀ ਪੂਜਾ ਬਹੁਤ ਪ੍ਰਚਲਤ ਸੀ। ਸਕਰਾਈ ਜਾਂ ਸ਼ੰਕਰਮਾਤਾ ਦਾ ਪ੍ਰਸਿੱਧ ਮੰਦਿਰ, ਰਾਜਸਥਾਨ ਅਤੇ ਦੇਸ਼ ਦੇ ਹੋਰ ਭਾਗਾਂ 'ਚੋਂ ਆਉਣ ਵਾਲੇ ਹਜ਼ਾਰਾਂ ਯਾਤਰੀਆਂ ਲਈ ਇਕ ਪਵਿੱਤਰ ਤੀਰਥ ਅਸਥਾਨ ਹੈ।

## ਸ਼ੈਵਾਂ ਅਤੇ ਸ਼ਾਕਤਾਂ ਦੀਆਂ ਕੁਝ ਗੌਣ ਸੰਪਰਦਾਵਾਂ

ਸ਼ਿਵ ਅਤੇ ਸਕਤੀ ਦੀ ਉਪਾਸ਼ਨਾ ਦੇ ਨਾਲ ਗਣਪਤੀ ਜਾਂ ਗਣੇਸ਼ ਦੀ ਪੂਜਾ ਦਾ ਨਿਕਟੀ ਸੰਬੰਧ ਹੈ। ਗਣੇਸ਼ ਨੂੰ ਸੁਭਾਗ ਤੇ ਖ਼ੁਸ਼ੀਆਂ ਦੇਣ ਵਾਲਾ ਤੇ ਵਿਘਣਾਂ ਨੂੰ ਦੂਰ ਕਰਨ ਵਾਲਾ ਦੇਵਤਾ ਮੰਨਿਆ ਜਾਂਦਾ ਹੈ। ਗਣੇਸ਼ ਜੀ ਮਹਾਰਾਜ ਨੂੰ ਭੂਤਾ ਪ੍ਰੇਤਾਂ ਆਦਿ ਦਾ ਰਾਜਾ ਮੰਨਿਆ ਜਾਂਦਾ ਹੈ, ਕਿਉਂਕਿ ਮਾਨਵ ਸਮਾਜ ਦੀ ਸ਼ਾਂਤੀ ਨੂੰ ਸਦਾ ਭੰਗ ਕਰਨ ਦੇ ਯਤਨਾਂ ਵਿਚ ਲਗੇ ਭੂਤ ਪ੍ਰੇਤ ਆਦਿ ਦੁਸ਼ਟ ਗਣਾਂ ਉਤੇ ਗਣੇਸ਼ ਜੀ ਦਾ ਹੀ ਅਧਿਕਾਰ ਮੰਨਿਆ ਜਾਂਦਾ ਹੈ। ਜੋਧਪੁਰ ਦੇ ਇਲਾਕੇ ਵਿਚ ਬਚਕਲਾ, ਮੰਡੋਰ ਅਤੇ ਬਿੜੂ ਵਿਚ ਗਣੇਸ਼ ਜੀ ਦੀਆਂ (ਚੌਹਾਨ ਸਮੇਂ ਦੀਆਂ) ਕਈ ਮੂਰਤੀਆਂ ਮਿਲੀਆਂ ਹਨ। ਕਿਰਾੜ ਵਿਚ ਭੈਰੋਂ ਦੀਆਂ, ਭੀਨਮਾਲ ਅਤੇ ਬਿੜੂ ਵਿਚ ਕੁਬੇਰ ਦੀਆਂ ਤੇ ਖਚਕਲਾ ਵਿਚ ਕੀਰਤੀਕੇਯ ਦੀਆਂ ਮੂਰਤੀਆਂ ਵੀ ਮਿਲੀਆਂ ਹਨ।

## ਸੂਰਜ ਦੇਵਤਾ ਦੀ ਉਪਾਸ਼ਨਾ

ਕਿਸੇ ਸਮੇਂ ਰਾਜਸਥਾਨ ਵਿਚ ਸੂਰਜ ਦੇਵਤਾ ਦੀ ਉਪਾਸ਼ਨਾ ਅੱਜ ਦੀ ਨਿਸਬਤ ਬਹੁਤ ਜ਼ਿਆਦਾ ਪ੍ਰਚਲਤ ਸੀ। ਭੀਨਮਾਲ ਸੂਰਜ ਦੀ ਪੂਜਾ ਦਾ ਇਕ ਵੱਡਾ ਕੇਂਦਰ ਸੀ। ਸੂਰਜ ਦੇਵਤਾ ਦੀਆਂ ਮੂਰਤੀਆਂ ਓਸੀਆ, ਮੰਡੋਰ, ਪੋਕਰਨ, ਕਿਰਾੜੂ, ਬਿੜੂ

ਅਤੇ ਪਾਲੀ ਵਿਚ ਪ੍ਰਾਪਤ ਹੋਈਆਂ ਹਨ। "ਵਾਸਤਵ ਵਿਚ ਸਾਰੇ ਰਾਜਸਥਾਨ ਵਿਚ ਸੂਰਜ ਦੇਵਤਾ ਦੇ ਬੜੇ ਸ਼ਾਨਦਾਰ ਮੰਦਿਰ ਮਿਲਦੇ ਸਨ, ਜਿਨ੍ਹਾਂ ਦੇ ਖੰਡਰਾਂ ਤੋਂ ਪਤਾ ਲਗਦਾ ਹੈ ਕਿ ਕਿਸੇ ਵੇਲੇ ਪੱਛਮੀ ਭਾਰਤ ਵਿਚ ਸੂਰਜ ਪੂਜਾ ਅਵੱਸ਼ ਹੀ ਬਹੁਤ ਵੱਡੇ ਪੈਮਾਨੇ ਤੇ ਕੀਤੀ ਜਾਂਦੀ ਹੋਵੇਗੀ।"[1] ਸੂਰਜ ਦੀ ਉਪਾਸ਼ਨਾ ਦੇ ਅਤਿਅਧਿਕ ਪ੍ਰਚਲਤ ਹੋਣ ਦਾ ਅੰਸ਼ਕ ਸਬੂਤ ਇਸ ਗੱਲ ਤੋਂ ਵੀ ਮਿਲਦਾ ਹੈ ਕਿ ਕਈ ਵਾਰ ਸੂਰਜ ਭਗਵਾਨ ਦੀਆਂ ਮੂਰਤੀਆਂ ਸ਼ਿਵ, ਵਿਸ਼ਨੂੰ ਅਤੇ ਬ੍ਰਹਮਾ ਦੇ ਨਾਲ ਵੀ ਬਣਾਈਆਂ ਜਾਂਦੀਆਂ ਰਹੀਆਂ ਹਨ। ਇਸ ਮੱਤ ਦੇ ਹੋਰ ਵਧੀਕ ਪ੍ਰਚਲਤ ਹੋ ਜਾਣ ਦਾ ਇਕ ਕਾਰਨ ਇਹ ਵੀ ਹੈ ਕਿ ਸੂਰਜ ਦੇਵਤਾ ਦੀ ਜੈਨੀਆਂ ਵਰਗੇ ਗ਼ੈਰ-ਬ੍ਰਾਹਮਣੀ ਮੱਤ ਵੀ ਪੂਜਾ ਕਰਦੇ ਹਨ। ਦਰਅਸਲ ਅੱਠਵੀਂ ਤੋਂ ਦਸਵੀਂ ਸਦੀ ਤਕ ਸੂਰਜ ਦੇਵਤਾ ਦੀ ਉਪਾਸ਼ਨਾ ਬਹੁਤ ਪ੍ਰਚਲਤ ਸੀ ਤੇ ਉੱਤਰੀ ਭਾਰਤ ਵਿਚ ਸੂਰਜ ਦੇਵਤਾ ਦੀ ਉਪਾਸ਼ਨਾ ਲਈ ਕਈ ਮੰਦਿਰ ਦਸਵੀਂ ਸਦੀ ਤਕ ਬਣਾਏ ਜਾਂਦੇ ਰਹੇ। ਬਾਅਦ ਵਿਚ ਸੂਰਜ ਮੱਤ, ਸੂਰਜ ਨਾਰਾਇਨ ਮੱਤ ਵਿਚ ਤੇ ਅੰਤ ਲਕਸ਼ਮੀ ਨਾਰਾਇਨ ਮੱਤ ਵਿਚ ਲੀਨ ਹੋ ਗਿਆ। ਸੂਰਜ ਦੇਵਤਾ ਦੇ ਮੁਲਤਾਨ, ਕੋਨਾਰਕ ਆਦਿ ਦੇ ਬਹੁਤ ਥੋੜੇ ਜਿਹੇ ਪ੍ਰਸਿੱਧ ਮੰਦਿਰ ਹੀ ਬਚੇ ਰਹਿ ਸਕੇ ਹਨ। ਪਰ ਸੂਰਜਵੰਸ਼ੀ ਰਾਜਪੂਤਾਂ ਨੂੰ ਆਪਣੀ ਵੰਸ਼ ਉਤੇ ਅਜੇ ਵੀ ਗੌਰਵ ਹੈ ਤੇ ਲਕਸ਼ਮੀ ਨਾਰਾਇਨ ਦੀ ਤਾਂ ਰਾਜਪੂਤ ਰਾਜਾਂ ਵਿਚ ਕਈ ਸਦੀਆਂ ਤਕ ਰਾਜ ਦੇਵਤਾ ਦੇ ਰੂਪ ਵਿਚ ਪੂਜਾ ਕੀਤੀ ਜਾਂਦੀ ਰਹੀ ਹੈ।

## ਵੈਸ਼ਨਵ ਧਰਮ

ਜਗਤ ਦੇ ਪਾਲਨਹਾਰ ਵਿਸ਼ਨੂੰ ਦੀ ਪੂਜਾ ਬਹੁਤ ਹੀ ਵਿਆਪਕ ਹੈ। ਸਭ ਦੇਵਤਿਆਂ ਵਿਚੋਂ ਵਿਸ਼ਨੂ ਸਭ ਤੋਂ ਵਧ ਦਿਆਲੂ ਮੰਨਿਆ ਜਾਂਦਾ ਹੈ, ਕਿਉਂਕਿ ਉਹ ਮਨੁੱਖੀ ਸੰਕਟਾਂ ਨਾਲ ਸਹਾਨੁਭੂਤੀ ਪ੍ਰਗਟਾਉਣ ਵਾਲਾ ਦੇਵਤਾ ਹੈ। ਵਿਸ਼ਨੂ ਦੀ ਪਤਨੀ ਲਕਸਮੀ (ਧਨ ਦੀ ਦੇਵੀ) ਅਤੇ ਉਸ ਦੇ ਵਾਹਨ ਗਰੁੜ ਦੀ ਵੀ ਹਿੰਦੂ ਪੂਜਾ ਕਤਦੇ ਹਨ।

ਰਾਮ ਅਤੇ ਕ੍ਰਿਸ਼ਨ ਵਿਸ਼ਨੂ ਦੇ ਪ੍ਰਮੁਖ ਅਵਤਾਰ ਮੰਨੇ ਜਾਂਦੇ ਹਨ। ਭਾਰਤ ਦੇ ਦੂਜੇ ਭਾਗਾਂ ਵਾਂਗ ਰਾਜਸਥਾਨ ਵਿਚ ਵੀ ਲੋਕ ਜਿੰਨਾ ਕ੍ਰਿਸ਼ਨ-ਲੀਲਾਵਾਂ ਤੋਂ ਪ੍ਰਭਾਵਿਤ ਹੋਏ ਹਨ, ਉੱਨਾ ਹੋਰ ਕਿਸੇ ਦੇਵਤਾ ਦੇ ਕਾਰਨਾਮਿਆਂ ਤੋਂ ਨਹੀਂ ਹੋਏ। ਨੰਦ ਅਤੇ ਯਸ਼ੋਦਾ ਦੁਆਰਾ ਪਾਲੇ ਗਏ, ਦੇਵਕੀ ਤੇ ਪੁੱਤਰ ਕ੍ਰਿਸ਼ਨ ਨੇ ਹਿੰਦੂ ਜਨਤਾ ਦਾ ਮਨ ਮੋਹ ਲਿਆ। ਸ੍ਰੀ ਕ੍ਰਿਸ਼ਨ ਗੋਕਲ ਦੇ ਗਵਾਲ ਯੁਵਕਾਂ ਦੀ ਮੰਡਲੀ ਦੇ ਨਾਇਕ ਸਨ ਤੇ ਰਾਧਾ ਅਤੇ ਬਿੰਦਰਾਬਨ ਦੀਆਂ ਗਵਾਲਨਾਂ (ਗੋਪੀਆਂ) ਦੇ ਪ੍ਰੇਮੀ। "ਬਹੁਤ ਲੰਮੀ ਗੁਮਨਾਮੀ ਦੇ ਬਾਅਦ 12ਵੀਂ ਸਦੀ ਦੇ ਅਖੀਰ ਤੇ ਕ੍ਰਿਸ਼ਨ ਗੋਪਾਲ ਦੀ ਪੂਜਾ ਫਿਰ ਹੋਣ ਲਗ ਪਈ।

ਮੁਸਲਮਾਨਾਂ ਦੇ ਹਮਲਿਆਂ ਦੇ ਬਾਅਦ, ਜਦ ਮਾਧਵ, ਰਾਮਾਨੁਜ ਅਤੇ ਰਾਮਾਨੰਦ ਵਰਗੇ ਦੱਖਣ ਭਾਰਤੀ ਸੁਧਾਰਕਾਂ ਦੀ ਪ੍ਰੇਰਣਾ ਇਧਰ ਪੁਜੀ ਤਾਂ ਹੀ ਕ੍ਰਿਸ਼ਨ ਵਾਸਤੇ ਲੋਕਾਂ ਦੇ ਹਿਰਦੇ ਵਿਚ ਭਗਤੀ ਦੀ ਲਹਿਰ ਜਾਗੀ ਤੇ ਸ੍ਰੀ ਕ੍ਰਿਸ਼ਨ ਭਗਤੀ ਮਾਰਗ ਦੇ ਕੇਂਦਰ ਬਿੰਦੂ ਬਣ ਗਏ।"[2] ਕ੍ਰਿਸ਼ਨ ਗੋਪਾਲ ਦੀ ਉਪਾਸ਼ਨਾ ਦਾ ਮਾਰਗ ਬਹੁਤ ਹੀ ਮਨੋ-ਭਾਵਿਕ ਮਾਰਗ ਹੈ, ਕਿਉਂਕਿ ਇਸ ਵਿਚ ਈਸ਼ਵਰੀ ਆਨੰਦ ਦੇ ਰਹਸ ਨੂੰ ਮਾਨਵ-ਪ੍ਰੇਮ ਦੀ ਭਾਸ਼ਾ ਵਿਚ ਗਾਇਆ ਜਾਂਦਾ ਹੈ। ਇਸੇ ਤਰ੍ਹਾ ਹੀ ਰਾਮਭਗਤੀ ਵੀ ਬਹੁਤ ਪ੍ਰਚਲਤ ਰਹੀ ਹੈ।

ਰਾਮ ਅਤੇ ਕ੍ਰਿਸ਼ਨ ਗੋਪਾਲ ਦੀ ਉਪਾਸਨਾ ਦਾ ਰਾਜਸਥਾਨ ਉਤੇ ਬਹੁਤ ਜ਼ਬਰਦਸਤ ਪ੍ਰਭਾਵ ਰਿਹਾ ਹੈ। ਇਸ ਪ੍ਰਭਾਵ ਨੂੰ ਰਾਜਸਥਾਨੀ ਚਿੱਤਰ ਕਲਾ ਅਤੇ ਮੂਰਤੀ ਕਲਾ ਵਿਚ ਵਿਸ਼ੇਸ ਰੂਪ ਵਿਚ ਵੇਖਿਆ ਜਾ ਸਕਦਾ ਹੈ। ਬਹੁਤ ਸਾਰੇ ਚਿੱਤਰਾਂ ਵਿਚ ਕ੍ਰਿਸ਼ਨ ਦੀਆਂ ਭਿੰਨ ਭਿੰਨ ਲੀਲਾਵਾਂ ਦਾ ਹੀ ਚਿੱਤਰਨ ਕੀਤਾ ਜਾਂਦਾ ਸੀ, ਵਿਸ਼ੇਸ਼ ਕਰਕੇ ਕ੍ਰਿਸ਼ਨ ਪ੍ਰਤਿ ਰਾਧਾ ਦੇ ਪ੍ਰੇਮ ਦਾ। ਪ੍ਰਸਿੱਧ ਚਿੱਤਰਕਾਰ ਨਿਹਾਲਚੰਦ ਨੇ ਕ੍ਰਿਸ਼ਨਗੜ੍ਹ ਵਿਚ ਅਨੇਕ ਚਿਤਰ ਚਿਤਰੇ, ਜਿਨ੍ਹਾਂ ਦੇ ਨਾਇਕ-ਨਾਇਕਾ ਕ੍ਰਿਸ਼ਨ ਅਤੇ ਰਾਧਾ ਹਨ। ਜੈਪੁਰ ਦੇ ਰਾਜਾ ਪ੍ਰਤਾਪ ਸਿੰਘ ਦੇ ਰਾਜ ਕਾਲ ਵਿਚ (1779-1803) ਕਈ ਚਿੱਤਰ ਚਿਤਰੇ ਗਏ. ਜਿਨ੍ਹਾਂ ਵਿਚ ਰਾਜਮਹੱਲਾ ਦੀਆਂ ਪ੍ਰਮੁਖ ਹਸਤੀਆਂ ਸਖੀਆਂ ਸਹੇਲੀਆਂ ਸਮੇਤ ਰਾਧਾ ਅਤੇ ਕ੍ਰਿਸਨ ਦੇ ਸਵਾਗ ਵਿਚ ਇਕੱਠੇ ਨ੍ਰਿਤ ਕਰਦੇ ਵਿਖਾਏ ਗਏ ਹਨ। ਐਨ. ਸੀ. ਮੈਹਤਾ ਦੇ ਸੰਗ੍ਰਿਹਾਲੇ ਵਿਚ 'ਗੀਤ-ਗੋਬਿੰਦ' ਉਤੇ ਆਧਾਰਿਤ ਇਕ ਪੂਰੀ ਚਿਤਰਮਾਲਾ ਹੈ (ਸੰਨ 1670 ਦੇ ਲਗਪਗ), ਜਿਸ ਵਿਚ ਇਕ ਬਨਭੂਮੀ ਦੀ ਪ੍ਰਿਸ਼ਟਭੂਮੀ ਵਿਚ (ਕ੍ਰਿਸ਼ਨ ਅਤੇ ਰਾਧਾ ਦੇ) ਨਰਿਤ ਤੇ ਸੰਗੀਤ ਦਾ ਚਿਤਰਨ ਕੀਤਾ ਗਿਆ ਹੈ। ਮੇਵਾੜੀ ਚਿਤਰਕਲਾ (ਲਗਪਗ ਸਤਾਰ੍ਹਵੀਂ ਸਦੀ ਦੇ ਅੱਧ ਵਿਚ) ਦੇ ਪ੍ਰਸਿੱਧ ਚਿੱਤਰਾਂ ਵਿਚ ਵੀ ਭਗਵਤ ਅਤੇ ਰਾਮਾਇਨ ਦੇ ਦ੍ਰਿਸ਼ ਅਤੇ ਗੀਤ ਗੋਬਿੰਦ ਦੇ ਚਿੱਤਰ ਹੀ ਚਿਤਰੇ ਗਏ ਹਨ। ਇਸ ਤਰ੍ਹਾਂ ਰਾਜਸਥਾਨੀ ਚਿੱਤਰਕਲਾ ਉਤੇ ਵੈਸ਼ਨਵਮਤ ਅਤੇ ਖ਼ਾਸ ਕਰ ਕੇ ਕ੍ਰਿਸ਼ਨ-ਗੋਪਾਲ ਭਗਤੀ ਦਾ ਬਹੁਤ ਗੂੜ੍ਹਾ ਪ੍ਰਭਾਵ ਰਿਹਾ ਹੈ।

ਰਾਜਸਥਾਨ ਨੂੰ ਇਸ ਗੱਲ ਉਤੇ ਵੀ ਗੋਰਵ ਹੈ ਕਿ ਭਾਰਤ ਵਿਚ ਵੈਸ਼ਨਵਮਤ ਦੇ ਪ੍ਰਸਿੱਧ ਮੰਦਿਰਾਂ ਵਿਚੋਂ ਦੋ ਇਸੇ ਪ੍ਰਦੇਸ਼ ਵਿਚ ਹਨ। ਨਾਥਦਵਾਰਾ ਦੇ ਮੰਦਿਰ ਵਿਚ ਸ੍ਰੀ ਕ੍ਰਿਸ਼ਨ ਦੀ ਇਕ ਮੂਰਤੀ ਹੈ, ਜਿਸ ਬਾਰੇ ਆਮ ਪ੍ਰਚਲਤ ਵਿਚਾਰ ਇਹ ਹੈ ਕਿ ਉਹ ਈਸਾ-ਪੂਰਵ ਬਾਰ੍ਹਵੀਂ ਸਦੀ ਦੀ ਹੈ। ਜਨ ਪਰੰਪਰਾ ਅਨੁਸਾਰ ਇਸ ਮੂਰਤੀ ਨੂੰ ਵਲਭਾਚਾਰਯਾ ਨੇ ਸੰਨ 1495 ਵਿਚ ਇਕ ਛੋਟੇ ਜਿਹੇ ਮੰਦਿਰ ਵਿਚ ਸਥਾਪਿਤ ਕੀਤਾ ਸੀ ਤੇ ਇਸ ਦੇ ਬਾਅਦ ਸੰਨ 1519 ਵਿਚ ਇਸ ਨੂੰ ਗੋਵਰਧਨ ਲੈ ਆਂਦਾ ਗਿਆ ਸੀ। ਕੋਈ ਡੇਢ ਸੌ ਸਾਲ ਬਾਅਦ ਔਰੰਗਜ਼ੇਬ ਦੀ ਹਿੰਦੂ-ਵਿਰੋਧੀ

ਨੀਤੀ ਕਾਰਨ ਵਲਬਆਚਾਰਯਾ ਦੇ ਜਾਂਨਸ਼ੀਨਾਂ ਨੂੰ ਆਪਣੀਆਂ ਮੂਰਤੀਆਂ ਸਮੇਤ ਮਥੁਰਾ ਤੋਂ ਨੱਸ ਜਾਣ ਤੇ ਮਜਬੂਰ ਹੋਣਾ ਪਿਆ। ਉਨ੍ਹਾਂ ਨੇ ਆਖ਼ਰ ਰਾਜਸਥਾਨ ਵਿਚ ਸ਼ਰਨ ਲਈ ਤੇ ਸ੍ਰੀ ਕ੍ਰਿਸ਼ਨ ਦੀਆਂ ਮੂਰਤੀਆਂ ਨੂੰ ਨਾਥਦਵਾਰਾ ਅਤੇ ਕਾਂਕਰੋਲੀ ਵਿਚ ਸਥਾਪਿਤ ਕਰ ਦਿੱਤਾ। ਇਨ੍ਹਾਂ ਦੋਨਾਂ ਵੈਸ਼ਨਵ ਮੰਦਿਰਾਂ ਵਿਚ, ਖ਼ਾਸ ਕਰ ਕੇ ਨਾਥਦਵਾਰੇ ਦੇ ਮੰਦਿਰ ਵਿਚ ਸਾਰੇ ਭਾਰਤ ਤੋਂ ਯਾਤ੍ਰੀ ਆਉਂਦੇ ਹਨ।

## ਆਰੀਆ ਸਮਾਜ

ਸਵਾਮੀ ਦਇਆਨੰਦ ਸਰਸਵਤੀ (ਸੰਨ 1824–1883) ਦੁਆਰਾ ਚਲਾਏ ਸੁਧਾਰਵਾਦੀ ਅੰਦੋਲਨ ਆਰੀਆ ਸਮਾਜ ਦਾ ਰਾਜਸਥਾਨ ਵਿਚ ਚੰਗਾ ਪ੍ਰਭਾਵ ਹੈ। ਆਰੀਆ ਸਮਾਜ ਦਾ ਮਨੋਰਥ ਹਿੰਦੂ ਮੱਤ ਦੀ ਪ੍ਰਾਚੀਨ ਪਵਿੱਤਰਤਾ ਨੂੰ ਮੁੜ ਬਹਾਲ ਕਰਨ ਦਾ ਸੀ। ਆਰੀਆ ਸਮਾਜ ਕੇਵਲ ਵੇਦਾਂ ਨੂੰ ਹੀ ਰੱਬੀ-ਬਾਣੀ ਮੰਨਦਾ ਹੈ। ਸਵਾਮੀ ਦਇਆਨੰਦ ਨੇ ਆਪਣਾ ਧਾਰਮਿਕ ਪ੍ਰਚਾਰ ਰਾਜਸਥਾਨ ਵਿਚ ਹੀ ਚਲਾਇਆ ਸੀ ਤੇ ਅਜਮੇਰ ਵਿਚ ਹੀ ਦੀਵਾਲੀ ਵਾਲੇ ਦਿਨ (30 ਸਤੰਬਰ, 1883) ਉਨ੍ਹਾਂ ਅਕਾਲ ਚਲਾਣਾ ਕੀਤਾ ਸੀ। ਇਸ ਲਈ ਇਸ ਸੁਧਾਰਵਾਦੀ ਲਹਿਰ ਨਾਲ ਰਾਜਸਥਾਨ ਦਾ ਵਿਸ਼ੇਸ਼ ਸੰਬੰਧ ਰਿਹਾ ਹੈ। ਅੰਨਾਸਾਗਰ ਦੇ ਤੱਟ ਉੱਤੇ ਇਕ ਬਗ਼ੀਚੇ ਵਿਚ ਬੜੇ ਸਨਮਾਨ ਨਾਲ ਉਨ੍ਹਾਂ ਦੀਆਂ ਅਸਥੀਆਂ ਦੀ ਸਮਾਧੀ ਬਣਾਈ ਗਈ ਸੀ। ਆਰੀਆ ਸਮਾਜ ਦਾ ਕੰਮ ਹੁਣ ਪਰਉਪਕਾਰਨੀ ਸਭਾ ਕਰ ਰਹੀ ਹੈ। ਸੰਨ 1933 ਵਿਚ ਇਸ ਸਭਾ ਨੇ ਅਜਮੇਰ ਵਿਚ ਸਵਾਮੀ ਦਇਆਨੰਦ ਸਰਸਵਤੀ ਦੀ ਮ੍ਰਿਤੂ ਦੀ ਅਰਧ-ਸ਼ਤਾਬਦੀ ਦਾ ਸਮਾਰੋਹ ਕੀਤਾ ਸੀ, ਜਿਸ ਵਿਚ ਸ਼ਰਧਾਂਜਲੀ ਭੇਟ ਕਰਨ ਅਰਥ, ਭਾਰਤ, ਅਫ਼ਰੀਕਾ ਅਤੇ ਬਰਮਾ ਤੋਂ ਕੋਈ ਇਕ ਲੱਖ ਤੋਂ ਵਧੀਕ ਲੋਕ ਇਥੇ ਇਕੱਠੇ ਹੋਏ ਸਨ।

## ਰਾਮਕ੍ਰਿਸ਼ਨ ਮਿਸ਼ਨ

ਰਾਮਕ੍ਰਿਸ਼ਨ ਮਿਸ਼ਨ ਰਾਜਸਥਾਨ ਵਿਚ ਚੰਗਾ ਕੰਮ ਕਰ ਰਿਹਾ ਹੈ। ਸਵਾਮੀ ਵਿਵੇਕਾਨੰਦ ਨੇ ਰਾਜਸਥਾਨ ਦੀ ਆਪਣੀ ਵਿਆਪਕ ਯਾਤ੍ਰਾ ਵਿਚ ਇਥੋਂ ਦੇ ਲੋਕਾਂ ਦਾ ਨੈਤਿਕ ਪੱਧਰ ਉੱਚਾ ਚੁਕਣ ਲਈ ਬਹੁਤ ਕੁਝ ਕੀਤਾ ਸੀ। ਬਹੁਤ ਘਟ ਲੋਕਾਂ ਨੂੰ ਹੀ ਇਸ ਗੱਲ ਦਾ ਪਤਾ ਹੋਵੇਗਾ ਕਿ ਨਰਿੰਦਰਦੱਤ ਨੇ ਖੇਤਰੀ ਦੇ ਰਾਜਾ ਅਜੀਤ ਸਿੰਘ ਦੇ ਸੁਝਾਅ ਉੱਤੇ ਹੀ ਵਿਵੇਕਾਨੰਦ ਦਾ ਨਾਂ ਗ੍ਰਹਿਣ ਕੀਤਾ ਸੀ। ਨਰਿੰਦਰ ਦੱਤ, ਜਿਸ ਨੇ ਪਹਿਲਾਂ ਵਿਵਿਧਿਸ਼ਾਨੰਦ ਦਾ ਨਾਂ ਗ੍ਰਹਿਣ ਕੀਤਾ ਹੋਇਆ ਸੀ, ਰਾਜਾ ਅਜੀਤ ਸਿੰਘ ਨੂੰ 1891 ਵਿਚ ਆਬੂ ਪਰਬਤ ਉੱਤੇ ਮਿਲਿਆ ਸੀ। ਰਾਜੇ ਉੱਤੇ ਇਸ ਯੁਵਕ ਸੰਨਿਆਸੀ ਦੀ ਧਰਮ ਨਿਸ਼ਠਾ ਅਤੇ ਵਿਦਵਤਾ ਦਾ ਬਹੁਤ ਪ੍ਰਭਾਵ ਪਿਆ ਤੇ ਉਸ ਨੇ

ਉਸ ਨੂੰ ਖੇਤਰੀ ਆਉਣ ਲਈ ਰਾਜ਼ੀ ਕਰ ਲਿਆ। ਪਰ ਰਾਜਾ ਨੇ ਇਸ ਯੁਵਕ ਸੰਨਿਆਸੀ ਨੂੰ ਨਾਲ ਹੀ ਇਹ ਵੀ ਦਸਿਆ ਕਿ ਉਸ ਦੇ ਨਾਂ ਦਾ ਉਚਾਰਨ ਬਹੁਤ ਕਠਿਨ ਹੈ। ਉਸ ਨੇ ਇਕ ਹੋਰ ਨਾਂ ਵਿਵੇਕਾਨੰਦ ਦਾ ਪ੍ਰਸਤਾਵ ਕੀਤਾ ਜਿਸ ਨੂੰ ਪ੍ਰਵਾਨ ਕਰ ਲਿਆ ਗਿਆ। ਵਿਵਿਧਿਸ਼ਾਨੰਦ ਵਿਵੇਕਾਨੰਦ ਬਣ ਗਿਆ ਜੋ ਬਾਅਦ ਵਿਚ ਇਕ ਮਹਾਨ ਸੰਤ, ਫ਼ਲਾਸਫ਼ਰ ਅਤੇ ਸਮਾਜਿਕ ਤੇ ਧਰਮ ਸੁਧਾਰਕ ਸਾਬਤ ਹੋਇਆ। ਖੇਤਰੀ ਦੇ ਮਹੱਲ ਦਾ ਇਕ ਭਾਗ ਸਵਾਮੀ ਵਿਵੇਕਾਨੰਦ ਲਈ ਨਿਸਚਿਤ ਕਰ ਦਿਤਾ ਗਿਆ ਤੇ ਹੁਣ ਵਿਵੇਕਾਨੰਦ ਨੇ ਰਾਜੇ ਦੇ ਦਰਬਾਰੀ ਪੰਡਿਤ ਨਾਰਾਇਨ ਦਾਸ ਤੋਂ ਸੰਸਕ੍ਰਿਤ ਵਿਆਕਰਣ ਦੀ ਉੱਚ ਸਿੱਖਿਆ ਪ੍ਰਾਪਤ ਕਰਨੀ ਸ਼ੁਰੂ ਕਰ ਲਈ। ਸਵਾਮੀ ਵਿਵੇਕਾਨੰਦ ਦੇ ਇਥੇ ਰਹਿਣ ਸਮੇਂ ਇਕ ਬਹੁਤ ਰੋਚਕ ਘਟਨਾ ਘਟੀ। ਇਕ ਰਾਤ ਜਦ ਵਿਵੇਕਾਨੰਦ ਰਾਜਾ ਦੇ ਨਾਲ ਮਹੱਲ ਵਿਚ ਬੈਠਾ ਹੋਇਆ ਸੀ ਤਾਂ ਦਰਬਾਰੀ ਨਰਤਕੀਆਂ ਨਿਯਮਾਨੁਸਾਰ ਰਾਜੇ ਨੂੰ ਬੰਦਗੀ ਕਰਨ ਆਈਆਂ। ਸਵਾਮੀ ਨੂੰ ਉਥੇ ਬੈਠਿਆਂ ਵੇਖ ਕੇ ਉਨ੍ਹਾਂ 'ਚੋਂ ਇਕ ਨੇ ਇਕ ਭਜਨ ਗਾਣ ਦੀ ਆਗਿਆ ਮੰਗੀ। ਸਵਾਮੀ ਵਿਵੇਕਾਨੰਦ ਜਾਣ ਵਾਸਤੇ ਉੱਠ ਖੜਾ ਹੋਇਆ। ਪਰ ਰਾਜੇ ਅਤੇ ਨਰਤਕੀਆਂ ਨੇ ਉਸ ਨੂੰ ਉਥੇ ਹੀ ਠਹਿਰੇ ਰਹਿਣ ਲਈ ਪਰੇਰ ਲਿਆ। ਸਵਾਮੀ ਜਿਸ ਇਸਤਰੀ ਨੂੰ ਘਿਰਣਾ ਦੀ ਨਜ਼ਰ ਨਾਲ ਵੇਖਦਾ ਸੀ ਉਸ ਨੇ ਉਹ ਭਜਨ ਇੰਨੇ ਭਾਵਪੂਰਣ ਅੰਦਾਜ਼ ਵਿਚ ਗਾਇਆ ਕਿ ਸਵਾਮੀ ਜੀ ਦੀਆਂ ਅੱਖੀਆਂ 'ਚੋਂ ਅਥਰੂ ਵਹਿ ਤੁਰੇ। ਸਵਾਮੀ ਜੀ ਨੇ ਇਸ ਨਰਤਕੀ ਨੂੰ 'ਮਾਂ' ਸ਼ਬਦ ਨਾਲ ਸੰਬੋਧਨ ਕੀਤਾ ਤੇ ਇਸ ਗੱਲ ਦੀ ਖਿਮਾ ਮੰਗੀ ਕਿ ਉਨ੍ਹਾਂ ਨੇ ਉਸ ਦਾ ਅਪਮਾਨ ਕੀਤਾ ਸੀ ਤੇ ਉਸ ਨੂੰ ਪਤਿਤ ਵਰਗ ਦੀ ਸਮਝ ਕੇ ਉਸ ਨੂੰ ਘਿਰਣਾ ਦੀ ਦ੍ਰਿਸ਼ਟੀ ਨਾਲ ਵੇਖਿਆ ਸੀ। ਸਵਾਮੀ ਜੀ ਦੇ ਖੇਤਰੀ ਵਿਚਲੇ ਨਿਵਾਸ ਦਾ ਰਾਜੇ ਉਤੇ ਬਹੁਤ ਪ੍ਰਭਾਵ ਪਿਆ ਤੇ ਉਸ ਨੇ ਇਸ ਪ੍ਰਭਾਵ ਹੇਠ ਕਈ ਪ੍ਰਬੰਧਕੀ ਸੁਧਾਰ ਕੀਤੇ। ਸਮਾਮੀ ਵਿਵੇਕਾਨੰਦ ਦੇ ਖੇਤਰੀ 'ਚੋਂ ਚਲੇ ਜਾਣ ਦੇ ਬਾਅਦ ਰਾਜੇ ਦੇ ਘਰ ਇਕ ਪੁੱਤਰ ਦਾ ਜਨਮ ਹੋਇਆ। ਸਵਾਮੀ ਜੀ ਜੋ ਉਸ ਸਮੇਂ ਮਦਰਾਸ ਵਿਚ ਅਮਰੀਕਾ ਦੀ ਯਾਤ੍ਰਾ ਦੀਆਂ ਤਿਆਰੀਆਂ ਕਰ ਰਹੇ ਸਨ, ਰਾਜ ਗੱਦੀ ਦੇ ਵਾਰਿਸ ਦੇ ਜਨਮ ਉਤਸਵ ਨੂੰ ਮਨਾਉਣ ਲਈ ਤੁਰੰਤ ਖੇਤਰੀ ਆ ਗਏ। ਇਸਦੇ ਬਾਅਦ ਸਵਾਮੀ ਜੀ 31 ਮਈ, 1893 ਨੂੰ ਬੰਬਈ ਦੇ ਰਸਤੇ ਅਮਰੀਕਾ ਦੀ ਯਾਤ੍ਰਾ ਲਈ ਗਏ। ਅਮਰੀਕਾ ਤੋਂ ਵਾਪਸ ਮੁੜ ਕੇ ਸਵਾਮੀ ਜੀ ਤੀਜੀ ਵਾਰ ਖੇਤਰੀ ਆਏ। ਸਵਾਮੀ ਵਿਵੇਕਾਨੰਦ ਦੀਆਂ ਖੇਤਰੀ ਦੀਆਂ ਯਾਤਰਾਵਾਂ ਦੀ ਯਾਦ ਵਿਚ ਖੇਤਰੀ ਦੇ ਰਾਜੇ ਨੇ, ਸਵਾਮੀ ਜੀ ਦੇ ਠਹਿਰਣ ਵਾਲੇ ਮਹੱਲ ਦਾ ਹਿੱਸਾ 'ਵਿਵੇਕਾਨੰਦ ਸਮ੍ਰਿਤੀ ਮੰਦਿਰ' ਦੀ ਸਥਾਪਣਾ ਲਈ ਰਾਮਕ੍ਰਿਸ਼ਨ ਮਿਸ਼ਨ ਨੂੰ ਪਿੱਛੇ ਜਿਹੇ ਹੀ ਦਾਨ ਦੇ ਰੂਪ ਵਿਚ ਦੇ ਦਿਤਾ ਹੈ।

## ਜੈਨ ਧਰਮ

ਰਾਜਸਥਾਨ ਦਾ ਇਕ ਹੋਰ ਮਹੱਤਵਪੂਰਣ ਧਰਮ ਜੈਨ ਮੱਤ ਹੈ, ਜਿਸ ਨੂੰ ਮੰਨਣ ਵਾਲਿਆਂ ਦੀ ਸੰਖਿਆ ਮਰਦਮਸ਼ੁਮਾਰੀ ਦੇ ਅੰਕੜਿਆਂ ਅਨੁਸਾਰ 409417 ਹੈ। ਰਾਜਸਥਾਨ ਦੇ ਇਤਿਹਾਸ ਵਿਚ ਜੈਨ ਮੱਤ ਨੇ ਬਹੁਤ ਮਹੱਤਵਪੂਰਣ ਰੋਲ ਅਦਾ ਕੀਤਾ ਹੈ। ਪ੍ਰਤਿਹਾਰਾਂ ਦੇ ਰਾਜ-ਕਾਲ ਵਿਚ ਸਾਰੇ ਹੀ ਰਾਜਸਥਾਨ ਵਿਚ, ਜਿਵੇਂ ਸ੍ਰੀਪਾਲ, ਜਾਲੌਰ, ਓਸੀਆ, ਚਿਤੌੜ, ਅਰਬੁੱਧ (ਆਬੂ ਪ੍ਰਬਤ) ਆਦਿ ਵਿਚ, ਜੈਨੀਆਂ ਦੀਆਂ ਕਈ ਮਹੱਤਵਪੂਰਣ ਸੰਪਰਦਾਵਾਂ ਹੋਂਦ ਵਿਚ ਆ ਗਈਆਂ। ਜੈਨ ਮੱਤ ਵਿਚ ਆ ਚੁਕੇ ਭ੍ਰਸ਼ਟਾਚਾਰ ਅਤੇ ਅਨੁਸਾਸਨਹੀਨਤਾ ਨੂੰ ਦੂਰ ਕਰਨ ਲਈ ਸੁਧਾਰ ਦੀਆ ਮਹੱਤਵਪੂਰਣ ਲਹਿਰਾਂ ਇਸੇ ਸਮੇਂ ਚਲਾਈਆਂ ਗਈਆਂ ਸਨ। ਜੈਨ ਮੱਤ ਦੇ ਸੁਧਾਰਕਾ ਵਿਚੋਂ ਚਿਤੌੜ ਦਾ ਹਰੀਭੱਧਰਸੂਰੀ (ਸੰਨ 700 ਤੋਂ 770 ਤਕ) ਬਹੁਤ ਪ੍ਰਸਿੱਧ ਸੁਧਾਰਕ ਸੀ। ਉਸ ਨੇ ਭ੍ਰਿਸ਼ਟਾਚਾਰ ਵਿਰੁਧ ਆਵਾਜ ਉਠਾਈ ਤੇ ਜੈਨ ਮੱਤ ਵਿਚ ਆ ਚੁਕੀਆਂ ਬਹੁਤ ਸਾਰੀਆਂ ਕੁਰੀਤੀਆਂ ਨੂੰ ਦੂਰ ਕਰ ਕੇ ਧਰਮ ਦੀ ਪਵਿੱਤ੍ਰਤਾ ਨੂੰ ਬਹਾਲ ਕਰਨ ਲਈ ਬਹੁਤ ਕੁਝ ਕੀਤਾ। ਉਸ ਦੇ ਬਾਅਦ ਜੈਨ ਧਰਮ ਦੇ ਸੁਧਾਰ ਦੇ ਇਸ ਕੰਮ ਨੂੰ ਉਸ ਦੇ ਇਕ ਸ਼ਿਸ਼ ਉਦਿਓਤਿਨ ਸੂਰੀ ਅਤੇ ਸਿੱਧਰਿਸ਼ੀ ਸੂਰੀ ਨੇ ਜਾਰੀ ਰਖਿਆ ਜੋ ਦੋਨੋਂ ਹੀ ਰਾਜਸਥਾਨ ਦੇ ਰਹਿਣ ਵਾਲੇ ਸਨ। ਪਰ ਜੈਨ ਮੱਤ ਨੂੰ ਇਕ ਆਮ ਪ੍ਰਚਲਤ ਧਰਮ ਬਣਾਉਣ ਲਈ ਬਹੁਤਾ ਕੰਮ ਕਰਨ ਦਾ ਅਸਲ ਸਿਹਰਾ ਗਾਛ ਦੇ ਅਚਾਰੀਆਂ ਸਿਰ ਹੈ ਜੋ ਖਰਤਾਰਾ ਦੇ ਨਾਂ ਨਾਲ ਪ੍ਰਸਿੱਧ ਹਨ। ਉਨ੍ਹਾਂ ਨੇ ਆਪਣੇ ਪਰਚ ਰਾਂ, ਲਿਖਤਾਂ, ਵਿਚਾਰ-ਵਟਾਂਦਰਿਆਂ, ਗੋਸ਼ਟੀਆਂ ਅਤੇ ਆਪਣੇ ਉੱਚ ਕੋਟੀ ਦੇ ਆਚਰਣ ਦੁਆਰਾ ਜੈਨ ਧਰਮ ਨੂੰ ਬਹੁਤ ਫੈਲਾਇਆ। ਇਨ੍ਹਾਂ ਆਚਾਰੀਆਂ ਵਿਚੋਂ ਜਿਨਵੱਲਭ ਬਹੁਤ ਪ੍ਰਸਿੱਧ ਹੋਇਆ ਹੈ, ਜਿਸ ਨੇ ਆਪਣੇ ਚਿੱਤਰਕੋਟ ਦੇ ਮੁਖ ਕੇਂਦਰ ਵਿਚੋਂ ਆਪਣੇ ਧਰਮ ਦੀ ਪਵਿੱਤ੍ਰਤਾ ਦੇ ਬਹਾਲ ਕਰਨ ਦੀ ਮੁਹਿੰਮ ਨੂੰ ਲਗਾਤਾਰ ਚਾਲੂ ਰਖਿਆ। ਉਸ ਦੀ ਵਿਦਵਿਤਾ ਬਹੁਮੁਖੀ ਸੀ, ਤੇ ਉਹ ਸਭ ਭਾਰਤੀ ਫ਼ਲਾਸਫ਼ੀਆ ਦੇ ਨਾਲ ਨਾਲ ਗਣਿਤ ਜੋਤਿਸ਼, ਤਾਰਾ ਵਿਗਿਆਨ, ਤੇ ਕਾਵਿ ਸ਼ਾਸਤਰ ਦਾ ਵੀ ਬਹੁਤ ਵੱਡਾ ਵਿਦਵਾਨ ਸੀ। ਉਸ ਦਾ ਰਹਿਣ ਬਹੁਤ ਹੀ ਸਾਦਾ ਸੀ ਤੇ ਉਸ ਨੇ ਆਪਣਾ ਜੀਵਨ ਜੈਨ ਧਰਮ ਲਈ ਸਮਰਪਿਤ ਕਰ ਦਿਤਾ ਹੋਇਆ ਸੀ। ਇਸ ਸਭ ਦੇ ਫਲਸਰੂਪ ਉਸ ਦੀ ਰਾਜਸਥਾਨ ਦੇ ਇਤਿਹਾਸ ਉਤੇ ਇਕ ਅਮਿੱਟ ਛਾਪ ਹੈ। ਜੈਨ ਧਰਮ ਦੇ ਸ਼ਰਧਾਲੂ ਬਹੁਤ ਵਧ ਗਏ ਸਨ। ਉਸ ਦੀ ਮ੍ਰਿਤੂ ਦੇ ਬਾਅਦ ਉਸ ਦੇ ਉਘੇ ਸ਼ਿਸ਼ ਜਿਨਦੱਤ ਸੂਰੀ ਨੇ (ਆਮ ਤੌਰ ਤੇ ਦਾਦਾਜੀ ਨਾਂ ਨਾਲ ਪ੍ਰਸਿੱਧ) ਉਸ ਦੇ ਇਸ ਕੰਮ ਨੂੰ ਜਾਰੀ ਰਖਿਆ। ਦਾਦਾਜੀ ਇਕ ਸ਼ਕਤੀਸ਼ਾਲੀ ਪ੍ਰਚਾਰਕ ਹੀ ਨਹੀਂ ਸੀ ਸਗੋਂ ਇਕ ਨਿਡਰ ਆਲੋਚਕ ਵੀ ਸੀ।

ਉਸ ਦੇ ਪ੍ਰਵਚਨ ਜਨਤਾ ਨੂੰ ਮੰਤਰ ਮੁਗਧ ਕਰ ਦਿੰਦੇ ਸਨ। ਉਹ ਇਕ ਬੜੀ ਸੌਖੀ ਤੇ ਸੁਲਝੀ ਹੋਈ ਭਾਸ਼ਾ ਵਿਚ ਬੋਲਦਾ ਸੀ ਤੇ ਸੰਸਕ੍ਰਿਤ ਜਾਂ ਪ੍ਰਾਕ੍ਰਿਤ ਦੀ ਨਿਸਬਤ ਅਪਭ੍ਰੰਸ਼ ਨੂੰ ਤਰਜੀਹ ਦਿੰਦਾ ਸੀ। ਉਸ ਨੇ ਸੁਧਾਰਕ ਲਹਿਰ ਦੇ ਹੱਕ ਵਿਚ ਅਪਭ੍ਰੰਸ਼ ਭਾਸ਼ਾ ਵਿਚ ਕਈ ਲੋਕਪ੍ਰੀਯ ਗ੍ਰੰਥ ਲਿਖੇ। ਇਕ ਹੋਰ ਪ੍ਰਸਿੱਧ ਜੈਨ ਪ੍ਰਚਾਰਕ ਜਿਨਪਤਿ ਨੇ ਰਾਜਸਥਾਨ ਦੇ ਕੋਨੇ ਕੋਨੇ ਵਿਚ ਸੁਧਾਰ ਦੇ ਇਸ ਕੰਮ ਨੂੰ ਫੈਲਾਇਆ। ਗੁਜਰਾਤ ਦੇ ਪ੍ਰਸਿੱਧ ਆਚਾਰੀਆ ਹੇਮਚੰਦਰ ਦਾ ਕੁਮਾਰਪਾਲ ਚਾਲੁਕਿਆ (ਸੰਨ 1143–73) ਉਤੇ ਬਹੁਤ ਪ੍ਰਭਾਵ ਸੀ, ਜਿਸ ਨੇ ਆਪਣੀ ਸ਼ਕਤੀ ਅਤੇ ਸਮੇਂ ਨੂੰ ਆਪਣੇ ਰਾਜ ਵਿਚ ਜੈਨ ਮੱਤ ਦੇ ਫੈਲਾਣ ਤੇ ਲਾ ਦਿਤਾ। ਉਸ ਦਾ ਰਾਜ ਬਹੁਤ ਵਿਸਤ੍ਰਿਤ ਸੀ ਤੇ ਉਸ ਦੇ ਰਾਜ ਵਿਚ ਕੇਵਲ ਗੁਜਰਾਤ ਹੀ ਨਹੀਂ ਸਗੋਂ ਮਾਲਵਾ, ਮੇਵਾੜ, ਮਾਰਵਾੜ ਅਤੇ ਵਿੰਧਿਆਚਲ ਦੇ ਦੱਖਣ ਦੇ ਇਲਾਕੇ ਵੀ ਸ਼ਾਮਿਲ ਸਨ।

ਉੱਤਰੀ ਭਾਰਤ ਵਿਚ ਮੁਸਲਮਾਨਾਂ ਦੀ ਹਕੂਮਤ ਦੇ ਸਥਾਪਿਤ ਹੋ ਜਾਣ ਦੇ ਬਾਅਦ ਵੀ ਜੈਨ ਮੱਤ ਵਧਦਾ ਫੁਲਦਾ ਰਿਹਾ। ਨਾਗੌਰ ਦੇ ਜੈਨ ਵਿਦਵਾਨਾਂ ਦਾ ਬਾਬਰ ਅਤੇ ਹਮਾਯੂੰ ਨੇ ਸਨਮਾਨ ਕੀਤਾ ਸੀ। ਅਕਬਰ ਦੀ ਧਾਰਮਿਕ ਨੀਤੀ ਦਾ ਵਿਕਾਸ ਕਰਨ ਵਿਚ ਰਾਜਸਥਾਨੀ ਜੈਨੀਆ ਦਾ ਕਾਫ਼ੀ ਹੱਥ ਸੀ।

ਸੱਚ ਪੁੱਛਿਆ ਜਾਏ ਤਾ ਜੈਨ ਧਰਮ ਰਾਜਸਥਾਨ ਵਿਚ ਇਕ ਜੀਉਂਦਾ ਜਾਗਦਾ ਧਰਮ ਹੈ। ਜੈਨੀਆਂ ਦੇ ਭਾਰਤ ਭਰ ਦੇ ਸਰਵੋਤਮ ਮੰਦਿਰਾਂ ਵਿਚੋਂ ਕੁਝ ਰਾਜਸਥਾਨ ਵਿਚ ਹਨ। ਇਨ੍ਹਾਂ ਵਿਚੋਂ ਸਰਵੋਤਮ ਮੰਦਿਰ ਨਿਸਚੇ ਹੀ ਦਿਲਵਾੜਾ ਦੇ ਮੰਦਿਰ ਹਨ। ਇਨ੍ਹਾਂ 'ਚੋਂ ਦੋ ਮੰਦਿਰ ਤਾਂ ਅਜਿਹੇ ਹਨ, ਜਿਨ੍ਹਾਂ ਦੇ ਮੁਕਾਬਲੇ ਦਾ ਮੰਦਿਰ ਸਾਰੇ ਭਾਰਤ ਵਿਚ ਨਹੀਂ ਮਿਲ ਸਕਦਾ। ਪਹਿਲਾ ਮੰਦਿਰ ਵਿਮਲਸ਼ਾਹ ਦਾ ਹੈ ਜੋ ਸਿਲਾ ਲੇਖ ਅਨੁਸਾਰ ਸੰਨ 1032 ਵਿਚ ਬਣਵਾਇਆ ਗਿਆ ਸੀ। ਇਹ ਮੰਦਿਰ ਆਦਿ ਨਾਥ ਦਾ ਹੈ ਜੋ ਜੈਨੀਆਂ ਦੇ ਚਵ੍ਹੀ ਤੀਰਥੰਕਰਾਂ 'ਚੋਂ ਪਹਿਲਾ ਹੈ। ਸੰਨ 1231 ਵਿਚ ਬਣਿਆ ਦੂਜਾ ਮੰਦਿਰ ਨੇਮੀਨਾਥ ਦਾ ਹੈ ਜੋ ਬਾਈਵਾਂ ਤੀਰੰਥਕਰ ਹੈ। "ਦੋਨੋਂ ਮੰਦਿਰ ਹੀ ਸਫ਼ੈਦ ਸੰਗਮਰਮਰ ਦੇ ਬਣੇ ਹੋਏ ਹਨ ਤੇ ਇਨ੍ਹਾਂ ਦੀ ਬਾਰੀਕ ਅਤੇ ਮਹਾਨ ਸ਼ਿੰਗਾਰਿਕ ਨੱਕਾਸ਼ੀ ਵਿਚ ਉਸ ਸਮੇਂ ਦੇ ਭਾਰਤੀ ਕਲਾਕਾਰਾਂ ਨੇ ਆਪਣੀ ਵਿੱਦਿਆ ਅਤੇ ਆਪਣੇ ਸਾਧਨਾ ਦੀ ਵਰਤੋਂ ਵਿਚ ਕੋਈ ਕਸਰ ਨਹੀਂ ਰਹਿਣ ਦਿਤੀ।" ਆਦਿਨਾਥ ਦੇ ਨਾਂ ਨਾਲ ਪੁਨੀਤ ਰਿਸ਼ਬਦੇਵ ਸੁਪ੍ਰਸਿੱਧ ਜੈਨ ਮੰਦਿਰ ਵਿਚ ਪ੍ਰਤਿਵਰਸ਼ ਹਜ਼ਾਰਾਂ ਯਾਤ੍ਰੀ ਦਰਸ਼ਨਾਂ ਵਾਸਤੇ ਆਉਂਦੇ ਹਨ। ਜੈਸਲਮੇਰ ਦੇ ਜੈਨ ਮੰਦਿਰ ਬਹੁਤ ਹੀ ਸੁੰਦਰ ਹਨ, ਜਿਨ੍ਹਾਂ ਵਿਚ ਨੱਕਾਸ਼ੀ ਦਾ ਕੰਮ ਬਹੁਤ ਹੀ ਬਾਰੀਕ ਹੈ। ਆਖਿਆ ਜਾਂਦਾ ਹੈ ਕਿ ਇਨ੍ਹਾਂ ਮੰਦਿਰਾਂ 'ਚੋਂ ਕੁਝ ਮੰਦਿਰ 1400 ਸਾਲ ਤਕ ਪੁਰਾਣੇ ਹਨ। ਰਾਜਸਥਾਨ ਦੇ ਜੈਨੀ ਬਹੁਤ ਹੀ ਉੱਦਮੀ ਲੋਕ ਹਨ ਤੇ ਉਨ੍ਹਾਂ ਨੇ ਕੇਵਲ ਕਲਾ

ਅਤੇ ਸਾਹਿੱਤ ਦੇ ਵਾਧੇ ਵਿਚ ਹੀ ਮਹੱਤਵਪੂਰਣ ਹਿੱਸਾ ਨਹੀਂ ਲਿਆ, ਸਗੋਂ ਵਣਜ, ਵਪਾਰ ਅਤੇ ਉਦਯੋਗਾਂ ਦੇ ਵਿਕਾਸ ਵਿਚ ਵੀ ਹਿੱਸਾ ਲਿਆ ਹੈ ।

## ਦਾਦੂ-ਪੰਥ

ਦਾਦੂ-ਪੰਥ (ਭਗਤੀ ਲਹਿਰ ਦੀ ਇਕ ਸ਼ਾਖਾ) ਵੀ ਇਕ ਮਹੱਤਵਪੂਰਣ ਧਾਰਮਿਕ ਸੰਪਰਦਾਇ ਹੈ । 1901 ਵਿਚ ਰਾਜਸਥਾਨ ਦੇ ਦਾਦੂ-ਪੰਥੀਆਂ ਦੀ ਸੰਖਿਆ ਕੇਵਲ 8871 ਸੀ ਤੇ ਇਨ੍ਹਾਂ ਵਿਚੋਂ ਬਹੁਤੇ ਜੈਪੁਰ ਦੀ ਰਿਆਸਤ ਵਿਚ ਹੀ ਰਹਿੰਦੇ ਸਨ । ਇਸ ਪੰਥ ਦਾ ਬਾਨੀ ਅਕਬਰ ਦਾ ਸਮਕਾਲੀ ਸੀ । ਉਸ ਦੀਆਂ ਧਾਰਮਿਕ ਸਰਗਰਮੀਆਂ ਦਾ ਮੁਖ ਕੇਂਦਰ ਨਾਰਾਇਣਾ (ਸਾਂਭਰ ਝੀਲ ਦੇ ਨੇੜੇ) ਸੀ । ਉਸ ਦੀ ਮ੍ਰਿਤੂ ਨਾਰਾਇਣਾ ਵਿਚ ਸੰਨ 1603 ਵਿਚ ਹੋਈ ਸੀ । ਸਭ ਮਨੁੱਖਾਂ 'ਚ ਬਰਾਬਰੀ, ਮਾਸ ਦਾ ਬਿਲਕੁਲ ਨਾ ਖਾਣਾ, ਸ਼ਰਾਬ ਤੋਂ ਪੂਰਾ ਪੂਰਾ ਪ੍ਰਹੇਜ਼ ਕਰਨਾ ਅਤੇ ਉਮਰ ਭਰ ਬ੍ਰਹਮਚਰਜ ਨਿਭਾਉਣਾ ਉਸਦੀ ਧਾਰਮਿਕ ਸਿੱਖਿਆ ਦੀਆਂ ਪ੍ਰਮੁਖ ਗੱਲਾਂ ਸਨ । ਉਸਦੇ ਬਚਨਾਂ ਦੀ ਸੰਖਿਆ 5000 ਹੈ ਤੇ 'ਬਾਣੀ' ਨਾਂ ਦੇ ਗਰੰਥ ਵਿਚ ਉਹ ਕਵਿਤਾ ਦੇ ਰੂਪ ਵਿਚ ਸੁਰਖਿਅਤ ਹਨ, ਜਿਸ ਨੂੰ ਦਾਦੂ-ਦਵਾਰੇ ਦੇ ਨਾਂ ਦੇ ਇਕ ਪ੍ਰਸਿੱਧ ਥਾਂ ਤੇ ਰਖਿਆ ਹੋਇਆ ਹੈ ।

ਆਧੁਨਿਕ ਕਾਲ ਵਿਚ ਦਾਦੂ-ਪੰਥੀ ਚਾਰ ਤਰ੍ਹਾਂ ਦੇ ਹਨ — ਨਾਗਾ (ਜੋ ਇਕ ਅਲਗ ਪੰਥ ਦੇ ਰੂਪ ਵਿਚ ਹਨ,) ਖਾਲਸਾ, ਉਤਗੜ ਅਤੇ ਵਿਰਕਤ । ਇਨ੍ਹਾਂ 'ਚੋਂ ਖ਼ਾਲਸਾ ਦਾਦੂ-ਪੰਥੀ ਨਾਰਾਇਣਾ ਵਿਚ ਦਾਦੂ-ਦਵਾਰੇ ਦੀ ਸੇਵਾ ਕਰਦੇ ਹਨ ਤੇ ਉਨ੍ਹਾਂ ਪਾਸ ਖੇਤੀ ਲਈ ਤੇ ਹੋਰ ਤਰ੍ਹਾਂ ਦੀ ਜ਼ਮੀਨੀ ਜਾਇਦਾਦ ਵੀ ਹੈ । ਉਤਗੜੀ (ਉੱਤਰ ਦੇ ਰਹਿਣ ਵਾਲੇ) ਇਨ੍ਹਾਂ ਨਾਲੋਂ ਵਧੀਕ ਧਨੀ ਅਤੇ ਉੱਦਮੀ ਹਨ । ਉਹ ਦੁਨੀਆਦਾਰੀ ਦੇ ਕੰਮਾਂ ਵਿਚ ਹਿੱਸਾ ਲੈਣ ਲਈ ਵਧੀਕ ਸੁਤੰਤਰ ਹਨ, ਤੇ ਉਨ੍ਹਾਂ ਦੇ ਮੁਖ ਪੇਸ਼ੇ ਵਾਹੀ, ਵੈਦਗੀ, ਅਧਿਆਪਕੀ, ਸਾਹੂਕਾਰਾ ਤੇ ਵਣਜ ਹਨ । ਵਿਰਕਤ ਸਾਧਾਰਣ ਸਾਧੂ ਹਨ ਜੋ ਆਮ ਹਿੰਦੂ ਸਾਧੂਆਂ-ਸੰਤਾਂ ਨਾਲ ਹੀ ਮਿਲਦੇ ਜੁਲਦੇ ਹਨ । ਇਨ੍ਹਾਂ ਦਾ ਬਾਣਾ ਪੀਲੇ ਰੰਗ ਦਾ ਹੁੰਦਾ ਹੈ । ਨਾਗਾ ਦਾਦੂ-ਪੰਥੀਆਂ ਦੀਆਂ ਲੜਾਕੂ ਜਾਤੀਆਂ ਦੇ ਲੋਕਾਂ ਵਾਂਗ ਲੰਮੀਆਂ ਲੰਮੀਆਂ ਦਾੜ੍ਹੀਆਂ ਹੁੰਦੀਆਂ ਹਨ, ਉਹ ਸਫ਼ੈਦ ਕੁਰਤੇ ਪਾਂਦੇ ਹਨ ਤੇ ਘੁਟਨਿਆਂ ਤਕ ਦੀਆਂ ਤਹਿਮਤਨਮਾ ਧੋਤੀਆਂ ਬੰਨ੍ਹਦੇ ਹਨ, ਜਿਨ੍ਹਾਂ ਸਬੱਬ ਉਨ੍ਹਾਂ ਨੂੰ ਤੁਰੰਤ ਪਛਾਣਿਆ ਜਾ ਸਕਦਾ ਹੈ । ਨਾਗਾ ਦਾਦੂ ਪੰਥੀ ਆਮ ਤੌਰ ਤੇ ਆਪਣੇ ਕੋਲ ਤਲਵਾਰ ਜਾਂ ਬੰਦੂਕ ਰਖਦੇ ਹਨ । ਨਾਗਾ ਬੜੀ ਵੱਡੀ ਸੰਖਿਆ ਵਿਚ ਹਿੰਦੂ ਸਮਾਰੋਹਾਂ ਵਿਚ ਸ਼ਾਮਿਲ ਹੁੰਦੇ ਹਨ ਤੇ ਅਜਿਹੇ ਮੌਕਿਆਂ ਉਤੇ ਉਹ ਆਮ ਤੌਰ ਤੇ ਨਾਗਾ ਸਾਧਾਂ ਦੇ ਰੂਪ ਵਿਚ ਹੀ ਆਉਂਦੇ ਹਨ । ਨਾਰਾਇਣਾ ਦਾਦੂ-ਪੰਥੀਆਂ ਦਾ

ਕੇਂਦਰ ਹੈ ਤੇ ਇਥੇ ਇਕ ਬਹੁਤ ਸੁੰਦਰ ਮੰਦਿਰ ਬਣਿਆ ਹੋਇਆ ਹੈ।

ਦਾਦੂ-ਪੰਥੀ ਸਾਧੂ ਆਮ ਤੌਰ ਤੇ ਚੰਗੇ ਪੜ੍ਹੇ ਲਿਖੇ ਹੁੰਦੇ ਹਨ, ਤੇ ਇਨ੍ਹਾਂ ਦੀਆਂ ਕੁਝ ਕੁ ਪਾਠਸ਼ਾਲਾਂ ਤਾ, ਖ਼ਾਸ ਤੌਰ ਤੇ ਜੈਪੁਰ ਦੀ ਪਾਠਸ਼ਾਲਾ, ਵਿਦਿਅਕ ਕੇਂਦਰਾਂ ਦੇ ਰੂਪ ਵਿਚ ਬਹੁਤ ਪ੍ਰਸਿੱਧ ਹਨ। ਇਸ ਪੰਥ ਦੇ ਇਕ ਸਾਧੂ ਨਿਸ਼ਚਲਦਾਸ ਨੇ (ਇਕ ਪੰਜਾਬੀ ਜਾਟ ਜਿਸ ਦਾ ਜਨਮ 1792-93 ਵਿਚ ਹੋਇਆ ਸੀ) ਸੰਨ 1848 ਵਿਚ ਇਕ ਗ੍ਰੰਥ 'ਵਿਚਾਰਸਾਗਰ' ਲਿਖਿਆ ਸੀ ਜੋ ਬਹੁਤ ਹੀ ਪ੍ਰਸਿੱਧ ਹੋਇਆ ਹੈ। ਅਦਵੈਤ ਵੇਦਾਂਤ ਦਾ ਨਿਸ਼ਚੇ ਹੀ ਇਹ ਇਕ ਬਹੁਤ ਵਧੀਆ ਪਰਿਚੈ-ਗ੍ਰੰਥ ਹੈ। ਮੂਲ ਰੂਪ ਵਿਚ ਇਹ ਗ੍ਰੰਥ ਹਿੰਦੀ ਵਿਚ ਲਿਖਿਆ ਗਿਆ ਸੀ, ਪਰ ਹੁਣ ਇਸ ਦਾ ਬਹੁਤ ਸਾਰੀਆ ਭਾਰਤੀ ਭਾਸ਼ਾਵਾਂ ਵਿਚ ਅਤੇ ਅੰਗਰੇਜ਼ੀ ਵਿਚ ਵੀ ਅਨੁਵਾਦ ਹੋ ਚੁਕਾ ਹੈ। ਆਖਿਆ ਜਾਂਦਾ ਹੈ ਕਿ ਇਹ ਗ੍ਰੰਥ ਬੂੰਦੀ ਦੇ ਰਾਜੇ ਦੀ ਇੱਛਾ ਪ੍ਰਗਟ ਕਰਨ ਤੇ ਲਿਖਿਆ ਗਿਆ ਸੀ, ਜੋ ਨਿਸ਼ਚਲ ਦਾਸ ਦਾ ਸਰਪਰਸਤ ਸੀ। ਇਥੇ ਇਹ ਇਕ ਯਾਦ ਰਖਣ ਵਾਲੀ ਗੱਲ ਹੈ ਕਿ ਮਹਾਰਾਸ਼ਟਰ ਦੀ ਵਰਾਕਰੀ ਸੰਪਰਦਾਇ ਦੇ ਲੋਕ ਆਪਣੀਆਂ ਪਾਠਸ਼ਾਲਾਵਾਂ ਵਿਚ ਪ੍ਰਾਰੰਭਿਕ ਪਾਠ ਪੁਸਤਕ ਦੇ ਰੂਪ ਵਿਚ ਇਹ ਹੀ ਗ੍ਰੰਥ ਪੜ੍ਹਾਂਦੇ ਹਨ। ਕਿਹਾ ਜਾਂਦਾ ਹੈ ਕਿ ਸਵਾਮੀ ਵਿਵੇਕਾਨੰਦ ਨੇ ਇਹ ਰਾਏ ਪ੍ਰਗਟ ਕੀਤੀ ਸੀ ਕਿ ਪਿਛਲੀਆਂ ਤਿੰਨ ਸਦੀਆਂ ਵਿਚ ਲਿਖੀਆਂ ਗਈਆਂ ਸਭ ਪੁਸਤਕਾ ਵਿਚੋਂ ਇਹ ਗ੍ਰੰਥ ਸਰਵੋਤਮ ਅਤੇ ਸਭ ਤੋਂ ਵਧ ਪ੍ਰਭਾਵਸ਼ਾਲੀ ਹੈ।

## ਹੋਰ ਧਰਮ

ਰਾਜਸਥਾਨ ਵਿਚ ਮੁਸਲਮਾਨਾਂ ਦੀ ਗਿਣਤੀ 1314613 ਹੈ। ਬਹੁਤ ਸਮੇਂ ਤੋਂ ਰਾਜਸਥਾਨ ਵਿਚ ਮੁਸਲਿਮ ਪ੍ਰਭਾਵ ਦੇ ਵਿਸਤਾਰ ਦਾ ਕੇਂਦਰ ਅਜਮੇਰ ਹੀ ਰਿਹਾ ਹੈ। ਦਰਅਸਲ ਅਜਮੇਰ ਇਸਲਾਮ ਦਾ ਇਕ ਗੜ੍ਹ ਹੈ। ਖ਼ਵਾਜਾ ਸਾਹਿਬ ਦੀ ਦਰਗਾਹ ਦੀ ਜ਼ਿਆਰਤ ਲਈ ਅਜੇ ਵੀ ਸਾਰੇ ਭਾਰਤ ਅਤੇ ਪਾਕਿਸਤਾਨ ਵਿਚੋਂ ਮੁਸਲਮਾਨ ਇਥੇ ਆਉਂਦੇ ਹਨ। ਜਨ-ਸੰਖਿਆ ਅਨੁਸਾਰ ਰਾਜਸਥਨ ਵਿਚ 274198 ਸਿੱਖ, 22864 ਈਸਾਈ ਅਤੇ 759 ਬੋਧ ਰਹਿੰਦੇ ਹਨ।

## ਫ਼ੁਟਨੋਟ

1. ਦਸ਼ਰਥ ਸ਼ਰਮਾ : ਅਰਲੀ ਚੌਹਾਨ ਡਾਈਨੈਸਟੀਜ਼, ਪੰਨਾ 235।
2. ਹਰਮੰਨ ਗੋਇਟਜ : ਦੀ ਆਰਟ ਐਂਡ ਆਰਕੀਟੈਕਚਰਜ਼ ਆਫ਼ ਬੀਕਾਨੇਰ ਸਟੇਟ, ਪੰਨਾ 30।

ਅਧਿਆਇ 5

# ਸਾਂਸਕ੍ਰਿਤਿਕ ਵਿਰਸਾ

## ਲੋਕ-ਨਾਚ

ਰਾਜਸਥਾਨ ਵਾਸੀਆਂ ਦੀਆਂ ਖ਼ੁਸ਼ੀਆਂ ਤੇ ਗ਼ਮ—ਜਨਮ, ਵਿਵਾਹ ਅਤੇ ਮੌਤ ਸਮੇਂ ਦੇ ਰਸਮੋ-ਰਿਵਾਜ, ਅਤੇ ਉਨ੍ਹਾਂ ਦੀ ਰਹਿਣੀ ਸਹਿਣੀ ਸਭ ਕਰੀਬ ਕਰੀਬ ਉਹੋ ਜਿਹੇ ਹੀ ਹਨ, ਜਿਹੋ ਜਿਹੇ ਕਿ ਬਾਕੀ ਉੱਤਰ ਭਾਰਤ ਵਾਸੀਆਂ ਦੇ ਹਨ। ਫਿਰ ਵੀ ਇਨ੍ਹਾਂ ਦੇ ਸਮਾਜਿਕ ਜੀਵਨ ਦੀਆਂ ਕੁਝ ਨਿਜੀ ਵਿਸ਼ੇਸ਼ਤਾਈਆਂ ਹਨ, ਜਿਨ੍ਹਾਂ ਤੇ ਪ੍ਰਕਾਸ਼ ਪਾਣਾ ਯੋਗ ਹੀ ਹੋਵੇਗਾ। ਦ੍ਰਿਸ਼ਟਾਂਤ ਵਜੋਂ ਇਨ੍ਹਾਂ ਦੇ ਲੋਕ-ਨਾਚ, ਮੇਲੇ, ਪਹਿਰਾਵਾ ਆਦਿ ਵਿਚ ਕੁਝ ਖ਼ਾਸ ਵਿਸ਼ੇਸ਼ਤਾਈਆਂ ਹਨ। ਰਾਜਸਥਾਨ ਆਪਣੇ ਲੋਕ-ਨਾਚਾਂ ਲਈ ਬਹੁਤ ਪ੍ਰਸਿੱਧ ਹੈ, ਜਿਨ੍ਹਾਂ 'ਚੋਂ ਸਭ ਤੋਂ ਪ੍ਰਸਿੱਧ ਘੂਮਰ ਨਾਚ ਹੈ, ਜਿਸ ਨੂੰ ਠੇਠ ਰਾਜਸਥਾਨੀ ਨਾਚ ਕਿਹਾ ਜਾ ਸਕਦਾ ਹੈ। ਇਹ ਨਾਚ ਕੇਵਲ ਇਸਤ੍ਰੀਆਂ ਦਾ ਹੀ ਹੈ, ਜੋ ਤਿਉਹਾਰਾਂ ਉਤੇ ਜਾਂ ਸ਼ਾਦੀ ਵਿਵਾਹ ਤੇ ਜਨਮ ਉਤਸਵਾਂ ਸਮੇਂ ਕੀਤਾ ਜਾਂਦਾ ਹੈ। ਇਹ ਨਾਚ ਪਾਰਵਤੀ ਦੇਵੀ ਦਾ ਹੈ, ਜਿਸ ਨੂੰ ਰਾਜਸਥਾਨ ਵਿਚ ਆਮ ਤੌਰ ਤੇ ਗੌਰੀ ਦੇਵੀ ਆਖਿਆ ਜਾਂਦਾ ਹੈ। ਇਸ ਨਾਚ ਲਈ ਇਸਤ੍ਰੀਆਂ ਇਕ ਗੋਲ ਦਾਇਰੇ ਵਿਚ ਖੜੀਆਂ ਹੋ ਜਾਂਦੀਆਂ ਹਨ ਤੇ ਬੜੀ ਤੇਜ਼ੀ ਨਾਲ ਸੱਜੇ ਖੱਬੇ ਮੁੜਨ ਲਗ ਪੈਂਦੀਆਂ ਹਨ। ਕਈ ਵਾਰ ਉਨ੍ਹਾਂ ਦੇ ਹੱਥਾਂ ਵਿਚ ਲਕੜੀ ਦੇ ਛੋਟੇ ਛੋਟੇ ਡੰਡੇ ਹੁੰਦੇ ਹਨ, ਜਿਨ੍ਹਾਂ ਨੂੰ ਉਹ ਨਾਚ ਕਰਦੀਆਂ ਹੋਈਆਂ ਵਜਾਂਦੀਆਂ ਜਾਂਦੀਆਂ ਹਨ। ਨੱਚਣ ਵਾਲੀਆਂ ਦਾ ਗੋਲ ਚੱਕਰ ਵਿਚ ਘੁੰਮਣਾ ਇਸ ਨਾਚ ਦਾ ਵਿਸ਼ੇਸ਼ ਪੈਂਤਰਾ ਹੁੰਦਾ ਹੈ ਤੇ ਇਸ ਨਾਚ ਦਾ ਘੂਮਰ ਨਾਂ ਵੀ ਇਸੇ ਪੈਂਤਰੇ ਕਾਰਨ ਹੀ ਪਿਆ ਹੈ। ਨੱਚਣ ਵਾਲੀਆਂ ਇਸਤਰੀਆਂ ਦੇ ਭੜਕੀਲੇ ਘਗਰਿਆਂ ਕਾਰਨ ਇਸ ਨਾਚ ਦੀ ਸ਼ੋਭਾ ਹੋਰ ਵੀ ਵਧ ਜਾਂਦੀ ਹੈ। ਇਹ ਘਗਰਾ ਹੇਠ ਗਿੱਟਿਆਂ ਤਕ ਲੰਮਾ ਹੁੰਦਾ ਹੈ ਤੇ ਇਸ ਵਿਚ ਬੇਸ਼ੁਮਾਰ ਚੋਣਾਂ ਹੁੰਦੀਆਂ ਹਨ। ਨੱਚਣ ਵਾਲੀਆਂ ਗੋਲ ਚਕਰਾਂ ਵਿਚ ਤੇਜ਼ੀ ਨਾਲ ਘੁੰਮਣਾ ਸ਼ੁਰੂ ਕਰਨ ਤਾਂ ਇਹ ਘਗਰਾ ਹਵਾ ਨਾਲ ਭਰ ਜਾਂਦਾ ਹੈ ਤੇ ਨੱਚਣ ਵਾਲੀਆਂ ਇਸਤ੍ਰੀਆਂ ਦੀ ਸੁੰਦਰਤਾ ਅਤੇ ਉਨ੍ਹਾਂ ਦੇ ਗਹਿਣਿਆਂ ਦੀ ਚਮਕ ਹੋਰ ਵੀ ਰੰਗ ਬੰਨ੍ਹ ਦਿੰਦੀਆਂ ਹਨ।

ਪਾਇਲ ਅਤੇ ਝਾਂਜਰ ਰਾਜਸਥਾਨੀ ਇਸਤ੍ਰੀਆਂ ਦੇ ਪੈਰਾਂ ਦੇ ਗਹਿਣੇ ਹਨ, ਨੱਚਣ ਸਮੇਂ ਜਿਨ੍ਹਾਂ ਦੀ ਮਿੱਠੀ ਮਿੱਠੀ ਝਨਕਾਰ ਨਾਚ ਦੇ ਨਾਲ ਵਜਾਈ ਜਾਣ ਵਾਲੀ ਢੋਲਕ ਅਤੇ ਮੰਜੀਰੇ ਦੇ ਤਾਲ ਨਾਲ ਇਕ-ਮਿੱਕ ਹੋ ਜਾਂਦੀ ਹੈ। ਨਾਚ ਦੀ ਗਤੀ ਧੀਮੀ, ਪਰ ਬੜੀ ਲੁਭਾਉਣੀ ਹੁੰਦੀ ਹੈ। ਇਸ ਮੌਕੇ ਤੇ ਸਾਥ ਦੇਣ ਵਾਲੀਆਂ 'ਘੂਮਰ ਛੇ ਨਖਰਾਲੀ' ਅਤੇ 'ਗੋਰਬੰਦ ਨਖਰਾਲੋ' ਦੇ ਲੋਕ-ਪ੍ਰੀਅ ਗੀਤ ਗਾਂਦੀਆਂ ਜਾਂਦੀਆਂ ਹਨ।

'ਗੀਰ' ਨਾਚ 'ਘੂਮਰ' ਦੇ ਬਿਲਕੁਲ ਉਲਟ ਹੁੰਦਾ ਹੈ, ਕਿਉਂਕਿ ਇਸ ਦੀ ਗਤੀ ਤੇਜ਼ ਹੁੰਦੀ ਹੈ ਤੇ ਇਸ ਨਾਲ ਹਰ ਤਰ੍ਹਾਂ ਦੇ ਸਾਜ ਵਜਾਣ ਦਾ ਪ੍ਰਬੰਧ ਵੀ ਕੀਤਾ ਜਾਂਦਾ ਹੈ। ਇਸ ਨਾਚ ਦੀ ਸਭ ਤੋਂ ਵੱਡੀ ਖ਼ੂਬੀ ਇਹ ਹੈ ਕਿ ਇਸ ਵਿਚ ਹਿੱਸਾ ਲੈਣ ਵਾਲੇ ਸਭ ਮਰਦ ਤੇ ਇਸਤ੍ਰੀਆਂ ਬੜੇ ਤੇਜ਼ ਤੇਜ਼ ਤੇ ਜੋਸ਼ੀਲੇ ਪੈਂਤੜੇ ਬਦਲਦੇ ਹਨ। ਇਹ ਨਾਚ ਹੋਲੀ ਵਰਗੇ ਜੋਸ਼ੀਲੇ ਤਿਉਹਾਰਾਂ ਤੇ ਰਾਜਸਥਾਨ ਵਾਸੀਆਂ ਦੀ ਕੁਦਰਤੀ ਪ੍ਰਸੰਨਤਾ ਦਾ ਹੀ ਲਖਾਇਕ ਹੈ। ਮਰਦ ਜਾਮੇ ਅਤੇ ਧੋਤੀਆ ਪਹਿਨਦੇ ਹਨ ਤੇ ਇਸਤ੍ਰੀਆ ਰੰਗ-ਬਰੰਗੇ ਘਗਰੇ ਤੇ ਓੜ੍ਹਨੀਆਂ ਲੈਂਦੀਆਂ ਹਨ, ਜਿਨ੍ਹਾਂ ਤੇ ਬੇਲ-ਬੂਟੇਦਾਰ ਛਪਾਈ ਕੀਤੀ ਹੁੰਦੀ ਹੈ। ਇਸ ਨਾਚ ਸਮੇਂ ਨਾਚਿਆਂ ਦੇ ਹੱਥਾਂ ਵਿਚ ਛੋਟੀਆਂ ਛੋਟੀਆਂ ਸੁੰਦਰ ਰੰਗ-ਬਰੰਗੀਆਂ ਛੜੀਆਂ ਜਿਹੀਆਂ ਹੁੰਦੀਆਂ ਹਨ, ਜਿਨ੍ਹਾਂ ਤੇ ਛੋਟੇ ਛੋਟੇ ਘੁੰਗਰੂ ਲਗੇ ਹੁੰਦੇ ਹਨ। ਇਨ੍ਹਾਂ ਨਾਚਿਆਂ ਦੇ ਹੱਥਾਂ ਦੀਆਂ ਹਰਕਤਾਂ ਨਾਲ ਘੁੰਗਰੂਆਂ ਦੀਆਂ ਮਿੱਠੀਆਂ ਤੇ ਸੁਰੀਲੀਆ ਧੁਨੀਆਂ ਢੋਲਕਾਂ ਅਤੇ ਨਗਾਰਿਆਂ ਦੀਆ ਭਾਰੀਆਂ ਚੋਟਾਂ ਦੇ ਨਾਲ ਮਿਲ ਕੇ ਖ਼ੂਬ ਰੰਗ ਬੰਨ੍ਹਦੀਆਂ ਹਨ। ਇਕ ਆਦਮੀ ਨਾਚਿਆ ਦੇ ਦਰਮਿਆਨ ਆਪਣੀ ਢੋਲਕ ਵਜਾਂਦਾ ਨੱਚੀ ਜਾਂਦਾ ਹੈ ਤੇ ਬਾਕੀ ਆਦਮੀ ਕਈ ਵਾਰ ਲਕੜੀ ਦੀਆਂ ਡੰਡੀਆਂ ਦੀ ਬਜਾਏ ਤਲਵਾਰਾਂ ਤੇ ਭਾਲੇ ਲੈ ਕੇ ਨੱਚਣਾ ਸ਼ੁਰੂ ਕਰ ਦਿੰਦੇ ਹਨ। ਇਸਤ੍ਰੀਆ ਨੇ ਗੂੜ੍ਹੇ ਰੰਗਾਂ ਦੇ ਦੁਪੱਟੇ ਲਏ ਹੁੰਦੇ ਹਨ, ਜਿਨ੍ਹਾਂ ਸਬੱਬ ਇਹ ਨਾਚ ਧੁਨੀ ਅਤੇ ਰੰਗ ਦੋਨਾਂ ਦੀ ਹੀ ਬਹਾਰ ਪੇਸ਼ ਕਰਦਾ ਹੈ। ਇਸ ਨਾਚ ਦੇ ਨਾਲ ਗਾਇਆ ਜਾਣ ਵਾਲਾ ਪ੍ਰਸਿੱਧ ਗੀਤ 'ਫਾਗਣ ਆਓ' ਹੈ, ਜਿਸ ਦਾ ਅਤੀਤ ਬਹੁਤ ਹੀ ਪ੍ਰਾਚੀਨ ਹੈ, ਕਿਉਂ ਜੋ ਇਹ ਰਾਧਾ ਕ੍ਰਿਸ਼ਨ ਦੇ ਨਾਚ ਦਾ ਹੀ ਲਖਾਇਕ ਹੈ।

ਰਾਜਸਥਾਨ ਦੇ ਨਾਚ ਅਤੇ ਗਾਣ ਦੀ ਕਲਾ ਨੂੰ ਨਿਖਾਰਣ ਵਾਲਾ ਇਕ ਹੋਰ ਨਾਚ 'ਪਨਿਹਾਰੀ' ਨਾਚ ਹੈ। ਇਹ ਨਾਚ ਖੂਹ ਤੋਂ ਪਾਣੀ ਭਰਨ ਵਾਸਤੇ ਜਾਣ ਵਾਲੀਆਂ ਪਨਿਹਾਰੀਆਂ ਦੀਆਂ ਸੁੰਦਰ ਗਤੀਆਂ ਦਾ ਪ੍ਰਦਰਸ਼ਨ ਕਰਦਾ ਹੈ। ਇਹ ਇਸਤ੍ਰੀਆਂ ਮਿੱਟੀ ਦੇ ਘੜਿਆਂ ਨੂੰ ਬੜੇ ਜਤਨਾ ਨਾਲ ਆਪਣੇ ਸਿਰਾਂ ਤੇ ਟਿਕਾਈ ਰਖਦੀਆ ਹਨ। ਇਸ ਨਾਚ ਵਿਚ ਝੁਕਣ, ਮੁੜਨ ਆਦਿ ਦੇ ਬੜੇ ਪੇਚੀਦਾ ਪੈਂਤੜਿਆਂ ਤੋਂ ਕੰਮ ਲੈਣਾ ਪੈਂਦਾ ਹ।

ਇਕ ਹੋਰ ਨਾਚ 'ਕੱਚੀ ਘੋੜੀ' ਅਖਵਾਂਦਾ ਹੈ ਜੋ ਭਾਰਤ ਦੇ ਕਈ ਭਾਗਾਂ ਵਿਚ

ਪ੍ਰਚੱਲਤ ਨਕਲੀ ਘੋੜੇ ਦੇ ਨਾਚ ਦਾ ਰਾਜਸਥਾਨੀ ਨਮੂਨਾ ਕਿਹਾ ਜਾ ਸਕਦਾ ਹੈ। ਇਸ ਵਿਚ ਨਾਚ ਕਰਨ ਵਾਲੇ ਕੇਵਲ ਮਰਦ ਹੀ ਹੁੰਦੇ ਹਨ, ਜੋ ਬਾਂਸ, ਕਾਗਜ਼ ਅਤੇ ਕਪੜੇ ਦੇ ਬਣੇ ਘੋੜਿਆਂ ਤੇ ਸਵਾਰ ਹੋਏ ਨਾਚ ਵਿਚ ਸ਼ਾਮਿਲ ਹੁੰਦੇ ਹਨ। ਉਹ ਇਕ ਜਲੂਸ ਜਿਹੇ ਦੀ ਸ਼ਕਲ ਵਿਚ ਆਉਂਦੇ ਹਨ ਤੇ ਕਈ ਤਰ੍ਹਾਂ ਦੇ ਕਰਤਬਾਂ ਅਤੇ ਪੈਂਤੜਿਆਂ ਦਾ ਪ੍ਰਦਰਸ਼ਨ ਕਰਦੇ ਹਨ। ਇਸ ਨਾਚ ਵਿਚ ਵੱਡੇ ਵੱਡੇ ਢੋਲ ਤੇ ਤਾਸ਼ੇ ਵਜਾਏ ਜਾਦੇ ਹਨ, ਜਿਨ੍ਹਾਂ ਦੀ ਭਾਰੀ ਆਵਾਜ਼ ਇਸ ਨਾਚ ਨੂੰ ਬਹੁਤ ਜਾਨਦਾਰ ਬਣਾ ਦਿੰਦੀ ਹੈ। ਪਿੰਡਾਂ ਵਿਚ ਇਕ ਲਾਵਲੀਨ੍ਰਿਤ ਨਾਂ ਦਾ ਨਾਚ ਵੀ ਹੈ, ਜੋ ਫ਼ਸਲ ਦੀ ਕਟਾਈ ਸਮੇਂ ਨੱਚਿਆ ਜਾਂਦਾ ਹੈ।

## ਲੋਕ-ਗੀਤ

ਰਾਜਸਥਾਨ ਵਿਚ ਬਹੁਤ ਸਾਰੇ ਗੀਤ ਪ੍ਰਸਿੱਧ ਹਨ। ਕਈ ਗੀਤ ਨਾਚ ਦੇ ਸਮੇਂ ਹੀ ਗਾਏ ਜਾਂਦੇ ਹਨ, ਪਰ ਕਈ ਅਜਿਹੇ ਰਾਗ ਅਤੇ ਗੀਤ ਵੀ ਹਨ, ਜਿਨ੍ਹਾਂ ਦਾ ਸੰਬੰਧ ਕਿਸੇ ਵਿਸ਼ੇਸ਼ ਨਾਚ ਨਾਲ ਨਹੀਂ ਹੁੰਦਾ। ਕਈ ਗੀਤ ਤਾਂ ਅਜਿਹੇ ਵੀ ਹਨ ਜੋ ਹਰੇਕ ਅਵਸਰ ਉੱਤੇ ਹੀ ਆਨੰਦ ਦਿੰਦੇ ਹਨ। ਸਭ ਤੋਂ ਵਧ ਪ੍ਰਸਿੱਧ ਗੀਤ ਹੈ "ਮੂਲਮਲ"। ਇਹ ਇਕ ਬਹੁਤ ਹੀ ਸੁਰੀਲਾ ਗੀਤ ਹੈ, ਜਿਸ ਵਿਚ ਰਾਜਸਥਾਨ ਦੀ ਇਕ ਰੂਪਵਤੀ ਮੁਟਿਆਰ ਦੀ ਸੁੰਦਰਤਾ ਦਾ ਬਹੁਤ ਹੀ ਦਿਲ-ਖਿਚਵਾਂ ਵਰਣਨ ਕੀਤਾ ਗਿਆ ਹੈ। ਇਕ ਹੋਰ ਪ੍ਰਚੱਲਤ ਗੀਤ ਹੈ 'ਕੁਰਜਾ'। ਇਸ ਗੀਤ ਵਿਚ ਇਕ ਅਜਿਹੀ ਇਸਤ੍ਰੀ ਦੀ ਕਹਾਣੀ ਬਿਆਨ ਕੀਤੀ ਗਈ ਹੈ, ਜੋ ਆਪਣੇ ਪਰਦੇਸ ਗਏ ਪਤੀ ਨੂੰ ਸੰਦੇਸ਼ ਭੇਜਣਾ ਚਾਹੁੰਦੀ ਹੈ। ਉਹ ਕੁਰਜਾ (ਇਕ ਪੰਛੀ ਜੋ ਅੱਜ ਦੀ ਡਾਕ ਪ੍ਰਣਾਲੀ ਦੇ ਸ਼ੁਰੂ ਹੋਣ ਤੋਂ ਬਹੁਤ ਪਹਿਲਾਂ ਹੀ ਲੋਕਾਂ ਦੇ ਸੰਦੇਸ਼ ਲਿਜਾਇਆ ਕਰਦਾ ਸੀ) ਨੂੰ ਬੇਨਤੀ ਕਰਦੀ ਹੈ ਕਿ ਉਸ ਦਾ ਸੰਦੇਸ਼ ਲੈ ਜਾਏ ਤੇ ਇਸ ਦੇ ਬਦਲੇ ਉਸ ਨੂੰ ਇਕ ਬਹੁਮੁੱਲਾ ਉਪਹਾਰ ਦੇਣ ਦਾ ਵੀ ਇਕਰਾਰ ਕਰਦੀ ਹੈ। 'ਕੁਰਜਾ' ਆਕਾਸ਼ ਉਡਾਰੀ ਲਾਂਦਾ ਹੈ ਤੇ ਉੱਡ ਕੇ ਤੁਰੰਤ ਆਪਣੇ ਸਵਾਮੀ ਪਾਸ ਜਾ ਪੁੱਜਦਾ ਹੈ ਜੋ ਅਗਲੀ ਸਵੇਰ ਹੀ ਘਰ ਮੁੜ ਆਉਂਦਾ ਹੈ। ਗੋਰਬੰਦ ਅਤੇ ਸਾਲ ਦੇ ਬਾਰ੍ਹਾਂ ਮਹੀਨਿਆਂ ਦਾ ਵਰਣਨ ਕਰਨ ਵਾਲਾ 'ਬਾਰਾਮਾਸਾ' ਰਾਜਸਥਾਨ ਦੇ ਦੋ ਹੋਰ ਪ੍ਰਸਿੱਧ ਗੀਤ ਹਨ।

# ਤਿਉਹਾਰ

ਹਿੰਦੂਆਂ ਦੇ ਮਹੱਤਵਪੂਰਣ ਤਿਉਹਾਰ ਹਨ ਮਾਰਚ ਵਿਚ ਹੋਲੀ ਅਤੇ ਗਨਗੋਰ, ਜੁਲਾਈ ਵਿਚ ਤੀਜ, ਜਾਂ ਸਾਵਣ ਦੇ ਮਹੀਨੇ ਦੀ ਤੀਜੀ ਤਿਥੀ, ਜਿਸ ਦਿਨ ਪਾਰਵਤੀ ਦਾ ਲੰਮੀ ਤਪੱਸਿਆ ਦੇ ਬਾਅਦ ਸ਼ਿਵ ਜੀ ਨਾਲ ਮੇਲ ਹੋਇਆ ਸੀ ਉਸ ਦੀ ਸਾਲਗਿਰਾ, ਅਗਸਤ ਵਿਚ ਕ੍ਰਿਸ਼ਨ ਜੀ ਮਹਾਰਾਜ ਦਾ ਜਨਮ-ਦਿਨ ਜਨਮਾਸਟਮੀ, ਸਤੰਬਰ ਜਾ ਅਕਤੂਬਰ ਵਿਚ ਦੁਸਹਿਰਾ ਅਤੇ ਇਸ ਦੇ ਅਗਲੇ ਮਹੀਨੇ ਦੀਵਾਲੀ। ਮੁਹੱਰਮ, ਦੋ ਈਦਾਂ ਅਤੇ ਸ਼ਬੇ-ਬਾਰਾਤ ਪ੍ਰਮੁੱਖ ਮੁਸਲਿਮ ਤਿਉਹਾਰ ਹਨ। ਰਾਜਸਥਾਨ ਵਿਚਲੇ ਵਿਸ਼ੇਸ਼ ਰੂਪ ਵਿਚ ਪ੍ਰਸਿੱਧ ਹਿੰਦੂ ਤਿਉਹਾਰਾਂ ਦਾ ਸੰਖੇਪ ਜਿਹਾ ਵੇਰਵਾ ਦੱਸਣਾ ਠੀਕ ਰਹੇਗਾ।

## ਹੋਲੀ

ਜਿਹੜੀਆਂ ਰੰਗ ਰਲੀਆਂ ਨਾਲ ਹੋਲੀ ਰਾਜਸਥਾਨ ਵਿਚ ਮਨਾਈ ਜਾਂਦੀ ਹੈ, ਉਨ੍ਹਾਂ ਨਾਲ ਸ਼ਾਇਦ ਭਾਰਤ ਦੇ ਬਾਕੀ ਬਹੁਤ ਘਟ ਹਿੱਸਿਆਂ ਵਿਚ ਹੀ ਮਨਾਈ ਜਾਂਦੀ ਹੋਵੇਗੀ। ਅਸਲ ਹੋਲੀ ਦੇ ਇਕ ਦਿਨ ਪਹਿਲਾਂ ਹੀ ਸ਼ਾਮ ਵੇਲੇ ਮਰਦ ਨਰਤਕੀਆਂ ਦੇ ਕਪੜੇ ਪਾ ਕੇ, ਢੋਲ-ਢਮੱਕੇ ਦੇ ਨਾਲ ਗਲੀਓ ਗਲੀ ਨੱਚਣਾ ਸ਼ੁਰੂ ਕਰ ਦਿੰਦੇ ਹਨ। ਕੀ ਜਵਾਨ ਅਤੇ ਕੀ ਬੁੱਢੇ, ਸਭ ਹੀ ਲੋਕ ਨਾਚ ਦੇ ਰੂਪ ਵਿਚ 'ਡੰਡਾ ਰਾਸ' ਕਰਦੇ ਹਨ ਤੇ ਸਾਰੀ ਰਾਤ ਹੀ ਜਸ਼ਨ ਚਲਦੇ ਰਹਿੰਦੇ ਹਨ। ਅਗਲੇ ਦਿਨ ਸਵੇਰੇ ਫਿਰ ਰੰਗ-ਰਲੀਆ ਸ਼ੁਰੂ ਹੋ ਜਾਂਦੀਆਂ ਹਨ ਤੇ ਲੋਕ ਗਲੀਓ ਗਲੀ ਫਿਰਦੇ ਅੱਗੋਂ ਮਿਲਣ ਵਾਲੇ ਹਰ ਵਿਅਕਤੀ ਦੇ ਮੂੰਹ ਤੇ ਗੁਲਾਲ ਮਲਦੇ ਜਾਂਦੇ ਹਨ। ਬੱਚੇ ਗਲੀਆਂ ਦੇ ਸਿਰਿਆਂ ਤੇ ਇਕੱਠੇ ਹੋ ਜਾਂਦੇ ਹਨ ਤੇ ਹਰ ਆਉਂਦੇ ਜਾਂਦੇ ਉੱਤੇ ਰੰਗਦਾਰ ਪਾਣੀ ਪਾਂਦੇ ਹਨ। ਇਸਤ੍ਰੀਆਂ ਆਮ ਤੌਰ ਤੇ ਘਰਾਂ ਦੇ ਅੰਦਰ ਹੀ ਰਹਿੰਦੀਆਂ ਹਨ ਤੇ ਜੇ ਕੋਈ ਬਾਹਰ ਨਿਕਲਣ ਦੀ ਹਿੰਮਤ ਕਰਦੀ ਹੈ ਤਾਂ ਉਸ ਨੂੰ ਵੀ ਰੰਗ ਦਿੱਤਾ ਜਾਂਦਾ ਹੈ। ਰਾਤ ਵੇਲੇ ਜਗ੍ਹਾ ਜਗ੍ਹਾ ਹੋਲੀ ਦੀ ਬਹੁਤ ਵੱਡੀ ਅੱਗ ਜਲਾਈ ਜਾਂਦੀ ਹੈ ਜਿਸ ਦੀਆਂ ਲਪਟਾਂ ਕਈ ਵਾਰ ਆਸਮਾਨ ਵਿਚ 55 ਮੀਟਰ ਤਕ ਉੱਚੀਆਂ ਉਠ ਜਾਂਦੀਆਂ ਹਨ। ਅਗਲੇ ਦਿਨ ਫਿਰ ਗੁਲਾਲ ਦੇ ਮਲਣ ਅਤੇ ਰੰਗਦਾਰ ਪਾਣੀ ਦੇ ਪਾਣ ਦੀ ਖੇਡ ਪਹਿਲੇ ਦਿਨ ਨਾਲੋਂ ਵੀ ਵਧੀਕ ਜੋਸ਼ ਨਾਲ ਸ਼ੁਰੂ ਕਰ ਦਿੱਤੀ ਜਾਂਦੀ ਹੈ। ਕੋਠਿਆਂ ਦੀਆਂ ਛੱਤਾਂ ਅਤੇ ਛੱਜਿਆਂ ਉੱਤੇ ਖਲੋ ਕੇ ਇਸਤ੍ਰੀਆਂ ਇਨ੍ਹਾਂ ਰੰਗ-ਰਲੀਆ ਨੂੰ ਵੇਖ ਵੇਖ ਕੇ ਰਸ ਲੈਂਦੀਆਂ ਹਨ। ਸ਼ਾਮ ਵੇਲੇ ਸਭ ਲੋਕ ਮੈਦਾਨ ਵਿਚ ਇਕੱਠੇ ਹੋ

ਜਾਂਦੇ ਹਨ ਤੇ ਪੂਰੀ ਤਰ੍ਹਾਂ ਰੰਗ-ਰਲੀਆਂ ਵਿਚ ਲੀਨ ਹੋ ਕੇ ਵਾਤਾਵਰਨ ਨੂੰ ਸ਼ੋਰ-ਗੁਲ ਨਾਲ ਗੂੰਜਾ ਦਿੰਦੇ ਹਨ।

## ਗਨਗੌਰ

ਹਰ ਸਾਲ ਚੇਤ ਦੇ ਮਹੀਨੇ ਵਿਚ ਰਾਜਸਥਾਨ ਦੇ ਹਿੰਦੂ ਗਨਗੌਰ ਦਾ ਤਿਉਹਾਰ ਬੜੀ ਧੂਮਧਾਮ ਨਾਲ ਮਨਾਂਦੇ ਹਨ। ਇਹ ਤਿਉਹਾਰ ਇਸਤ੍ਰੀਆਂ ਦਾ ਹੈ, ਵਿਸ਼ੇਸ਼ ਰੂਪ ਵਿਚ ਕਵਾਰੀਆਂ ਕੁੜੀਆਂ ਦਾ। ਉਹ ਗੀਤ ਗਾਂਦੀਆਂ ਹਨ ਤੇ ਗਨਗੌਰ ਦੇਵੀ ਦੀ ਪੂਜਾ ਕਰਦੀਆਂ ਹੋਈਆਂ ਵਰ ਮੰਗਦੀਆਂ ਹਨ ਕਿ ਉਨ੍ਹਾਂ ਨੂੰ ਅਜਿਹਾ ਸੁੰਦਰ ਪਤੀ ਮਿਲੇ ਜੋ ਸੂਰਬੀਰਤਾ ਵਿਚ ਨਾਂ ਪੈਦਾ ਕਰ ਚੁਕਾ ਹੋਵੇ। ਰਾਜਸਥਾਨ ਦੀਆਂ ਇਸਤ੍ਰੀਆਂ ਗਨਗੌਰ ਦੇਵੀ ਦੀਆਂ ਬੜੀਆਂ ਸ਼ਰਧਾਲੂ ਹੁੰਦੀਆਂ ਹਨ, ਕਿਉਂ ਕਿ ਉਨ੍ਹਾਂ ਦਾ ਵਿਸ਼ਵਾਸ ਹੈ ਕਿ ਇਹ ਦੇਵੀ ਉਨ੍ਹਾਂ ਦੀ ਮੰਦੇ ਭਾਗਾਂ ਤੋਂ ਰੱਖਿਆ ਕਰਦੀ ਹੈ ਤੇ ਪਰਿਵਾਰ ਨੂੰ ਸ਼ੁਭ ਭਾਗ ਲਗਾਂਦੀ ਹੈ; ਉਦੇਪੁਰ ਵਿਚ ਇਸਤ੍ਰੀਆ ਦੇ ਝੁੰਡਾਂ ਦੇ ਝੁੰਡ ਗੀਤ ਗਾਂਦੇ ਜਲੂਸ ਦੀ ਸ਼ਕਲ ਵਿਚ ਦੇਵੀ ਦੀਆਂ ਮੂਰਤੀਆਂ ਨੂੰ ਲਗਾਤਾਰ ਚਾਰ ਦਿਨ ਤਕ ਸੁਪ੍ਰਸਿੱਧ ਪਿਚੋਲਾ ਤਾਲ ਦੇ ਘਾਟਾਂ ਤੇ ਲਿਆਉਂਦੇ ਹਨ। ਇਸ ਅਵਸਰ ਤੇ ਪਿਚੋਲਾ ਤਾਲ ਤਰ੍ਹਾਂ ਤਰ੍ਹਾਂ ਦੇ ਰੰਗਾਂ ਅਤੇ ਰੰਗ-ਰਲੀਆਂ ਦਾ ਅਖਾੜਾ ਬਣ ਜਾਂਦਾ ਹੈ। ਬੜੀ ਸੁੰਦਰਤਾ ਨਾਲ ਸਜਾਈ ਹੋਈ ਬੇੜੀ ਵਿਚ ਨਿਕਲਣ ਵਾਲੇ ਜਲੂਸ ਨੂੰ ਵੇਖਣ ਵਾਸਤੇ ਘਾਟਾਂ ਅਤੇ ਆਸ ਪਾਸ ਦੇ ਮਕਾਨਾਂ ਉੱਤੇ ਸੈਂਕੜੇ ਲੋਕ ਇਕੱਠੇ ਹੋ ਜਾਂਦੇ ਹਨ। ਪ੍ਰਾਚੀਨ ਪਰੰਪਰਾ ਅਨੁਸਾਰ ਉਦੇਪੁਰ ਦੇ ਮਹਾਰਾਣਾ ਤੇ ਹੋਰ ਨਿਮੰਤ੍ਰਿਤ ਅਤਿਥੀ ਆਪਣੀਆਂ ਰਸਮੀ ਅਤੇ ਸ਼ਾਹੀ ਪੋਸ਼ਾਕਾ ਪਾਈ ਇਸ ਬੇੜੀ ਵਿਚ ਬੈਠੇ ਹੁੰਦੇ ਹਨ। ਇਕ ਪਾਸੇ ਮਹਾਰਾਣਾ ਨੂੰ ਸਲਾਮੀ ਦੇਣ ਲਈ ਤੋਪਾਂ ਗਰਜਦੀਆਂ ਹਨ ਤੇ ਦੂਜੇ ਪਾਸੇ ਇਹ ਬੇੜੀ ਆਪਣੀ ਧੀਮੀ ਧੀਮੀ ਗਤੀ ਨਾਲ ਇਕ ਇਕ ਘਾਟ ਦੇ ਅੱਗੋਂ ਲੰਘਦੀ ਜਾਂਦੀ ਹੈ। ਗਨਗੌਰ ਘਾਟ ਤੇ ਨਰਤਕੀਆਂ ਦੇਵੀ ਸਾਹਮਣੇ ਸਿਰ ਨਿਵਾਂਦੀਆਂ ਹਨ ਤੇ ਆਪਣਾ ਨਾਚ ਵਿਖਾਂਦੀਆਂ ਹਨ। ਆਤਸ਼ਬਾਜ਼ੀ ਚਲਾਈ ਜਾਂਦੀ ਹੈ ਤੇ ਆਸਮਾਨ ਵਿਚ ਰੰਗ ਬਰੰਗੀਆਂ ਕਈ ਤਰ੍ਹਾਂ ਦੀਆ ਆਕ੍ਰਿਤੀਆਂ ਜਨਮ ਲੈਣ ਲਗ ਪੈਂਦੀਆਂ ਹਨ।

## ਤੀਜ

ਗਨਗੌਰ ਜਿਸ ਤਰ੍ਹਾਂ ਰੰਗੀਨ ਫੁੱਲਾਂ ਦੀ ਬਹਾਰ ਵਿਖਾਣ ਵਾਲਾ ਬਸੰਤ ਉਤਸਵ ਦਾ ਤਿਉਹਾਰ ਹੈ, ਉਸੇ ਤਰ੍ਹਾਂ ਤੀਜ ਦਾ ਤਿਉਹਾਰ ਵਰਸ਼ਾ ਦੇ ਆਗਮਨ ਦਾ ਤਿਉਹਾਰ ਹੁੰਦਾ ਹੈ, ਜਦ ਲਹਿਲਹਾਂਦੇ ਹੋਏ ਰੁੱਖਾਂ ਤੇ ਰੱਸਿਆਂ ਦੀਆਂ ਚਿਰ ਪਰਿਚਿਤ ਪੀਂਘਾਂ ਪੈਣ ਲਗ ਪੈਂਦੀਆਂ ਹਨ। ਤੀਜ ਦੇ ਦਿਨ, ਭਾਵ ਸੁੱਕੀ ਧਰਤੀ ਦੀ ਪਿਆਸ ਮਿਟਾਣ

ਵਾਲੀ ਵਰਖਾ ਲਿਆਉਣ ਵਾਲੇ ਸਾਵਣ ਦੇ ਮਹੀਨੇ ਦੀ ਤੀਜੀ ਤਿਥੀ ਨੂੰ, ਲੰਮੀ ਤਪੱਸਿਆ ਦੇ ਬਾਅਦ ਪਾਰਵਤੀ ਦਾ ਸ਼ਿਵ ਜੀ ਨਾਲ ਪੁਨਰ-ਮਿਲਣ ਹੋਇਆ ਸੀ। ਇਸ ਲਈ ਪਾਰਵਤੀ ਨੇ ਇਸ ਦਿਨ ਨੂੰ ਇਕ ਪਵਿੱਤਰ ਦਿਨ ਮੰਨਿਆ ਸੀ ਤੇ ਆਖਿਆ ਸੀ ਕਿ ਜੋ ਕੋਈ ਵੀ ਉਸ ਤੋਂ ਇਸ ਦਿਨ ਅਸ਼ੀਰਵਾਦ ਲਵੇਗਾ, ਉਸ ਦੀ ਮਨੋ-ਕਾਮਨਾ ਪੂਰੀ ਹੋ ਜਾਏਗੀ। ਇਸ ਲਈ ਤੀਜ ਦਾ ਤਿਉਹਾਰ ਇਸਤ੍ਰੀਆਂ ਲਈ ਬਹੁਤ ਪਵਿੱਤਰ ਤਿਉਹਾਰ ਹੁੰਦਾ ਹੈ। ਪਿੰਡਾਂ ਅਤੇ ਸ਼ਹਿਰਾਂ ਵਿਚ ਖ਼ੂਬ ਸਜੀਆਂ ਸਜਾਈਆਂ ਮੂਰਤੀਆਂ ਦੇ ਜਲੂਸ ਕੱਢੇ ਜਾਂਦੇ ਹਨ, ਜਿਨ੍ਹਾਂ ਵਿਚ ਕੇਵਲ ਇਸਤ੍ਰੀਆ ਹੀ ਸ਼ਾਮਿਲ ਹੁੰਦੀਆਂ ਹਨ। ਜਿਹੜੀਆ ਜਿਹੜੀਆਂ ਗਲੀਆ ਜਾਂ ਸੜਕਾਂ ਤੋਂ ਇਹ ਜਲੂਸ ਲੰਘਦੇ ਹਨ ਉਨ੍ਹਾਂ ਤੇ ਤਰ੍ਹਾਂ ਤਰ੍ਹਾਂ ਦੇ ਰੰਗਾ ਦੀ ਬਹਾਰ ਛਾ ਜਾਂਦੀ ਹੈ ਤੇ ਗੀਤਾਂ ਦੀ ਮਿੱਠੀ ਧੁਨੀ ਸਭ ਪਾਸੇ ਸੁਣਾਈ ਦੇਣ ਲਗ ਪੈਂਦੀ ਹੈ। ਇਸ ਸਮੇਂ ਰਾਜਸਥਾਨ ਦੀ ਸੱਚੀ ਭਾਵਨਾ ਦੀ ਝਲਕ ਮਿਲਦੀ ਹੈ, ਕਿਉਂਕਿ ਅਤੀਤ ਦੇ ਪ੍ਰਤਿ ਰਾਜਸਥਾਨੀਆਂ ਦਾ ਵਿਸ਼ੇਸ਼ ਪ੍ਰੇਮ ਹੈ ਤੇ ਉਸ ਦੀ ਯਾਦ ਨੂੰ ਇਹ ਲੋਕ ਸੀਨੇ ਨਾਲ ਲਾ ਕੇ ਰਖਦੇ ਹਨ। ਬਹੁਤ ਤੇਜ਼ ਗਰਮੀ ਦੇ ਸ਼ੁਰੂ ਹੋਣ ਤੋਂ ਪਹਿਲਾਂ ਦੇ ਅਤੇ ਗਰਮੀ ਦੇ ਅੰਤ ਦੇ ਦੋਨੋਂ ਤਿਉਹਾਰ ਹੀ ਪਾਰਵਤੀ ਦੇ ਤਿਉਹਾਰ ਹਨ। ਤੀਜ ਦੇ ਤਿਉਹਾਰ ਤੇ ਸਭ ਪਰਿਵਾਰ ਇਕੱਠਾ ਹੋ ਜਾਂਦਾ ਹੈ। ਭਰਾ ਆਪਣੀ ਭੈਣ ਨੂੰ ਲਿਆਉਣ ਲਈ ਉਸ ਦੇ ਸਹੁਰੇ ਘਰ ਵਲ ਟੁਰ ਪੈਂਦਾ ਹੈ ਤੇ ਉਸ ਨੂੰ ਇਕ ਵਾਰ ਫਿਰ ਮਾਪਿਆਂ ਨਾਲ ਮਿਲਾ ਦਿੰਦਾ ਹੈ। ਇਸ ਮਿਲਣ ਉਤਸਵ ਵਿਚ ਸ਼ਾਮਿਲ ਹੋਣ ਲਈ ਘਰ ਦੇ ਦਾਮਾਦ ਨੂੰ ਵੀ ਸੱਦਿਆ ਜਾਂਦਾ ਹੈ। ਪਰਿਵਾਰ ਦੀਆਂ ਸਭ ਇਸਤ੍ਰੀਆਂ ਨੂੰ, ਕੀ ਲੜਕੀਆ, ਕੀ ਬਹੂਆਂ, ਕੀ ਗ੍ਰਹਿਣੀ ਤੇ ਕੀ ਨੌਕਰਾਣੀਆਂ, ਸਭਨਾਂ ਨੂੰ ਹੀ ਰੰਗ-ਬਰੰਗੀਆਂ ਤੇ ਲਹਿਰੀਆਂ ਜਾਂ ਇੰਦਰ ਧਨੁਸ਼ੀ ਠੱਪੇ ਵਾਲੀਆ ਸਾੜ੍ਹੀਆਂ ਦੇ ਉਪਹਾਰ ਦਿੱਤੇ ਜਾਂਦੇ ਹਨ। ਇਨ੍ਹਾਂ ਸਾੜ੍ਹੀਆਂ ਦੇ ਠੱਪਿਆਂ ਵਿਚ ਸਭ ਰੰਗਾ ਦੀ ਵਰਤੋਂ ਕੀਤੀ ਹੁੰਦੀ ਹੈ, ਇਸੇ ਲਈ ਇਨ੍ਹਾਂ ਨੂੰ ਇੰਦਰ-ਧਨੁਸ਼ੀ ਸਾੜ੍ਹੀਆਂ ਆਖਿਆ ਜਾਂਦਾ ਹੈ। ਇਸ ਅਵਸਰ ਤੇ ਖ਼ੂਬ ਮਿਠਾਈਆਂ ਬਣਾਈਆਂ ਜਾਂਦੀਆਂ ਹਨ। ਘੇਵਰ, ਫੇਨੀ ਤੇ ਕਲਾਕੰਦ ਇਸ ਤਿਉਹਾਰ ਦੀਆਂ ਵਿਸ਼ੇਸ਼ ਮਿਠਾਈਆਂ ਹਨ। ਰਿਸ਼ਤੇਦਾਰਾ, ਮਿੱਤਰਾਂ ਅਤੇ ਪੜੋਸੀਆਂ ਦੇ ਘਰਾਂ ਤੋਂ ਇਹ ਮਿਠਾਈਆਂ ਆਉਂਦੀਆਂ ਵੀ ਹਨ ਤੇ ਭਾਈਚਾਰੇ ਦੇ ਨਾਤੇ ਉਨ੍ਹਾ ਨੂੰ ਭੇਜੀਆਂ ਵੀ ਜਾਂਦੀਆਂ ਹਨ। ਰਾਜਸਥਾਨ ਦੇ ਹਰ ਪਿੰਡ ਅਤੇ ਹਰ ਕਸਬੇ ਵਿਚ ਅਨੇਕਾਂ ਮੇਲੇ ਲਗਦੇ ਹਨ। ਇਨ੍ਹਾਂ ਮੇਲਿਆਂ ਤੇ ਇਸਤ੍ਰੀਆਂ ਲਈ ਗਜਰੇ, ਮੋਤੀ, ਕੈਂਠੀਆਂ ਤੇ ਪੰਜੇਬਾਂ ਅਤੇ ਬੱਚਿਆ ਲਈ ਖਿਡਾਉਣੇ ਆਦਿ ਖ਼ੂਬ ਵਿਕਦੇ ਹਨ। ਤੀਜ ਦਾ ਤਿਉਹਾਰ ਸਭ ਤੋਂ ਵਧ ਸ਼ਾਨ-ਸ਼ੌਕਤ ਨਾਲ ਜੈਪੁਰ ਵਿਚ ਮਨਾਇਆ ਜਾਂਦਾ ਹੈ, ਜਿਥੇ ਬਹੁਤ ਦੂਰ ਦੂਰ ਤੋਂ ਪੇਂਡੂ ਲੋਕ ਇਸ ਦੋ ਦਿਨ ਦੇ ਮੇਲੇ ਵਿਚ ਸ਼ਾਮਿਲ ਹੋਣ ਲਈ ਆਉਂਦੇ

ਹਨ ! ਮਹੱਲ ਤੋਂ ਪਾਰਵਤੀ ਦੀ ਗਨਗੌਰ ਦੇ ਸਮੇਂ ਵਰਤੀ ਗਈ ਮੂਰਤੀ ਹੀ, ਇਕ ਜਲੂਸ ਦੇ ਰੂਪ ਵਿਚ ਬਾਹਰ ਲਿਆਂਦੀ ਜਾਂਦੀ ਹੈ, ਜਿਸ ਦੇ ਅੱਗੇ ਅੱਗੇ ਬਹੁਤ ਸਜੇ ਹੋਏ ਹਾਥੀ ਅਤੇ ਘੋੜੇ ਚਲਦੇ ਹਨ । ਪਿਛਲੇ ਜ਼ਮਾਨੇ ਵਿਚ ਇਥੋਂ ਦੇ ਰਾਜਘਰਾਣੇ ਦਾ ਪਰਿਵਾਰ ਮੈਦਾਨ ਵਿਚ ਉਪਸਥਿਤ ਹੁੰਦਾ ਸੀ ਤੇ ਘੋੜਸਵਾਰਾਂ ਦੇ ਕਰਤਬ ਅਤੇ ਪਟੇਬਾਜ਼ੀ ਵੇਖਦਾ ਸੀ । ਪਿੰਡਾਂ ਤੋਂ ਆਉਣ ਵਾਲੇ ਹਜ਼ਾਰਾਂ ਇਸਤ੍ਰੀ ਪੁਰਸ਼, ਜੋ ਇਸ ਮੇਲੇ ਵਿਚ ਸ਼ਾਮਿਲ ਹੋਣਾ ਕਦੇ ਨਹੀਂ ਭੁਲਦੇ, ਇਸ ਮੇਲੇ ਨੂੰ ਇਕ ਬਹੁਤ ਵੱਡੇ ਉਤਸਵ ਦਾ ਰੂਪ ਦੇ ਦਿੰਦੇ ਹਨ । ਦੇਵੀ ਦੇ ਭੋਗ ਅਤੇ ਆਰਤੀ ਦੇ ਬਾਅਦ ਦੇਵੀ ਦੀ ਮੂਰਤੀ ਵਾਪਸ ਮਹੱਲ ਵਿਚ ਲਿਜਾਈ ਜਾਂਦੀ ਹੈ ਤੇ ਇਸ ਦੇ ਨਾਲ ਹੀ ਮੇਲਾ ਖ਼ਤਮ ਹੋ ਜਾਂਦਾ ਹੈ ।

## ਦੀਵਾਲੀ

ਰਾਜਸਥਾਨ ਵਿਚ ਦੀਵਾਲੀ ਦਾ ਤਿਉਹਾਰ ਵਿਸ਼ੇਸ਼ ਰੂਪ ਵਿਚ ਮਨਮੋਹਕ ਅਤੇ ਰੰਗੀਨ ਹੁੰਦਾ ਹੈ । ਦਰਅਸਲ ਦੀਵਾਲੀ ਦਾ ਤਿਉਹਾਰ ਇਕ ਹੀ ਤਿਉਹਾਰ ਨਹੀਂ, ਸਗੋਂ ਤਿਉਹਾਰਾਂ ਦੀ ਇਕ ਲੜੀ ਹੁੰਦੀ ਹੈ । ਦੀਵਾਲੀ ਤੋਂ ਪਹਿਲਾਂ 'ਧਨ ਤੇਰਸ' ਅਤੇ 'ਰੂਪ ਚੌਦਸ' ਦੇ ਤਿਉਹਾਰ ਹੁੰਦੇ ਹਨ ਤੇ ਦੀਵਾਲੀ ਦੇ ਬਾਅਦ 'ਅੰਨਕੂਟ' ਅਤੇ 'ਭਾਈਦੂਜ' ਦੇ । ਦੀਵਾਲੀ ਮਨਾਉਣ ਦੀਆਂ ਤਿਆਰੀਆਂ ਦੁਸਹਿਰੇ ਦੇ ਤੁਰੰਤ ਬਾਅਦ ਹੀ ਮਕਾਨਾ ਆਦਿ ਦੀ ਸਫ਼ਾਈ ਨਾਲ ਸ਼ੁਰੂ ਹੋ ਜਾਂਦੀਆਂ ਹਨ । ਘਰਾ ਨੂੰ ਚੰਗੀ ਤਰ੍ਹਾਂ ਝਾੜ ਸਾਫ਼ ਕਰਕੇ ਖ਼ੂਬ ਚਮਕਾਇਆ ਜਾਂਦਾ ਹੈ । ਇਸ ਦੇ ਬਾਅਦ ਗ੍ਰਹਿਣੀ ਲਕਸ਼ਮੀ ਦੇਵੀ ਦੇ ਸਵਾਗਤ ਵਾਸਤੇ ਘਰ ਅੰਦਰਲੇ ਫ਼ਰਸ਼ਾਂ ਨੂੰ 'ਮਾਂਡਨਾ' ਨਾਲ ਸਜਾਣ ਲਗ ਪੈਂਦੀ ਹੈ । ਫ਼ਰਸ਼ਾਂ ਨੂੰ ਸਜਾਣ ਦੀ ਇਹ ਕਲਾ, ਇਕ ਬਹੁਤ ਹੀ ਰੋਚਕ ਲੋਕ-ਕਲਾ ਹੈ । ਇਕ ਲਕੜੀ ਦੇ ਛੋਟੇ ਜਿਹੇ ਟੁਕੜੇ ਦੇ ਸਿਰੇ ਉੱਤੇ ਛੋਟਾ ਜਿਹਾ ਕਪੜਾ ਬੰਨ੍ਹ ਕੇ, ਉਸ ਨੂੰ ਚੂਨੇ ਦੇ ਪਾਣੀ ਵਿਚ ਡੋਬ ਡੋਬ ਕੇ ਉਸ ਨਾਲ ਮਾਂਡਨਾ ਉਲੀਕਿਆ ਜਾਂਦਾ ਹੈ । ਇਹ ਮਾਂਡਨੇ ਕਈ ਭਿੰਨ ਭਿੰਨ ਸ਼ਕਲਾਂ ਵਿਚ ਹੁੰਦੇ ਹਨ, ਜਿਨ੍ਹਾਂ 'ਚੋਂ ਪ੍ਰਮੁੱਖ ਹਨ ਛੇ ਪੰਖੜੀਆਂ ਵਾਲਾ ਕਮਲ ਫੁੱਲ, ਲਕਸ਼ਮੀ ਦੇਵੀ ਦਾ ਰਥ, ਅਤੇ ਇਕ ਤਿਕੋਨ ਜਿਹੀ ਜਿਸ ਨੂੰ 'ਪਰੀਆ' ਆਖਿਆ ਜਾਂਦਾ ਹੈ । ਘਰ ਦੇ ਹਰ ਭਾਗ ਨੂੰ ਹੀ, ਕੀ ਮੁਖ-ਦਵਾਰ, ਅੰਦਰਲਾ ਵਿਹੜਾ, ਅਤੇ ਕੀ ਬਰਾਡੇ, ਤੇ ਇਥੋਂ ਤਕ ਕਿ ਛੱਤ ਅਤੇ ਛੱਤਿਆਂ ਨੂੰ ਵੀ ਇਨ੍ਹਾਂ ਮਾਂਡਨਿਆਂ ਨਾਲ ਖ਼ੂਬ ਸਜਾਇਆ ਜਾਂਦਾ ਹੈ । ਇਸ ਕੰਮ ਦੇ ਨਿਬੜਨ ਦੇ ਨਾਲ ਨਾਲ ਹੀ ਧਨ ਤੇਰਸ ਦਾ ਤਿਉਹਾਰ ਆ ਜਾਂਦਾ ਹੈ, ਜਿਸ ਦਿਨ ਘਰ ਦਾ ਸਾਰਾ ਧਨ (ਸੋਨਾ ਅਤੇ ਜ਼ੇਵਰ ਆਦਿ) ਗਿਣ ਗੁੱਟ ਕੇ ਸਾਫ਼ ਕੀਤਾ ਤੇ ਖ਼ੂਬ ਚਮਕਾਇਆ ਜਾਦਾ ਹੈ । ਇਸਤ੍ਰੀਆਂ ਗਹਿਣਿਆਂ ਨੂੰ ਧੋਣ-ਚਮਕਾਣ ਵਿਚ ਲਗ ਜਾਂਦੀਆਂ ਹਨ



ਚਿਤਰ 10. ਖਵਾਜਾ ਸਾਹਿਬ ਦੀ ਦਰਗਾਹ, ਅਜਮੇਰ



ਚਿਤਰ 11. ਨਾਥਦਵਾਰਾ ਮੰਦਿਰ, ਉਦੇਪੁਰ



ਚਿਤਰ 12,    ਦਿਲਵਾੜਾ ਮੰਦਿਰ, ਆਬੂ ਪ੍ਰਬਤ



ਚਿਤਰ 13. ਮੇਵਾੜੀ ਚਿਤਰਕਲਾ ਦਾ ਇਕ ਨਮੂਨਾ (ਚਿਤਰ ਕਲਾ ਦੀ ਰਾਜਸਥਾਨੀ ਸ਼ੈਲੀ)

ਤੇ ਮਰਦ ਬਾਜ਼ਾਰੋਂ ਨਵੇਂ ਬਰਤਨ ਖ਼ਰੀਦਣ ਲਈ ਚਲੇ ਜਾਂਦੇ ਹਨ, ਕਿਉਂਕਿ ਇਸ ਸ਼ੁਭ ਦਿਨ ਨਵਾਂ ਬਰਤਨ ਲੈ ਕੇ ਘਰ ਅੰਦਰ ਪ੍ਰਵੇਸ਼ ਕਰਨਾ ਸ਼ੁਭ ਸ਼ਗਨ ਗਿਣਿਆ ਜਾਂਦਾ ਹੈ। ਨਵਾਂ ਬਰਤਨ ਸੰਭਵ ਹੋਵੇ ਤਾਂ ਕਾਂਸੀ ਦਾ ਹੀ ਹੋਣਾ ਚਾਹੀਦਾ ਹੈ। ਧੰਨ-ਤੇਰਸ ਦੇ ਅਗਲੇ ਦਿਨ ਰੂਪ-ਚੌਦਸ ਹੁੰਦੀ ਹੈ। ਇਹ ਦਿਨ ਇਸਤ੍ਰੀਆਂ ਦੇ ਨਹਾ ਧੋ ਕੇ ਖ਼ੂਬ ਸ਼ਿੰਗਾਰ ਕਰਨ ਦਾ ਹੁੰਦਾ ਹੈ। ਰਾਜਸਥਾਨ ਵਿਚ ਇਸਤ੍ਰੀਆਂ ਅਜੇ ਵੀ ਪੀਠੀ (ਜੋ, ਤਿਲਾਂ ਦੇ ਤੇਲ, ਹਲਦੀ ਅਤੇ ਕੁੱਟੇ ਹੋਏ ਬਾਦਾਮਾਂ ਤੋਂ ਤਿਆਰ ਕੀਤਾ ਹੋਇਆ ਮੰਡਨਾ) ਦੀ ਵਰਤੋਂ ਕਰਦੀਆ ਹਨ। ਇਹ ਕੇਸਰੀਆ ਰੰਗ ਦੀ ਪੀਠੀ, ਇਸਤ੍ਰੀਆਂ ਦੇ ਚਿਹਰਿਆਂ ਨੂੰ ਵੀ ਕੇਸਰੀਆ ਕਰ ਦਿੰਦੀ ਹੈ, ਜਿਸ ਨਾਲ ਉਨ੍ਹਾਂ ਦੀ ਸੁੰਦਰਤਾ ਨੂੰ ਹੋਰ ਵੀ ਚਾਰ ਚੰਨ ਲਗ ਜਾਂਦੇ ਹਨ। ਹੱਥਾ ਅਤੇ ਪੈਰਾ ਤੇ ਮਹਿੰਦੀ ਲਾਈ ਜਾਂਦੀ ਹੈ। ਮਹਿੰਦੀ ਸਾਰੇ ਭਾਰਤ ਦੀਆਂ ਇਸਤ੍ਰੀਆਂ ਹੀ ਵਰਤਦੀਆਂ ਹਨ, ਪਰ ਰਾਜਸਥਾਨ ਵਿਚ ਇਹ ਜਿਸ ਕਲਾਤਮਕ ਢੰਗ ਨਾਲ ਵਰਤੀ ਜਾਂਦੀ ਹੈ, ਉਸ ਨਾਲ ਹੋਰ ਕਿਧਰੇ ਵੀ ਨਹੀਂ ਵਰਤੀ ਜਾਂਦੀ। ਇਹ ਸਭ ਤਿਆਰੀਆਂ ਮੱਸਿਆ ਦੀ ਉਡੀਕ ਵਿਚ ਹੀ ਤਾਂ ਕੀਤੀਆਂ ਜਾਂਦੀਆਂ ਹਨ। ਸਵੇਰੇ ਉਠਦੇ ਸਾਰ ਹੀ, ਪੁਰਸ਼ ਰੰਗ ਬਰੰਗੇ ਵਸਤਰ ਪਹਿਨ ਲੈਂਦੇ ਹਨ ਤੇ ਆਪਣੇ ਸੰਬੰਧੀਆਂ ਅਤੇ ਮਿੱਤਰਾਂ ਨੂੰ 'ਰਾਮ-ਸਾਮ' ਕਹਿਣ ਲਈ ਘਰੋਂ ਨਿਕਲ ਪੈਂਦੇ ਹਨ। ਦੀਵਾਲੀ ਦੇ ਦਿਨ ਇਕ ਦੂਜੇ ਨੂੰ ਪ੍ਰਣਾਮ ਕਰਨ ਅਤੇ ਵਧਾਈ ਦੇਣ ਦਾ ਇਹ ਸ਼ਿਸ਼ਟਾਚਾਰ ਰਾਜਸਥਾਨ ਦਾ ਬਿਲਕੁਲ ਆਪਣਾ ਹੀ ਹੈ। ਸੰਧਿਆ ਹੁੰਦਿਆਂ ਹੀ, ਇਸਤ੍ਰੀਆ ਰੰਗ ਬਰੰਗੀਆਂ ਤੇ ਚਮਕੀਲੀਆਂ ਪੋਸ਼ਾਕਾਂ ਪਾ ਕੇ, ਹੱਥਾਂ ਵਿਚ ਦੀਵਿਆਂ ਦੇ ਥਾਲ ਲੈ, ਗਲੀਓ ਗਲੀ ਮੰਦਿਰਾ ਦੇ ਚੱਕਰ ਲਗਾਉਣ ਲਗ ਪੈਂਦੀਆਂ ਹਨ, ਜਿਸ ਨਾਲ ਇਸ ਤਿਉਹਾਰ ਦੀ ਰੰਗੀਨੀ ਅਤੇ ਖ਼ੁਸ਼ੀ ਵਿਚ ਹੋਰ ਵੀ ਵਾਧਾ ਹੋ ਜਾਂਦਾ ਹੈ। ਰਾਤ ਵੇਲੇ ਲਕਸਮੀ ਪੂਜਣ ਕੀਤਾ ਜਾਂਦਾ ਹੈ, ਤੇ ਬਾਕੀ ਦੇ ਸਾਰੇ ਭਾਰਤ ਦੇ ਨਾਲ ਹੀ, ਰਾਜਸਥਾਨ ਵੀ ਦੀਵਿਆ ਦੀ ਲੋਅ ਨਾਲ ਜਗਮਗ ਜਗਮਗ ਕਰ ਉਠਦਾ ਹੈ।

ਅਗਲੇ ਦਿਨ ਦਾ ਪੁਰਬ ਅੰਨਕੂਟ (ਜਾਂ ਗੋਵਰਧਨ ਪੂਜਾ) ਭਗਵਾਨ ਕ੍ਰਿਸ਼ਨ ਦੇ ਉਪਾਸ਼ਕ ਹਿੰਦੂਆਂ ਦਾ ਹੈ। ਕ੍ਰਿਸ਼ਨ ਭਗਤੀ ਰਾਜਸਥਾਨ ਵਿਚ ਬਹੁਤ ਪ੍ਰਚਲਤ ਹੈ। ਨਾਥਦਵਾਰੇ ਦਾ ਅੰਨਕੂਟ ਉਤਸਵ ਸਾਰੇ ਦੇਸ ਵਿਚ ਪ੍ਰਸਿੱਧ ਹੈ। ਇਸ ਦਿਨ ਗਊ ਪੂਜਣ ਕੀਤਾ ਜਾਂਦਾ ਹੈ। ਗਾਵਾ ਅਤੇ ਬਲਦਾਂ ਦੇ ਸਿੰਗਾਂ ਨੂੰ ਲਾਲ ਰੰਗ ਨਾਲ ਸ਼ਿੰਗਾਰਿਆ ਜਾਂਦਾ ਹੈ ਤੇ ਉਨ੍ਹਾਂ ਦੀਆਂ ਪਿੱਠਾ ਤੇ ਪਿਛਲੇਰੇ ਅੰਗਾਂ ਤੇ ਮਹਿੰਦੀ ਲਾ ਦਿਤੀ ਜਾਂਦੀ ਹੈ। ਇਸ ਦਿਨ ਬੈਲਾਂ ਨੂੰ ਜੋੜਨਾ ਪਾਪ ਗਿਣਿਆ ਜਾਂਦਾ ਹੈ। ਇਨ੍ਹਾਂ ਤਿਉਹਾਰਾਂ ਦੀ ਲੜੀ ਦਾ ਆਖਰੀ ਤਿਉਹਾਰ ਭਾਈ-ਦੂਜ ਦਾ ਤਿਉਹਾਰ ਹੁੰਦਾ ਹੈ। ਭਰਾ ਭੈਣਾਂ ਦੇ ਘਰ ਜਾ ਕੇ ਉਨ੍ਹਾਂ ਨੂੰ ਤੋਹਫ਼ੇ ਦਿੰਦੇ ਹਨ। ਕਾਇਸਥ ਅਤੇ ਹੋਰ

ਕਈ ਜਾਤੀਆਂ ਦੇ ਲੋਕ ਇਸ ਦਿਨ ਕਲਮ ਦੀ ਪੂਜਾ ਵੀ ਕਰਦੇ ਹਨ। ਰਾਜਿਆਂ ਦੇ ਜ਼ਮਾਨੇ ਵਿਚ 'ਦਫ਼ਤ ਪੂਜਨ' ਸਰਕਾਰੀ ਤੌਰ ਤੇ ਮਨਾਇਆ ਜਾਂਦਾ ਸੀ। ਸਰਕਾਰ ਦੇ ਹਰ ਮਹਿਕਮੇ ਵਿਚ ਪੂਜਾ ਕੀਤੀ ਜਾਂਦੀ ਸੀ ਤੇ ਉਸ ਦੇ ਬਾਅਦ ਕਰਮਚਾਰੀਆਂ ਵਿਚ ਮਿਠਾਈਆਂ ਵੰਡੀਆਂ ਜਾਂਦੀਆਂ ਸਨ।

## ਰਾਜਸਥਾਨੀਆਂ ਦੀ ਪੋਸ਼ਾਕ

ਰਾਜਸਥਾਨੀ ਇਸਤ੍ਰੀਆਂ ਦੀ ਸੁੰਦਰਤਾ ਅਤੇ ਸਰੀਰਕ ਸੰਤੁਲਣ ਦੇ ਕਈ ਕਲਾ-ਪ੍ਰੇਮੀਆਂ ਅਤੇ ਚਿੱਤਰਕਾਰਾਂ ਨੇ ਗੀਤ ਗਾਏ ਹਨ। ਉਨ੍ਹਾਂ ਦੇ ਸਿਹਤਮੰਦ ਅਤੇ ਲਚਕੀਲੇ ਸਰੀਰ ਉਤੇ ਘਗਰਾ ਬਹੁਤ ਹੀ ਫੱਬਦਾ ਹੈ ਤੇ ਉਨ੍ਹਾਂ ਦੇ ਚਲਣ ਨਾਲ ਇਹ ਘਗਰਾ ਇਕ ਬਹੁਤ ਵੱਡੇ ਘੰਟੇ ਵਾਂਗ ਮੰਦ ਗਤੀ ਨਾਲ ਡੋਲਦਾ ਬਹੁਤ ਹੀ ਪਿਆਰਾ ਲਗਦਾ ਹੈ। ਸਿਰ ਉਤੇ ਰੰਗ ਬਰੰਗੀਆਂ ਛਾਪੇਦਾਰ ਓੜ੍ਹਨੀਆਂ ਦਾ ਘੁੰਡ ਜੋ ਉਨ੍ਹਾਂ ਦੀਆਂ ਅੱਖੀਆਂ ਦੀ ਤੇਜ਼ ਧੁੱਪ ਤੋਂ ਰਖਿਆ ਕਰਦਾ ਹੈ, ਉਨ੍ਹਾਂ ਦੀ ਸੁੰਦਰਤਾ ਨੂੰ ਹੋਰ ਵੀ ਚਾਰ ਚੰਨ ਲਾ ਦਿੰਦਾ ਹੈ। ਮਰਦਾਂ ਦੀ ਪੋਸ਼ਾਕ ਵੀ ਇਸੇ ਤਰ੍ਹਾਂ ਬਹੁਤ ਸੁੰਦਰ ਹੁੰਦੀ ਹੈ। ਰਾਜਸਥਾਨ ਵਿਚ ਬਾਹਰੋਂ ਆਇਆ ਦਰਸ਼ਕ ਵੀ ਤੁਰੰਤ ਸਮਝ ਜਾਂਦਾ ਹੈ ਕਿ ਇਥੋਂ ਦੇ ਲੋਕਾਂ ਦੇ ਸਿਰਾਂ ਦੇ ਵਸਤਰ ਕਈ ਭਿੰਨ ਭਿੰਨ ਪ੍ਰਕਾਰਾਂ ਦੇ ਹੁੰਦੇ ਹਨ। ਰਾਜਸਥਾਨ ਵਿਚ ਪਗੜੀ ਦੇ ਹੀ ਕਈ ਨਾਂ ਹਨ ਜਿਵੇਂ ਪਗੜੀ, ਪਾਰਾ, ਫੇਂਟਾ ਅਤੇ ਸਾਫ਼ਾ। ਪਗੜੀ ਅਤੇ ਸਾਫ਼ੇ ਦੀ ਪਛਾਣ ਇਨ੍ਹਾਂ ਦੀ ਕਪੜੇ ਦੀ ਲੰਮਾਈ-ਚੌੜਾਈ ਤੋਂ ਕੀਤੀ ਜਾ ਸਕਦੀ ਹੈ। ਪਗੜੀ ਬਹੁਤ ਲੰਮੀ, ਪਰ ਬਹੁਤ ਘੱਟ ਚੌੜੀ ਹੁੰਦੀ ਹੈ (28 ਮੀਟਰ ਲੰਮੀ ਅਤੇ 150 ਮਿਲੀਮੀਟਰ ਚੌੜੀ) ਤੇ ਸਾਫ਼ਾ ਮੁਕਾਬਲਤਨ ਬਹੁਤ ਚੌੜਾ (10 ਮੀਟਰ ਲੰਮਾ ਤੇ 90 ਸੈਂਟੀਮੀਟਰ ਚੌੜਾ) ਹੁੰਦਾ ਹੈ। ਰਾਜਸਥਾਨ ਦੇ ਸਤਾਰ੍ਹਵੀਂ ਅਤੇ ਅਠਾਰ੍ਹਵੀਂ ਸਦੀ ਚਿੱਤਰਾਂ ਵਿਚ ਪਗੜੀ ਆਮ ਵੇਖੀ ਜਾ ਸਕਦੀ ਹੈ। ਇਉਂ ਨਜ਼ਰ ਆਉਂਦਾ ਹੈ ਕਿ ਇਸ ਪਗੜੀ ਦੀ ਅਕਬਰ ਅਤੇ ਜਹਾਂਗੀਰ ਦੇ ਜ਼ਮਾਨੇ ਤੋਂ ਮੁਗ਼ਲ ਦਰਬਾਰ ਵਿਚ ਵੀ ਵਰਤੋਂ ਕੀਤੀ ਜਾਣ ਲਗ ਪਈ ਸੀ। ਇਸ ਨੂੰ ਹਿੰਦੂ ਅਤੇ ਮੁਸਲਮਾਨ ਦੋਨੋਂ ਹੀ ਪਹਿਨਦੇ ਹਨ। ਸ਼ੁਰੂ ਵਿਚ ਹਾਕਮਾਂ, ਦਰਬਾਰੀਆਂ ਅਤੇ ਵਪਾਰੀਆ ਸਭ ਦੀਆਂ ਪਗੜੀਆਂ ਬੇਸ਼ਕ ਇਕ ਜਿਹੀਆਂ ਹੀ ਹੁੰਦੀਆਂ ਹੋਣ (ਜੋ ਕਿ ਸੋਲ੍ਹਵੀਂ ਅਤੇ ਸਤਾਰ੍ਹਵੀਂ ਸਦੀ ਦੇ ਦੀਵਾਰ ਚਿੱਤਰਾਂ ਤੋਂ ਸਪੱਸ਼ਟ ਹੋ ਜਾਂਦਾ ਹੈ) ਪਰ ਹੌਲੀ ਹੌਲੀ ਇਨ੍ਹਾਂ ਦੇ ਰੂਪ, ਆਕ੍ਰਿਤੀ ਅਤੇ ਤਹਿਆਂ ਵਿਚ ਫ਼ਰਕ ਪੈਣ ਲਗ ਪਿਆ। ਮੇਵਾੜ ਦੇ ਸਾਹਮਣੇ ਦੇ ਮੁਗ਼ਲਾਂ ਦਾ

ਵਿਰੋਧ ਕਰਨ ਸਬੱਬ ਕੁਝ ਸਮੇਂ ਤਕ ਮੇਵਾੜ ਦਾ ਇਲਾਕਾ ਮੁਗਲਾਂ ਦੇ ਪ੍ਰਭਾਵ ਤੋਂ ਬਚਿਆ ਰਿਹਾ। ਪਰ ਬਾਅਦ ਵਿਚ ਉਥੇ ਵੀ ਹੌਲੀ ਹੌਲੀ ਤਬਦੀਲੀਆਂ ਵਾਪਰਣ ਲਗ ਪਈਆਂ। ਅਮਰ ਸਿੰਘ ਪਹਿਲੇ ਦੇ ਸਮੇਂ ਉਥੋਂ ਦੀ ਪਗੜੀ ਨੂੰ 'ਅਮਰ ਸ਼ਾਹੀ ਪਗੜੀ' ਆਖਿਆ ਜਾਂਦਾ ਸੀ। ਇਸ ਪਗੜੀ ਨੂੰ ਸਪੱਸ਼ਟ ਹੀ ਸਭ ਤੋਂ ਪਹਿਲਾਂ ਉਸੇ ਨੇ ਹੀ ਪ੍ਰਚਲਤ ਕੀਤਾ ਸੀ ਤੇ ਹਾਲ ਤਕ ਵੀ ਉਸੇ ਨੂੰ ਹੀ ਰਾਣਿਆਂ ਅਤੇ ਦਰਬਾਰੀਆਂ ਦਾ ਪ੍ਰਮਾਣਿਤ ਸਿਰੋ-ਵਸਤਰ ਗਿਣਿਆ ਜਾਂਦਾ ਸੀ।

ਰਾਜਸਥਾਨ ਦੀਆਂ ਪਗੜੀਆਂ ਅਨੇਕਾਂ ਤਰ੍ਹਾਂ ਦੀਆਂ ਹੁੰਦੀਆਂ ਹਨ ਤੇ ਭਿੰਨ ਭਿੰਨ ਇਲਾਕਿਆਂ ਅਤੇ ਭਿੰਨ ਭਿੰਨ ਜਾਤੀਆਂ ਵਿਚ ਇਨ੍ਹਾਂ ਦੇ ਰੂਪ ਬਦਲ ਜਾਂਦੇ ਹਨ। ਧੌਲਪੁਰ, ਭਰਤਪੁਰ, ਅਲਵਰ ਅਤੇ ਕਰੌਲੀ ਦੇ ਪੁਰਾਣੇ ਰਾਜਾਂ ਵਿਚ ਪਗੜੀ ਦਾ ਕੋਈ ਅਲਗ ਤੇ ਨਿਵੇਕਲਾ ਰੂਪ ਨਹੀਂ ਸੀ ਹੁੰਦਾ। ਅਲਵਰ ਵਿਚ ਪਿੰਡਾਂ ਦੇ ਬਹੁਤ ਥੋੜੇ ਲੋਕ ਹੀ ਪਗੜੀ ਬੰਨ੍ਹਦੇ ਹਨ ਤੇ ਉਨ੍ਹਾਂ ਦੀ ਪਗੜੀ ਦੀ ਸ਼ੈਲੀ ਪੰਜਾਬ ਵਿਚ ਪ੍ਰਚਲਤ ਪਗੜੀ ਦੀ ਸ਼ੈਲੀ ਨਾਲ ਹੀ ਮਿਲਦੀ ਹੈ। ਜੈਪੁਰ ਕੋਟਾ, ਬੂੰਦੀ ਅਤੇ ਝਾਲਵਾੜਾ ਦੇ ਪੁਰਾਣੇ ਰਾਜਾਂ ਵਿਚ ਪਗੜੀ ਦਾ ਰਿਵਾਜ ਆਮ ਹੈ। ਜੈਪੁਰ ਦੇ ਕਾਇਸਥ, ਭੁਖਮਰੀਆ, ਬਣੀਏ, ਧੂਸਰ, ਪੁਰੋਹਿਤ ਆਦਿ ਪਗੜੀ ਹੀ ਬੰਨ੍ਹਦੇ ਹਨ, ਫ਼ਰਕ ਕੇਵਲ ਪਗੜੀ ਦੀਆਂ ਤਹਿਆਂ ਵਿਚ ਹੁੰਦਾ ਹੈ। ਸਾਫ਼ਾ ਆਮ ਤੌਰ ਤੇ ਰਾਜਪੂਤ ਹੀ ਪਹਿਣਦੇ ਹਨ। ਇਨ੍ਹਾਂ ਵਿਚ ਵੀ ਰਾਜ ਘਰਾਣੇ ਅਤੇ ਜਾਗੀਰਦਾਰਾਂ ਦੇ ਪਰਿਵਾਰਾਂ ਦਾ ਸਾਫ਼ਾ ਬੰਨ੍ਹਣ ਦਾ ਢੰਗ ਆਮ ਰਾਜਪੂਤਾਂ, ਭਾਵ ਦਰੋਗਾ ਸ਼ਰੇਣੀਆਂ ਦੇ ਰਾਜਪੂਤਾਂ ਦੇ ਸਾਫ਼ਾ ਬੰਨ੍ਹਣ ਦੇ ਢੰਗ ਨਾਲੋਂ ਬਿਲਕੁਲ ਭਿੰਨ ਹੁੰਦਾ ਹੈ। ਦਾਰੋਗਾ ਰਾਜਪੂਤਾਂ ਦਾ ਸਾਫ਼ਾ ਬੰਨ੍ਹਣ ਦਾ ਢੰਗ ਹੀ ਸੇਖਾਵਟੀ ਲੋਕਾਂ ਵਿਚ ਵੀ ਪ੍ਰਚਲਤ ਹੈ। ਆਮ ਤੌਰ ਤੇ ਰਾਜਪੂਤ ਸਾਫ਼ੇ ਨੂੰ ਪਸੰਦ ਕਰਦੇ ਹਨ ਤੇ ਵਪਾਰੀ ਲੋਕ ਪਗੜੀ ਨੂੰ। ਕਿਸੇ ਸਰਬ-ਜਾਨਿਕ ਸੰਮੇਲਣ ਜਾਂ ਕਿਸੇ ਹੋਰ ਤਰ੍ਹਾਂ ਦੇ ਇਕੱਠ ਵਿਚ ਓਸਵਾਲ ਮਹਾਜਨਾਂ, ਸ੍ਰੀਮਾਲ ਬ੍ਰਾਹਮਣਾਂ, ਜਾਰੀਆਂ, ਵਿਆਸ ਪੁਜਾਰੀਆਂ, ਭੋਜਾਲੀਆਂ, ਸੁਨਿਆਰਾਂ, ਮਹਾਵਤਾਂ, ਮਨਿਹਾਰਾਂ ਤੇ ਸੇਠਾਂ, ਸਭ ਨੂੰ ਵੱਖ ਵੱਖ ਤਰ੍ਹਾਂ ਦੀਆਂ ਪਗੜੀਆਂ ਅਤੇ ਸਾਫ਼ਿਆਂ ਨਾਲ ਵੇਖਿਆ ਜਾ ਸਕਦਾ ਹੈ। ਹੋਰ ਤਾਂ ਹੋਰ ਰਾਜਸਥਾਨ ਦੇ ਮੁਸਲਮਾਨ ਵੀ ਟੋਪੀ ਦੀ ਨਿਸਬਤ ਪਗੜੀ ਨੂੰ ਵਧੀਕ ਪਸੰਦ ਕਰਦੇ ਹਨ। ਮਾਰਵਾੜ ਵਿਚ ਇਹ ਪਗੜੀਆਂ ਉੱਚੀਆਂ ਹੁੰਦੀਆਂ ਹਨ ਤੇ ਇਨ੍ਹਾਂ ਨੂੰ ਸਭ ਸ਼ਰੇਣੀਆਂ ਦੇ ਲੋਕ ਬੰਨ੍ਹਦੇ ਹਨ। ਸਿਰੋਹੀ ਅਤੇ ਜੈਸਲਮੇਰ ਵਿਚ ਵੀ ਇਹ ਹੀ ਰਿਵਾਜ ਹੈ। ਬੀਕਾਨੇਰ-ਖ਼ਾਸ ਦਾ ਰਿਵਾਜ ਬਿਲਕੁਲ ਹੀ ਅਲਗ ਹੈ, ਜਿਸ ਨੂੰ 'ਖਿੜਕੀਆਂ ਪੱਗ' ਆਖਿਆ ਜਾਂਦਾ ਹੈ। ਉਦੇਪੁਰ ਦੇ ਇਲਾਕੇ ਦੀ ਪਗੜੀ ਦੀ ਸ਼ੈਲੀ ਨੂੰ 'ਮੇਵਾੜੀ ਪੱਗ' ਆਖਿਆ ਜਾਂਦਾ ਹੈ। ਇਹ ਸਭੀ ਪੱਗਾਂ ਭੜਕੀਲੇ ਰੰਗਾਂ ਦੇ ਲਹਿਰੀਆ, ਮੋਠੜਾ ਜਾਂ, ਚੂੰਦੇਰੀ (ਬੰਧੇਜ ਦੀ ਰੰਗਾਈ)

ਛਾਪਿਆਂ ਦੀਆਂ ਹੁੰਦੀਆਂ ਹਨ। ਪੰਡਿਤ ਅਤੇ ਹੋਰ ਧਾਰਮਿਕ ਵਿਚਾਰਾਂ ਦੇ ਸਫ਼ੈਦ ਪਗੜੀ ਬੰਨ੍ਹਦੇ ਹਨ। ਰਾਜਿਆਂ ਰਾਣਿਆਂ ਦੀ ਹਕੂਮਤ ਦੇ ਖ਼ਤਮ ਹੋ ਜਾਣ ਨਾਲ ਸਿਰਾਂ ਤੇ ਬੰਨ੍ਹਣ ਵਾਲੀਆਂ ਇਨ੍ਹਾਂ ਪਗੜੀਆਂ ਦਾ ਰਿਵਾਜ ਘਟਦਾ ਜਾ ਰਿਹਾ ਹੈ। ਜੇ ਭਾਰਤ ਦੇ ਵਸਤਰਾਂ ਦਾ ਅਧਿਐਨ ਕਰਨਾ ਹੋਵੇ ਤਾਂ ਉਸ ਵਿਚ ਰਾਜਸਥਾਨ ਦੇ ਸਿਰੋ ਵਸਤਰਾਂ ਦਾ ਅਧਿਐਨ ਬਹੁਤ ਹੀ ਰੋਚਕ ਰਹੇਗਾ।

ਪਗੜੀ ਹੀ ਨਹੀਂ, ਛੋਟਾ ਕੋਟ ਵੀ ਰਾਜਸਥਾਨ ਦੀ ਇਕ ਵਿਸ਼ੇਸ਼ਤਾ ਹੈ। ਭਾਰਤ ਦੇ ਪ੍ਰਧਾਨ ਮੰਤਰੀ ਨੇ ਜਦ ਇਹ ਹਿਦਾਇਤਾਂ ਦਿੱਤੀਆਂ ਕਿ ਸਰਕਾਰੀ ਕਰਮਚਾਰੀਆਂ ਦੀ ਰਸਮੀ ਪੋਸ਼ਾਕ ਬਟਨਾਂ ਵਾਲਾ ਬੰਦ ਗਲੇ ਦਾ ਕੋਟ ਅਤੇ ਪਤਲੂਨ ਹੋਵੇਗਾ, ਤਾਂ ਪੋਸ਼ਾਕ ਸੰਬੰਧੀ ਇਕ ਭਾਰੀ ਵਿਵਾਦ ਉਠ ਖੜਾ ਹੋਇਆ (1954) ਸੀ, ਜਿਸ ਨੂੰ ਰਾਜਸਥਾਨ ਦੇ ਵਾਸੀਆਂ ਨੇ ਬੜੇ ਮਜ਼ੇ ਨਾਲ ਵਾਚਿਆ ਸੀ। ਪੋਸ਼ਾਕ ਸੰਬੰਧੀ ਇਸ ਤਰ੍ਹਾਂ ਦੀ ਕਰਾਂਤੀ ਰਾਜਸਥਾਨ ਦੀਆਂ ਰਿਆਸਤਾਂ ਵਿਚ ਜੇ ਇਕ ਸਦੀ ਨਹੀਂ ਤਾਂ ਘਟੋ ਘਟ ਕੁਝ ਪੀੜ੍ਹੀਆਂ ਪਹਿਲੇ ਤਾਂ ਜ਼ਰੂਰ ਵਾਪਰ ਚੁਕੀ ਸੀ। ਕਈ ਸਾਲਾਂ ਤੋਂ ਰਾਜਸਥਾਨ ਦੀਆਂ ਬਹੁਤ ਸਾਰੀਆਂ ਰਿਆਸਤਾਂ ਵਿਚ ਬਟਨਾਂ ਵਾਲਾ ਛੋਟਾ ਕੋਟ (ਜਿਸ ਨੂੰ ਆਮ ਭਾਸ਼ਾ ਵਿਚ ਜੋਧਪੁਰੀ ਕੋਟ ਆਖਿਆ ਜਾਂਦਾ ਹੈ) ਅਤੇ ਪਤਲੂਨ ਸਰਕਾਰੀ ਪੋਸ਼ਾਕ ਦੇ ਰੂਪ ਵਿਚ ਪਹਿਨੇ ਜਾ ਰਹੇ ਸਨ। ਇਸ ਦਾ ਨਿਕਾਸ ਰਾਜਸਥਾਨ ਦੇ ਤੰਗ ਅੰਗਰਖੇ ਤੋਂ ਮੰਨਿਆ ਜਾ ਸਕਦਾ ਹੈ, ਜਿਸ ਨੂੰ ਮੁਗ਼ਲ ਕਾਲ ਵਿਚ ਕਈ ਰਾਜਿਆਂ ਮਹਾਰਾਜਿਆਂ ਨੇ ਤਿਆਗ ਦਿਤਾ ਸੀ ਤੇ ਉਸ ਦੀ ਜਗ੍ਹਾ ਮੁਗ਼ਲਾਂ ਨੇ ਸ਼ੇਰਵਾਨੀ ਦੀ ਵਰਤੋਂ ਸ਼ੁਰੂ ਕਰ ਦਿਤੀ ਸੀ। ਅੰਗਰੇਜ਼ੀ ਪ੍ਰਭਾਵ ਹੇਠ ਸੇਰਵਾਨੀ ਦੀ ਵਰਤੋਂ ਖ਼ਤਮ ਹੋ ਗਈ ਤੇ ਸਥਾਨਿਕ ਅੰਗਰਖਾ ਹੀ ਇਕ ਛੋਟੇ, ਚੁਸਤ, ਬਟਨਦਾਰ ਕੋਟ ਦੇ ਰੂਪ ਵਿਚ ਫਿਰ ਰਾਜਸਥਾਨ ਦੀ ਸਰਕਾਰੀ ਪੋਸ਼ਾਕ ਬਣ ਗਿਆ, ਜਿਸ ਨੂੰ ਸ਼ਹਿਰੀ ਮੁਲਾਜ਼ਮ ਅਤੇ ਫ਼ੌਜੀ ਅਫ਼ਸਰ ਵੀ ਪਾਣ ਲਗ ਪਏ। ਰਾਣੀਆਂ ਅਤੇ ਜਾਗੀਰਦਾਰਾਂ ਨੇ ਵੀ ਇਸ ਨੂੰ ਪਹਿਣਨਾ ਸ਼ੁਰੂ ਕਰ ਦਿਤਾ। ਭਾਰਤ ਦੇ ਹੋਰ ਇਲਾਕਿਆਂ ਵਾਂਗ ਰਾਜਸਥਾਨ ਤੇ 'ਸਾਹਿਬ ਲੋਕਾਂ' ਦੀ ਪੋਸ਼ਾਕ ਦੀ ਨਕਲ ਕਰਨ ਦੀ ਪ੍ਰਵਿਰਤੀ ਕਦੀ ਪੂਰੀ ਤਰ੍ਹਾਂ ਹਾਵੀ ਨਹੀਂ ਸੀ ਹੋਈ ਤੇ ਉਨ੍ਹਾਂ ਨੇ ਆਪਣੇ ਲਿਬਾਸ ਨੂੰ ਹੀ ਅੰਗਰੇਜ਼ੀ ਕਾਲ ਵਿਚ ਵੀ ਪਹਿਨੀ ਜਾਣਾ ਜਾਰੀ ਰਖਿਆ ਸੀ। ਜੋ ਬਰਤਾਨਵੀ 'ਪੱਕੇ ਸਾਹਬ' ਸ਼ਿਕਾਰ ਦਾ ਆਪਣਾ ਸ਼ੌਕ ਪੂਰਾ ਕਰਨ ਲਈ ਅਕਸਰ ਰਾਜਸਥਾਨ ਆਉਂਦੇ ਸਨ, ਉਹ ਵੀ ਜੋਧਪੁਰ ਦੀ ਪ੍ਰਸਿੱਧ ਘੋੜਸਵਾਰ ਸੈਨਾ ਦੁਆਰਾ ਪਹਿਨੀ ਜਾਣ ਵਾਲੀ ਚੁਸਤ ਤੇ ਬੜੇ ਠਾਠ ਨਾਲ ਸੀਤੀ ਹੋਈ ਬਿਰਜਸ ਮੰਗ ਕੇ ਪਹਿਨਦੇ ਸਨ ਤੇ 'ਜੋਧਪੁਰੀ' ਨਾਂ ਹੇਠ ਉਨ੍ਹਾਂ ਨੇ ਉਸ ਨੂੰ ਪੱਛਮੀ ਦੇਸਾਂ ਵਿਚ ਵੀ ਪ੍ਰਚਲਤ ਕਰ ਦਿਤਾ ਸੀ। ਸਾਰੇ ਰਾਜਸਥਾਨ ਵਿਚ ਸਭ ਤੋਂ ਅੱਛੀ ਪੋਸ਼ਾਕ ਪਹਿਨਣ ਵਾਲੇ

ਜੋਧਪੁਰੀ ਹੀ ਮੰਨੇ ਜਾਂਦੇ ਹਨ ਤੇ ਹੁਣ ਉਨ੍ਹਾਂ ਨੂੰ ਇਹ ਮੰਨਣ ਦਾ ਵੀ ਜਾਇਜ਼ ਹੱਕ ਹਾਸਿਲ ਹੋ ਗਿਆ ਹੈ ਕਿ ਇਸ ਰਾਸ਼ਟਰੀ ਪੋਸ਼ਾਕ ਨੂੰ ਵੀ ਉਨ੍ਹਾਂ ਨੇ ਹੀ ਜਨਮ ਦਿਤਾ ਸੀ।

## ਕਲਾਤਮਕ ਪਰੰਪਰਾ

ਰਾਜਸਥਾਨ ਨੇ ਭਾਰਤ ਨੂੰ ਇਕ ਭਰਪੂਰ ਕਲਾਤਮਕ ਸਾਂਸਕ੍ਰਿਤਿਕ ਵਿਰਸਾ ਬਖ਼ਸ਼ਿਆ ਹੈ। ਭਾਰਤੀ ਕਲਾ ਦੇ ਵਿਕਾਸ ਵਿਚ ਇਸ ਦਾ ਬਹੁਤ ਵੱਡਾ ਹਿੱਸਾ ਰਿਹਾ ਹੈ। ਆਪਣੀਆਂ ਸ਼ਾਨਦਾਰ ਇਮਾਰਤਾਂ, ਸੁੰਦਰ ਮੂਰਤੀ ਕਲਾ ਅਤੇ ਮਨੋਹਰ ਚਿੱਤਰਕਲਾ ਦੇ ਰੂਪ ਵਿਚ ਰਾਜਸਥਾਨ ਨੇ ਭਾਰਤੀ ਕਲਾ ਨੂੰ ਇਕ ਬਹੁਤ ਵੱਡੀ ਦੇਣ ਦਿਤੀ ਹੈ।

### ਚਿਤਰਕਲਾ

ਰਾਜਸਥਾਨੀ ਚਿਤਰਕਲਾ ਨੇ ਭਾਰਤੀ ਕਲਾ ਦੇ ਗੌਰਵ ਵਿਚ ਵਾਧਾ ਕੀਤਾ ਹੈ। ਇਸ ਦੇ ਮਹੱਤਵ ਨੂੰ ਸਮਝਣ ਲਈ ਜ਼ਰੂਰੀ ਹੈ ਕਿ ਅਸੀਂ ਉਨ੍ਹਾਂ ਤੱਥਾਂ ਨੂੰ ਵਿਚਾਰੀਏ, ਜਿਨ੍ਹਾਂ ਨੇ ਕਿ ਇਸ ਚਿਤਰਕਲਾ ਸ਼ੈਲੀ ਨੂੰ ਜਨਮ ਦਿਤਾ ਸੀ। ਚਿਤਰਕਲਾ ਦੀ ਭਾਰਤੀ ਪਰੰਪਰਾ ਬਹੁਤ ਪੁਰਾਣੀ ਹੈ। ਅਜੰਤਾ ਅਤੇ ਬਾਘ ਦੇ ਦੀਵਾਲ ਚਿੱਤਰਾਂ ਵਿਚ ਇਥੋਂ ਦੀ ਪ੍ਰਾਚੀਨ ਕਲਾ ਦੇ ਨਮੂਨੇ ਮਿਲਦੇ ਹਨ। ਇਨ੍ਹਾਂ ਚਿਤਰਾਂ ਦਾ ਮੁਖ ਗੁਣ ਇਹ ਹੈ ਕਿ ਇਹ ਜੀਵਨ ਦੇ ਖੇੜੇ ਨਾਲ ਭਰਪੂਰ ਹਨ। ਇਨ੍ਹਾਂ ਸਾਰੇ ਦੇ ਸਾਰੇ ਚਿਤਰਾਂ ਵਿਚੋਂ ਹੀ ਖੇੜਾ ਫੁੱਟ ਫੁੱਟ ਪੈਂਦਾ ਹੈ ਤੇ "ਨਾਰੀ ਨੂੰ ਭਿੰਨ ਭਿੰਨ ਆਸਨਾਂ ਅਤੇ ਭਿੰਨ ਭਿੰਨ ਮਾਨਸਿਕ ਅਵਸਥਾਵਾਂ ਵਿਚ ਇੰਨੀ ਬਾਰੀਕੀ ਤੇ ਇੰਨੀ ਬਹੁਲਤਾ ਨਾਲ ਹੋਰ ਕਿਧਰੇ ਵੀ ਪੇਸ਼ ਨਹੀਂ ਕੀਤਾ ਗਿਆ",[1] ਜਿੰਨੀ ਨਾਲ ਕਿ ਇਨ੍ਹਾਂ ਨੂੰ ਰਾਜਸਥਾਨੀ ਚਿਤਰਾਂ ਵਿਚ ਪੇਸ਼ ਕੀਤਾ ਗਿਆ ਹੈ। ਪਰ ਅਜੰਤਾ ਕਾਲ ਦੀ ਸਮਾਪਤੀ ਦੇ ਬਾਅਦ ਚਿੱਤਰਕਲਾ ਦੇ ਇਤਿਹਾਸ ਵਿਚ ਇਕ ਖੱਪਾ ਪੈ ਜਾਂਦਾ ਹੈ। ਅਜੰਤਾ ਅਤੇ ਬਾਘ ਦੇ ਦੀਵਾਲ ਚਿੱਤਰਾਂ ਦੀ ਪ੍ਰਾਚੀਨ ਕਲਾ ਦੇ ਬਾਅਦ, ਚਿਤਰਕਲਾ ਦੀ ਸਥਾਨਿਕ ਪਰੰਪਰਾ ਦਾ ਵਿਕਾਸ ਗੁਜਰਾਤ ਅਤੇ ਰਾਜਸਥਾਨ (ਸਾਂਸਕ੍ਰਿਤਿਕ ਦ੍ਰਿਸ਼ਟੀ ਤੋਂ ਵੀ ਦੋਨਾਂ ਦਾ ਬਹੁਤ ਨਿਕਟੀ ਸੰਬੰਧ ਹੈ) ਵਿਚ ਹੋਇਆ, ਇਸ ਲਈ ਇਨ੍ਹਾਂ ਦੋਨਾਂ ਪ੍ਰਦੇਸ਼ਾਂ ਦਾ ਭਾਰਤੀ ਚਿਤਰ ਕਲਾ ਦੇ ਇਤਿਹਾਸ ਵਿਚ ਇਕ ਮਹੱਤਵਪੂਰਣ ਸਥਾਨ ਹੈ। ਚਿਤਰਕਲਾ ਦੀ ਇਸ ਨਵੀਂ ਸ਼ੈਲੀ ਨੂੰ ਪੱਛਮੀ ਭਾਰਤੀ ਚਿਤਰ ਕਲਾ ਦਾ ਨਾਂ ਦਿਤਾ ਗਿਆ ਸੀ।

## ਚਿਤਰਕਲਾ ਦੀ ਪੱਛਮੀ ਭਾਰਤੀ ਸ਼ੈਲੀ

ਪ੍ਰਾਚੀਨ ਭਾਰਤੀ ਚਿਤਰ ਕਲਾ ਦੇ ਜੋ ਤੱਤ ਲੁਪਤ ਹੋ ਰਹੇ ਸਨ ਜਾਂ ਜੋ ਤੱਤ ਖਿੰਡ ਪੁੰਡ ਰਹੇ ਸਨ, ਉਨ੍ਹਾਂ ਤੱਤਾਂ ਨੂੰ ਸੰਭਾਲ ਕੇ ਕਾਇਮ ਰਖਣ ਦਾ ਕੰਮ ਗਿਆਰ੍ਹਵੀਂ ਸਦੀ ਦੇ ਸ਼ੁਰੂ ਤੋਂ ਲੈ ਕੇ ਲਗਾਗ ਸਤਾਰ੍ਹਵੀਂ ਸਦੀ ਦੇ ਆਰੰਭ ਤਕ ਪੱਛਮੀ ਭਾਰਤੀ ਕਲਾ ਦੀ ਸ਼ੈਲੀ ਨੇ ਕੀਤਾ। ਇਸ ਸ਼ੈਲੀ ਦੇ ਬਹੁਤੇ ਚਿਤਰ ਗੁਜਰਾਤ ਦੇ ਹਨ, ਪਰ ਇਸ ਵਿਚ ਕੋਈ ਸੰਦੇਹ ਨਹੀਂ ਕਿ ਚਿਤਰਕਾਰੀ ਦੀ ਇਹ ਸ਼ੈਲੀ ਰਾਜਸਥਾਨ ਵਿਚ ਵੀ ਪ੍ਰਚਲਤ ਸੀ।

ਇਸ ਸ਼ੈਲੀ ਦੀ ਇਕ ਪ੍ਰਮੁਖ ਵਿਸ਼ੇਸਤਾ ਇਸ ਦਾ ਰੂੜੀਵਾਦ ਹੈ। ਲਗਪਗ ਪੰਜ ਸੌ ਸਾਲ ਦੇ ਲੰਮੇ ਸਮੇਂ ਤਕ ਇਸ ਸ਼ੈਲੀ ਦੀਆਂ ਕੁਝ ਵਿਸ਼ੇਸ਼ਤਾਈਆਂ ਜਿਉਂ ਦੀਆਂ ਤਿਉਂ ਬਣੀਆਂ ਰਹੀਆਂ। ਮਨੁੱਖੀ ਸਰੀਰ ਦੀ ਡੀਲਡੌਲ ਦਾ ਚਿਤਰਨ ਪ੍ਰਾਚੀਨ ਚਿਤਰਾਂ ਵਿਚ ਚਿਤਰੇ ਡੀਲਡੌਲ ਨਾਲ ਹੀ ਮਿਲਦਾ ਹੈ, ਪਰ ਇਸ ਦੇ ਚਿਤਰਨ ਦੇ ਢੰਗ ਵਿਚ ਫ਼ਰਕ ਪੈ ਗਿਆ ਹੈ। ਪੁਰਸ਼ਾਂ ਨੂੰ ਪਤਲੀਆਂ ਕਮਰਾਂ ਤੇ ਚੌੜੀਆਂ ਛਾਤੀਆਂ ਵਾਲੇ ਇਕਹਿਰੇ ਸ਼ਰੀਰ ਵਾਲੇ ਵਿਅੱਕਤੀਆਂ ਦੇ ਰੂਪ ਵਿਚ ਚਿਤਰਿਆ ਗਿਆ ਹੈ। ਨਾਰੀ ਚਿੱਤਰਾਂ ਵਿਚ ਚਿਤੜ ਬਹੁਤ ਭਾਰੇ ਅਤੇ ਛਾਤੀਆਂ ਗੋਲਾਕਾਰ ਚਿੱਤਰੀਆਂ ਗਈਆਂ ਹਨ, ਜਿਨ੍ਹਾਂ ਨੂੰ ਕਾਮ ਵਾਸ਼ਨਾ ਭੜਕਾਉ ਹੀ ਤਾਂ ਕਿਹਾ ਜਾ ਸਕਦਾ ਹੈ। ਚਿਹਰਿਆਂ ਦਾ ਚਿਤਰਨ ਆਮ ਤੌਰ ਤੇ ਇਕ ਰੁਖੀ ਹੈ। ਇਨ੍ਹਾਂ ਚਿਹਰਿਆਂ ਦੇ ਚਿਤਰਨ ਦੀਆਂ ਵਿਸ਼ੇਸ਼ਤਾਈਆਂ ਇਹ ਹਨ ਕਿ ਇਨ੍ਹਾ ਦਾ ਨੱਕ ਬਹੁਤ ਲੰਮਾ ਤੇ ਤਿੱਖਾ ਹੈ, ਠੋਡੀ ਛੋਟੀ ਤੇ ਨੁਕੀਲੀ ਹੁੰਦੀ ਹੈ ਤੇ ਅੱਖਾ ਆਪਸ ਵਿਚ ਨੇੜੇ ਨੇੜੇ ਚਿਤਰੀਆਂ ਹੁੰਦੀਆਂ ਹਨ। ਇਹ ਚਿਤਰ ਕੋਈ ਬਹੁਤੇ ਆਕਰਸ਼ਕ ਨਹੀਂ, ਕਿਉਂਕਿ ਇਨ੍ਹਾਂ ਵਿਚ ਲਚਕ ਦੀ ਕਮੀ ਵਿਖਾਈ ਦਿੰਦੀ ਹੈ ਤੇ ਇਨ੍ਹਾਂ ਦੀ ਚਾਲ ਆਦਿ ਕਠਪੁਤਲੀਆਂ ਵਰਗੀ ਹੀ ਵਿਖਾਈ ਦਿੰਦੀ ਹੈ। ਪ੍ਰਾਕ੍ਰਿਤੀ ਦਾ ਚਿਤਰਣ ਸਜਾਵਟ ਲਈ ਹੀ ਹੈ। ਪਸ਼ੂ ਅਤੇ ਪੰਛੀ ਖਿਲਾਉਣੇ ਵਿਖਾਈ ਦਿੰਦੇ ਹਨ। ਸਮੁੱਚੇ ਰੂਪ ਵਿਚ ਇਉਂ ਕਿਹਾ ਜਾ ਸਕਦਾ ਹੈ ਕਿ ਇਨ੍ਹਾਂ ਚਿੱਤਰਾਂ ਵਿਚ ਪ੍ਰਾਚੀਨ ਤੇਜ਼ ਦੀ ਵੀ ਕਮੀ ਹੈ ਤੇ ਅਧਿਆਤਮਕ ਸ਼ਕਤੀ ਦੀ ਵੀ। ਇਨ੍ਹਾਂ ਚਿੱਤਰਾਂ ਵਿਚ ਚਿਤਰੇ ਰੂਪਾਂ ਦੇ ਕੋਈ ਅੰਤਰੀਵ ਅਰਥ ਨਹੀਂ, ਇਸ ਲਈ ਇਨ੍ਹਾਂ ਦਾ ਆਪਣਾ ਕੋਈ ਮਹੱਤਵ ਨਹੀਂ।

## ਪ੍ਰਾਰੰਭਿਕ ਰਾਜਸਥਾਨੀ ਸ਼ੈਲੀ

ਖ਼ੁਸ਼ਕਿਸਮਤੀ ਦੀ ਗੱਲ ਹੈ ਕਿ ਮੁਗਲਾਂ ਦੇ ਆਉਣ ਨਾਲ ਮੁਗਲ ਦਰਬਾਰ ਵਿਚ ਵਿਕਸਿਤ ਹੋਈ ਮੁਗ਼ਲ ਚਿੱਤਰਕਾਰੀ ਦੀ ਸ਼ੈਲੀ ਦੇ ਪ੍ਰਭਾਵ ਹੇਠ ਇਸ ਪਰੰਪਰਾਵਾਦੀ ਚਿੱਤਰਕਲਾ ਨੇ ਪ੍ਰਾਕ੍ਰਿਤਿਕ ਕਲਾ ਦਾ ਰੂਪ ਧਾਰਨ ਕਰ ਲਿਆ। ਮੁਗ਼ਲ ਸ਼ਹਿਨਸ਼ਾਹ, ਵਿਸ਼ੇਸ਼

ਰੂਪ ਵਿਚ ਅਕਬਰ, ਜਹਾਂਗੀਰ ਅਤੇ ਸ਼ਾਹਜਹਾਨ ਚਿਤਰਕਲਾ ਵਿਚ ਰੁਚੀ ਰਖਦੇ ਸਨ। ਇਹ ਹੀ ਕਾਰਣ ਹੈ ਕਿ ਆਗਰੇ ਅਤੇ ਦਿੱਲੀ ਦੇ ਦਰਬਾਰ ਦੇ ਪੁਰ-ਰੌਣਕ ਜੀਵਨ ਦੀਆਂ ਭਿੰਨ ਭਿੰਨ ਘਟਨਾਵਾਂ ਨੂੰ ਵਰਣਨ ਕਰਨ ਵਾਲੇ ਲਘੂ-ਚਿੱਤਰਾਂ ਦਾ ਇਕ ਮਹਾਨ ਸੰਗ੍ਰਹਿ ਹੋਂਦ ਵਿਚ ਆ ਗਿਆ ਹੈ। ਮੁਗਲ ਸ਼ੈਲੀ ਨੇ ਆਪਣੀ ਧਾਂਕ ਜਮਾ ਲਈ ਹੋਈ ਸੀ। "ਅਜੰਤਾ ਵਿਚ ਸਾਨੂੰ ਇਕ ਪੂਰਣ ਵਿਕਸਿਤ ਕਲਾ ਮਿਲਦੀ ਹੈ, ਉਸੇ ਤਰ੍ਹਾਂ ਹੀ ਸੋਲ੍ਹਵੀਂ ਸਦੀ ਦੇ ਮਧ ਵਿਚ ਭਾਰਤੀ ਚਿਤਰਕਲਾ ਸਾਨੂੰ ਸ਼ਿਗਾਰ ਨਾਲ ਲੱਦੀ ਹੋਈ, ਚਮਕੀਲੇ ਰੰਗਾਂ ਦੀ ਭੜਕੀਲੀ ਆਭਾ ਨਾਲ ਸਾਡੇ ਸਾਹਮਣੇ ਆਉਂਦੀ ਹੈ।"[2] ਸਿਰਜਨਾਤਮਕ ਸਰਗਰਮੀ ਦਾ ਇਹ ਫੁਟਾਲਾ ਉਸੇ ਸਮੇਂ ਵਾਪਰਿਆ ਸੀ, ਜਦ ਸੰਗੀਤ ਦਾ ਵੀ ਪੁਨਰ ਉਥਾਨ ਹੋ ਰਿਹਾ ਸੀ, ਭਗਤੀ ਲਹਿਰ ਫੈਲ ਰਹੀ ਸੀ ਅਤੇ ਸਥਾਨਿਕ ਭਾਸ਼ਾਵਾਂ ਦਾ ਸਾਹਿਤ ਵੀ ਵਿਕਾਸ ਕਰ ਰਿਹਾ ਸੀ। ਚਿਤਰਕਲਾ ਦੀ ਪ੍ਰਾਰੰਭਿਕ ਰਾਜਸਥਾਨੀ ਸ਼ੈਲੀ ਮੁਖ ਰੂਪ ਵਿਚ ਇਕ ਵਰਣਨਾਤਮਕ ਕਲਾ ਹੈ, ਇਸ ਵਿਚ ਜਾਂ ਤਾਂ ਰਾਮਾਇਨ,ਮਹਾਭਾਰਤ ਅਤੇ ਪੁਰਾਣਾਂ ਦੇ ਵਿਸ਼ਿਆ ਦਾ ਵਰਣਨ ਹੈ,ਜਾਂ ਫਿਰ ਲੋਕਾਂ ਦੇ ਸਾਧਾਰਣ ਜੀਵਨ ਦਾ। ਇਉਂ ਜਾਪਦਾ ਹੈ ਕਿ ਜੀਵਨ ਕਵਿਤਾ ਦੇ ਪ੍ਰਗਟਾਉ ਵਿਚ ਚਿਤਰਕਾਰ ਆਪਣੇ ਕਲਾ-ਮਾਧਿਅਮ ਦੁਆਰਾ ਕਵੀ ਤੋਂ ਵੀ ਅਗੇ ਨਿਕਲ ਜਾਣ ਦੇ ਜਤਨ ਕਰ ਰਿਹਾ ਸੀ। ਚਿਤਕਲਾ ਦੀ ਇਸ ਸ਼ੈਲੀ ਦੀਆਂ ਕੁਝ ਆਪਣੀਆਂ ਨਿਜੀ ਵਿਸ਼ੇਸ਼ਤਾਈਆਂ ਹਨ। ਚਿਹਰਿਆਂ ਦਾ ਚਿਤਰਨ ਇਕ ਰੁਖੀ ਹੈ, ਦ੍ਰਿਸ਼ਟ ਪ੍ਰਾਕ੍ਰਿਤਕ ਜਾਂ ਸਿਲਪ ਕਲਾ, ਨਾਲ ਸੰਬੰਧਿਤ ਹੈ, ਰੇਖਾਵਾਂ ਓਜਪੂਰਣ ਅਤੇ ਪ੍ਰਵਾਹਮਈ ਹਨ। ਮਾਨਵ ਆਕ੍ਰਿਤੀਆਂ ਵਿਚ ਉਤਸਾਹ ਅਤੇ ਸਫ਼ਰਤੀ ਵਿਖਾਈ ਦਿੰਦੀ ਹੈ ਅਤੇ ਚਮਕੀਲੇ ਰੰਗਾਂ ਦਾ ਬਹੁਤ ਪ੍ਰਭਾਵ ਪੂਰਣ ਉਪਯੋਗ ਹੈ। ਕਿਧਰੇ ਕਿਧਰੇ ਇਨ੍ਹਾ ਚਿੱਤਰਾਂ ਵਿਚ ਤਕਨੀਕ ਦੀਆਂ ਤਰੁਟੀਆਂ ਵੀ ਵਿਖਾਈ ਦਿੰਦੀਆਂ ਹਨ। ਸਮੁੱਚੇ ਰੂਪ ਵਿਚ ਇਸ ਕਲਾ ਵਿਚ ਸਰਲਤਾ ਤੇ ਭਾਵਕਤਾ ਮਿਲਦੀ ਹੈ ਤੇ ਬੜੇ ਸਿੱਧੇ ਸਾਦੇ ਢੰਗ ਨਾਲ ਹੀ ਦਰਸ਼ਕ ਨੂੰ ਟੁੰਬਣ ਲਗ ਪੈਂਦੀ ਹੈ। ਚਿਤਰਕਲਾ ਦੀ ਇਸ ਪ੍ਰਾਰੰਭਿਕ ਰਾਜਸਥਾਨੀ ਸ਼ੈਲੀ ਦੀ ਇਕ ਸਭ ਤੋਂ ਵੱਡੀ ਖ਼ੂਬੀ ਇਹ ਹੈ ਕਿ ਇਸ ਉਤੇ ਮੁਗ਼ਲ ਸ਼ੈਲੀ ਦੇ ਪ੍ਰਭਾਵ ਦੇ ਲਗਾਤਾਰ ਪੈਂਦੇ ਰਹਿਣ ਦੇ ਬਾਵਜੂਦ ਇਸ ਵਿਚ ਆਦਰਸ਼ਵਾਦੀ ਅਤੇ ਕਲਪਨਾਵਾਦੀ ਲੱਛਣ ਕਾਇਮ ਰਹੇ ਤੇ ਮੁਗਲ ਕਲਾ ਦੇ ਯਥਾਰਥਵਾਦ ਅਤੇ ਪ੍ਰਾਕ੍ਰਿਤੀਵਾਦ ਦਾ ਇਸ ਉਤੇ ਸਤਾਰ੍ਹਵੀਂ ਸਦੀ ਦੇ ਅਖ਼ੀਰ ਤਕ ਵੀ, ਵਿਸ਼ੇਸ਼ ਕਰ ਕੇ ਦੂਰ ਦੇ ਇਲਾਕਿਆਂ ਵਿਚ, ਕੋਈ ਖ਼ਾਸ ਅਸਰ ਨਹੀਂ ਸੀ ਪਿਆ। ਐਨ. ਸੀ. ਮਹਿਤਾ ਦੇ ਸੰਗ੍ਰਹਿ ਦੀ 'ਗੀਤ-ਗੋਬਿੰਦ' ਮਾਲਾ ਦੇ ਚਿੱਤਰ (ਸੰਨ 1690 ਈਸਵੀ) ਪ੍ਰਾਰੰਭਿਕ ਰਾਜਸਥਾਨੀ ਸ਼ੈਲੀ ਦੇ ਬਹੁਤ ਵਧੀਆ ਨਮੂਨੇ ਹਨ। ਇਨ੍ਹਾਂ ਚਿੱਤਰਾਂ ਵਿਚ ਪ੍ਰਾਕ੍ਰਿਤਿਕ ਦ੍ਰਿਸ਼ਟੀ ਤੋਂ ਨਾਚ ਅਤੇ ਸੰਗੀਤ ਦੇ ਪ੍ਰਸੰਗ ਅੰਕਿਤ ਹਨ ਤੇ ਚਿੱਤਰ ਦੇ ਸਾਰੇ ਦੇ

ਸਾਰੇ ਵਾਤਾਵਰਣ ਉਤੇ ਇਸ ਨਾਚ ਦੀ ਲੈਅ ਅਤੇ ਤਾਲ ਦਾ ਜਾਦੂ ਛਾਇਆ ਹੁੰਦਾ ਹੈ।

## ਪਿਛਲੇਰੀ ਰਾਜਸਥਾਨੀ ਸ਼ੈਲੀ

ਆਮੇਰ, ਜੋਧਪੁਰ ਅਤੇ ਬੀਕਾਨੇਰ ਦੇ ਮਹਾਰਾਜੇ ਮੁਗ਼ਲ ਬਾਦਸ਼ਾਹਾਂ ਦੇ ਸਾਮੰਤ ਅਤੇ ਉਨ੍ਹਾਂ ਦੇ ਉੱਚ ਅਧਿਕਾਰੀ ਸਨ, ਇਸ ਲਈ ਇਨ੍ਹਾਂ ਰਾਜਪੂਤੀ ਰ ਜਧਾਨੀਆਂ ਵਿਚ ਮੁਗ਼ਲ ਪ੍ਰਭਾਵ ਮੁਕਾਬਲਤਨ ਬਹੁਤ ਜ਼ਿਆਦਾ ਸੀ। ਇਸ ਦਾ ਨਤੀਜਾ ਇਹ ਹੋਇਆ ਕਿ ਚਿਤਰਕਲਾ ਦੀ ਇਕ ਨਵੀਂ ਮਿਲੀ ਜੁਲੀ ਰਾਜਪੂਤ-ਮੁਗ਼ਲ ਸ਼ੈਲੀ (ਨਿਖਰੀ ਹੋਈ ਤੇ ਯਥਾਰਥਵਾਦੀ ਸ਼ੈਲੀ) ਹੋਂਦ ਵਿਚ ਆ ਗਈ ਜੋ ਔਰੰਗਜ਼ੇਬ ਦੀ ਹਕੂਮਤ ਦੇ ਆਖ਼ਰੀ ਸਾਲਾਂ ਵਿਚ ਆਪਣੀ ਚਰਮ ਸੀਮਾ ਤੇ ਪੁਜ ਗਈ ਸੀ। ਇਸ ਵਿਚ ਰਾਜਪੂਤ ਸ਼ੈਲੀ ਮੁਗ਼ਲ ਸ਼ੈਲੀ ਵਿਚ ਹੀ ਲੀਣ ਹੋ ਗਈ ਸੀ ਤੇ ਇਨ੍ਹਾਂ ਦੋਨਾਂ ਵਿਚਲੀਆਂ ਸਭ ਭਿੰਨਤਾਵਾਂ ਖ਼ਤਮ ਹੋ ਗਈਆਂ ਸਨ। ਪਰ ਮੁਗ਼ਲ ਹਕੂਮਤ ਦੇ ਪਤਨ ਦੇ ਨਾਲ ਹੀ ਫਿਰ ਪਰਿਵਰਤਨ ਵਾਪਰਣ ਲਗ ਪਿਆ ਤੇ ਮੁਗ਼ਲਾਂ ਦੀ ਰਾਜਨੀਤਿਕ ਸੱਤਾ ਦੇ ਪ੍ਰਭਾਵੀ ਹੋਣ ਸਮੇਂ ਰਾਜਸਥਾਨ ਦੀ ਸਥਾਨਿਕ ਸ਼ੈਲੀ ਜੋ ਦੱਬ ਚੁਕੀ ਸੀ, ਉਸ ਦਾ ਵਿਅਕਤਿਤਵ ਫਿਰ ਉਭਰਨ ਲਗ ਪਿਆ। ਨਵੀਂ ਚਿੱਤਰ ਸ਼ੈਲੀ ਦਾ ਟੈਕਨੀਕ ਤਾਂ ਬੇਸ਼ਕ ਮੁਗਲ ਟੈਕਨੀਕ ਹੀ ਸੀ, ਪਰ ਇਸ ਦੇ ਆਦਰਸ਼ ਸਪੱਸ਼ਟ ਹੀ ਹਿੰਦੂ ਆਦਰਸ਼ ਸਨ। ਇਸ ਨਵੀਂ ਸ਼ੈਲੀ ਦਾ ਵਿਕਾਸ ਕਰਨ ਵਿਚ ਅਗਵਾਈ ਮੇਵਾੜ ਨੇ ਕੀਤੀ ਸੀ, ਤੇ ਜੈਪੁਰ ਅਤੇ ਮਾਰਵਾੜ ਨੇ ਵੀ ਇਸ ਨੂੰ ਬਾਅਦ ਵਿਚ ਅਪਣਾ ਲਿਆ ਸੀ। ਅਠਾਰ੍ਹਵੀਂ ਸਦੀ ਦੇ ਮੱਧ ਦੇ ਜੈਪੁਰ ਦੇ ਚਿੱਤਰਾਂ ਵਿਚ ਸਾਨੂੰ ਇਕ ਸਮਰਿੱਧ ਅਤੇ ਓਜਪੂਰਣ ਕਲਾ ਵਿਖਾਈ ਦਿੰਦੀ ਹੈ, ਜੋ ਵਾਸਨਾਤਮਕ ਅਤੇ ਸੰਗੀਤਮਈ ਲੈਅ ਤੇ ਨਾਲ ਨਾਲ ਭਰਪੂਰ ਹੈ ਤੇ ਜਿਸ ਦੀਆਂ ਰੇਖਾਵਾਂ ਇਕ ਨਿਸਚਿਤ ਦਿਸ਼ਾ ਵਲ ਨੂੰ ਵਗਦੀਆਂ ਹਨ। ਇਨ੍ਹਾਂ ਚਿੱਤਰਾਂ ਦਾ ਪ੍ਰਭਾਵ ਬੜਾ ਪ੍ਰਸੰਸਾਤਮਕ ਅਤੇ ਗੂੰਜਵਾਂ ਹੁੰਦਾ ਹੈ। ਮਾਰਵਾੜ ਦੇ ਚਿਤਰਾਂ ਵਿਚ ਵੀ ਇਹ ਹੀ ਪਰਿਵਰਤਨ ਵਿਖਾਈ ਦਿੰਦੇ ਹਨ। ਦਰਅਸਲ ਇਸ ਸਮੇਂ ਦੀ ਮਾਰਵਾੜੀ ਕਲਾ ਵਿਚ ਵਧੀਕ ਪ੍ਰਵਾਹ ਤੇ ਸੰਗੀਤਾਤਮਕਤਾ ਮਿਲਦੀ ਹੈ, ਪ੍ਰਾਕ੍ਰਿਤੀ ਦਾ ਚਿਤਰਣ ਆਲੰਕਾਰਿਕ ਹੈ ਤੇ ਰੰਗ ਚਟਕੀਲੇ, ਰੇਖਾਵਾਂ ਜ਼ੋਰਦਾਰ ਅਤੇ ਗਤੀ ਤੀਬਰ ਹੈ। ਰਾਜਸਥਾਨੀ ਸ਼ੈਲੀ ਦੇ ਸਭ ਚਿਤਰਾਂ ਵਿਚ ਗਤੀ ਸੰਬੰਧੀ ਉਹ ਪ੍ਰੇਮ ਵੇਖਣ ਨੂੰ ਮਿਲਦਾ ਹੈ ਜੋ ਅਕਬਰ ਕਾਲ ਦੀ ਚਿਤਰ ਕਾਰੀ ਦੇ ਬਾਅਦ ਲੋਪ ਹੋ ਗਿਆ ਸੀ। ਬੂੰਦੀ ਸ਼ੈਲੀ ਵਿਚ ਤਾਂ ਵਿਸ਼ੇਸ਼ ਰੂਪ ਵਿਚ ਸਜੀਵ ਅਤੇ ਗਤੀਸ਼ੀਲ ਰੇਖਾਵਾਂ ਦੀ ਪ੍ਰਧਾਨਤਾ ਮਿਲਦੀ ਹੈ। ਕਿਸ਼ਨਗੜ੍ਹ ਦੀ ਛੋਟੀ ਜਿਹੀ ਰਿਆਸਤ ਨੇ ਆਪਣੀ ਅਲਗ ਹੀ ਪਰੰਪਰਾ ਕਾਇਮ

ਕੀਤੀ ਜਿਸ ਵਿਚ ਉੱਚ ਕੋਟੀ ਦੀ ਤੇ ਸੂਖਮ ਗੀਤਾਤਮਕਤਾ ਮਿਲਦੀ ਹੈ। ਇਸ ਦੀ ਉਤੇਜਨਾਪੂਰਣ ਅਤੇ ਰਸਾਤਮਕ ਕਲਾ ਵਿਚ ਰੇਖਾਵਾਂ ਦੀ ਤਰੰਗ ਦੇ ਨਾਲ ਨਾਲ ਸ਼ੈਲੀ ਦਾ ਅਤਿ ਅਧਿਕ ਰੂੜ੍ਹੀ ਪ੍ਰੇਮ ਹੈ, ਜੋ ਮੱਧ-ਕਾਲੀਨ ਸ਼ਿੰਗਾਰਿਕਤਾ ਦੇ ਰੰਗ ਵਿਚ ਡੁੱਬਾ ਹੋਇਆ ਅਤੇ ਬਹੁਤ ਹੀ ਪ੍ਰਭਾਵਸ਼ਾਲੀ ਹੈ।

ਰਾਜਸਥਾਨੀ ਸ਼ੈਲੀ ਅਠਾਰ੍ਹਵੀਂ ਸਦੀ ਦੇ ਦੂਜੇ ਅੱਧ ਵਿਚ ਆਪਣੇ ਸ਼ਿਖਰ ਤੇ ਪੁਜ ਚੁਕੀ ਸੀ। ਦਰਅਸਲ ਇਸ ਨੇ ਉਸ ਵੇਲੇ ਰਾਸ਼ਟਰੀ ਸ਼ੈਲੀ ਦਾ ਰੂਪ ਗ੍ਰਹਿਣ ਕਰ ਲਿਆ ਸੀ। ਦੇਸ਼ ਦੇ ਹਰ ਭਾਗ ਵਿਚ ਰਾਜਸਥਾਨੀ ਚਿਤਰਕਲਾ ਦੇ ਕੇਂਦਰ ਮਿਲਦੇ ਸਨ। "ਇਸ ਨੇ ਮੁਗਲ ਸੈਲੀ ਨੂੰ ਆਪਣੇ ਅੰਦਰ ਸਮੇਂ ਲਿਆ ਸੀ, ਇਹ ਬੁੰਧੇਲਖੰਡ ਵਿਚ ਵਧ ਫੁੱਲ ਰਹੀ ਸੀ ਅਤੇ ਇਸ ਨੇ ਪੰਜਾਬ ਦੀਆਂ ਪਹਾੜੀ ਰਿਆਸਤਾਂ ਵਿਚ ਬਾਸੋਲੀ ਅਤੇ ਕਾਂਗੜਾ ਸ਼ੈਲੀਆਂ ਦੇ ਵਿਕਾਸ ਵਿਚ ਵੀ ਇਕ ਮਹੱਤਵਪੂਰਣ ਰੋਲ ਅਦਾ ਕੀਤਾ ਸੀ। ਦੱਖਣ ਵਿਚ ਰਾਜਸਥਾਨੀ ਸ਼ੈਲੀ, ਅਠਾਰ੍ਹਵੀਂ ਸਦੀ ਦੇ ਆਖ਼ਰੀ ਸਾਲਾਂ ਵਿਚ ਮਹਾਰਾਸ਼ਟਰ ਤਕ ਜਾ ਪੁਜੀ ਤੇ ਉਥੋਂ ਹੀ ਇਹ ਮੈਸੂਰ, ਤੰਜੋਰ ਅਤੇ ਧੁਰ-ਦੱਖਣ ਦੇ ਰਾਮੇਸ਼ਵਰਮ ਤਕ ਫੈਲ ਗਈ ਸੀ।"[3] ਪਰ ਉਨ੍ਹੀਵੀਂ ਸਦੀ ਵਿਚ ਫਿਰ ਰਾਜਸਥਾਨੀ ਸੈਲੀ ਵਿਚ ਇਕ ਬਹੁਤ ਵੱਡਾ ਪਰਿਵਰਤਨ ਆ ਗਿਆ, ਕਿਉਂਕਿ ਉਦੋਂ ਇਹ ਸ਼ੈਲੀ ਭ੍ਰਸ਼ਟ ਹੋ ਕੇ ਇਕ ਸਤਈ ਓਪਰੀ ਕਲਾ ਮਾਤ੍ਰ ਹੀ ਰਹਿ ਗਈ ਸੀ, ਬੜੀ ਸਥੂਲ ਅਤੇ ਭੱਦੀ ਜਿਹੀ ਹੋ ਗਈ ਸੀ, ਜਿਸ ਵਿਚ ਨਾ ਤਾਂ ਰੇਖਾਵਾਂ ਦਾ ਓਜ ਹੀ ਰਹਿ ਗਿਆ ਸੀ ਅਤੇ ਨਾ ਹੀ ਰੰਗਾਂ ਦਾ ਸੁਮੇਲ। ਹੁਣ ਰਾਜਸਥਾਨੀ ਕਲਾ ਦਾ ਗੌਰਵ ਖ਼ਤਮ ਹੋ ਚੁਕਾ ਸੀ।

## ਉਸਾਰੀ ਕਲਾ

ਰਾਜਸਥਾਨ ਕੇਵਲ ਆਪਣੇ ਚਿੱਤਰਾਂ ਕਰ ਕੇ ਹੀ ਨਹੀਂ, ਸਗੋਂ ਮੰਦਿਰਾਂ ਅਤੇ ਮਹੱਲਾਂ ਕਾਰਨ ਵੀ ਬਹੁਤ ਪ੍ਰਸਿੱਧ ਹੈ। ਅੱਠਵੀਂ ਅਤੇ ਯਾਰ੍ਹਵੀਂ ਸਦੀ ਦੇ ਦਰਮਿਆਨ ਰਾਜਸਥਾਨ ਵਿਚ ਕਈ ਬੜੇ ਬੜੇ ਸੁੰਦਰ ਮੰਦਿਰ ਉਸਾਰੇ ਗਏ ਸਨ, ਜਿਵੇਂ ਕਿ ਓਸਿਆਨ (ਜੋਧਪੁਰ ਦੇ ਨੇੜੇ) ਬਾਰੋਲੀ (ਕੋਟਾ ਦੇ ਨੇੜੇ) ਅਤੇ ਜਗਤ (ਉਦੇਪੁਰ ਦੇ ਨੇੜੇ) ਦੇ ਮੰਦਿਰ। ਇਨ੍ਹਾਂ ਮੰਦਿਰਾਂ ਦੀਆਂ ਮੂਰਤੀਆਂ ਵਿਚ ਓਜ ਅਤੇ ਸਰੀਰਕ ਹਾਵ-ਭਾਵ ਉੱਚ ਕੋਟੀ ਦੇ ਹਨ। ਜਗਤ ਵਿਚਲਾ ਅੰਬਿਕਾ ਜੀ ਦਾ ਮੰਦਿਰ ਆਪਣੀ ਕਿਸਮ ਦਾ ਇਕ ਅਨੂਠਾ ਮੰਦਿਰ ਹੈ।

ਰਾਜਸਥਾਨ ਦੇ ਕੁਝ ਕੁ ਬਹੁਤ ਹੀ ਸੁੰਦਰ ਮੰਦਿਰਾਂ ਦਾ ਨਿਰਮਾਨ ਸੋਲੰਕੀਕਾਲ (ਦਸਵੀਂ ਤੋਂ ਚੌਧਵੀਂ ਸਦੀ ਤਕ) ਵਿਚ ਹੋਇਆ ਸੀ। ਗੁਜਰਾਤ ਦੇ ਸੋਲੰਕੀ ਰਾਜਿਆਂ ਨੇ ਆਪਣੀ ਹਕੂਮਤ ਰਾਜਸਥਾਨ ਦੇ ਕੁਝ ਇਲਾਕੇ ਤਕ ਵਧਾ ਲਈ ਸੀ ਤੇ ਉਹ

ਵਿੱਦਿਆ ਅਤੇ ਕਲਾ ਦੀ ਬਹੁਤ ਸਰਪਰਸਤੀ ਕਰਦੇ ਸਨ। ਧੂਮਲੀ ਅਤੇ ਸਿਜਕਪੁਰ ਦੇ ਨੌਲਖਾ ਮੰਦਿਰ ਮੋਢੇਰਾ (ਗੁਜਰਾਤ) ਦਾ ਸੂਰਜ ਮੰਦਿਰ, ਆਬੂ ਪ੍ਰਬਤ ਦਾ ਵਿਮਲ ਮੰਦਿਰ, ਤੇ ਮੇਵਾੜ ਦੇ ਕਿਰਾੜ ਮੰਦਿਰ ਇਸ ਕਾਲ ਦੇ ਪ੍ਰਸਿੱਧ ਮੰਦਿਰ ਹਨ। ਵਿਮਲ ਮੰਦਿਰ ਪੂਰੇ ਦਾ ਪੂਰਾ ਸਫ਼ੈਦ ਸੰਗਮਰਮਰ ਦਾ ਬਣਿਆ ਹੋਇਆ ਹੈ। ਇਹ ਮੰਦਿਰ ਆਪਣੀ ਮੂਰਤੀਆਂ ਦੀ ਬਾਰੀਕ ਨੱਕਾਸ਼ੀ ਅਤੇ ਸਜਾਵਟ ਲਈ ਬਹੁਤ ਹੀ ਪ੍ਰਸਿੱਧ ਹੈ। ਇਸ ਦੇ ਗੁੰਬਦ ਦੀ ਛੱਤ ਦੀਆਂ ਸੰਗਮਰਮਰ ਦੀਆਂ ਨੱਕਾਸ਼ੀ ਕੀਤੀਆਂ ਲਟਕਨਾਂ ਅਤੇ ਹੋਰ ਸਜਾਵਟੀ ਕੰਮ ਬਹੁਤ ਹੀ ਉੱਤਮ ਹਨ। ਆਬੂ ਪਬਤ ਦਾ ਤੇਜ਼ਪਾਲ ਮੰਦਿਰ (ਸੰਨ 1231) ਵਿਮਲ ਮੰਦਿਰ ਤੋਂ ਦੋ ਸੌ ਸਾਲ ਬਾਅਦ ਵਿਚ ਬਣਾਇਆ ਗਿਆ ਸੀ, ਪਰ ਉਹ ਤਾਜ਼ਗੀ ਅਤੇ ਮੌਲਿਕਤਾ ਵਿਚ ਮੰਦਿਰ ਦਾ ਮੁਕਾਬਲਾ ਨਹੀਂ ਕਰ ਸਕਦਾ। ਚਿਤੌੜਗੜ੍ਹ ਵਿਚ ਇਕ ਜੈਨ ਮੰਦਿਰ ਦੇ ਸਾਹਮਣੇ ਉਸਾਰਿਆ ਗਿਆ ਕੀਰਤੀ ਸਤੰਭ ਸੋਲੰਕੀ ਸਮੇਂ ਦੀ ਅਲੌਕਿਕ ਉਸਾਰੀ ਕਲਾ ਦੀ ਇਕ ਬਹੁਤ ਸੋਹਣਾ ਦ੍ਰਿਸ਼ਟਾਂਤ ਹੈ। ਇਹ ਖੰਭਾ ਇਕ ਚਕੋਰ ਚਬੂਤਰੇ ਤੇ ਖੜਾ ਹੈ ਤੇ ਇਸ ਦੀਆਂ ਚਵ੍ਹਾਂ ਮੰਜ਼ਲਾਂ ਦੀ ਕੁੱਲ ਉੱਚਾਈ 24 ਮੀਟਰ ਹੈ।

## ਪਠਾਨ ਰਾਜਸਥਾਨੀ ਕਲਾ ਪਰੰਪਰਾ

ਪੰਦਰ੍ਹਵੀਂ ਸਦੀ ਦੇ ਸ਼ੁਰੂ ਤਕ ਰਾਜਸਥਾਨੀ ਕਲਾ ਮਧਕਾਲੀਨ ਹਿੰਦੂ ਪਰੰਪਰਾ ਦੀਆਂ ਕਈ ਸ਼ਾਖਾਵਾਂ ਵਿਚੋਂ ਇਕ ਸ਼ਾਖਾ ਮਾਤ੍ਰ ਹੀ ਸੀ। ਪਰ ਪੰਦਰ੍ਹਵੀਂ ਸਦੀ ਅਤੇ ਸੋਲ੍ਹਵੀਂ ਸਦੀ ਦੇ ਆਰੰਭ ਵਿਚ ਰਾਜਸਥਾਨੀ ਕਲਾ ਉਤੇ ਮਾਲਵੇ ਦੇ ਪਿਛਲੇਰੇ ਪਠਾਨ ਕਾਲ ਦੀ ਕਲਾ ਦਾ ਬਹੁਤ ਪ੍ਰਭਾਵ ਪਿਆ ਅਤੇ ਸਤਾਰ੍ਹੀਂ ਸਦੀ ਦੇ ਬਹੁਤ ਸਾਰੇ ਸਮੇਂ ਵਿਚ ਤੇ ਅਠਾਰ੍ਹਵੀਂ ਸਦੀ ਦੇ ਪਹਿਲੇ ਚੌਥਾਈ ਭਾਗ ਵਿਚ ਇਸ ਤੇ ਮੁਗ਼ਲ ਦਰਬਾਰ ਦੀ ਕਲਾ ਦਾ ਵੀ ਬਹੁਤ ਪ੍ਰਭਾਵ ਰਿਹਾ। ਇਹ ਸਮਾਂ ਆਤਮਸ਼ਾਂਤੀਕਰਣ ਦਾ ਸਮਾਂ ਕਿਹਾ ਜਾ ਸਕਦਾ ਹੈ, ਜਿਸ ਦੌਰਾਨ ਪ੍ਰਚੰਡ ਰਾਸ਼ਟਰੀ ਸੰਸਕਿਤੀ ਦਾ ਵੀ ਵਿਕਾਸ ਹੋਇਆ ਸੀ।

ਮਾਲਵੇ ਦੇ ਸੁਲਤਾਨਾਂ ਨੇ ਪਠਾਨੀ ਕਲਾ ਦੀ ਇਕ ਬਹੁਤ ਹੀ ਸੁੰਦਰ ਸ਼ੈਲੀ ਦਾ ਵਿਕਾਸ ਕੀਤਾ ਤੇ ਇਸ ਸ਼ੈਲੀ ਦੇ ਮਾਂਡੂ ਅਤੇ ਚਾਂਦੇਰੀ ਦੇ ਕੇਂਦਰਾਂ ਵਿਚ ਇਸ ਪਰੰਪਰਾ ਦਾ ਰਾਜਸਥਾਨ ਅਤੇ ਬੁੰਦੇਲਖੰਡ ਤਕ ਵਿਸਤਾਰ ਹੋ ਗਿਆ। ਰਾਣਾ ਕੁੰਭ ਨੂੰ ਸੰਨ 1454 ਵਿਚ ਸੁਲਤਾਨ ਮਹਿਮੂਦ ਖਿਲਜੀ ਦੀ ਅਧੀਨਗੀ ਕਬੂਲ ਕਰਨ ਲਈ ਮਜਬੂਰ ਹੋਣਾ ਪੈ ਗਿਆ ਸੀ, ਜਿਸ ਦੇ ਫਲਸਰੂਪ ਅਸੀਂ ਚਿਤੌੜਗੜ੍ਹ ਦੇ ਮਹੱਲਾਂ ਅਤੇ ਉਥੋਂ ਦੀਆਂ ਹੋਰ ਆਲੌਕਿਕ ਪ੍ਰਕਾਰ ਦੀਆਂ ਇਮਾਰਤਾਂ ਉਤੇ ਮਾਲਵਾ ਪਠਾਨੀ ਉਸਾਰੀ ਕਲਾ ਦਾ ਬਹੁਤ ਗੂੜ੍ਹਾ ਪ੍ਰਭਾਵ ਵੇਖ ਸਕਦੇ ਹਾਂ। ਰਾਜਪੂਤੀ ਕਲਾ ਦੇ

ਪ੍ਰਭਾਵ ਅਧੀਨ ਇਹ ਮਹੱਲ ਬਹੁਤ ਵੱਡੇ ਵੱਡੇ ਚੌਕੋਰ ਆਕਾਰ ਵਿਚ ਬਣਾਏ ਜਾਂਦੇ ਤੇ ਇਨ੍ਹਾਂ ਦੇ ਦਰਮਿਆਨ ਇਕ ਬਹੁਤ ਵੱਡਾ ਖੁਲ੍ਹਾ ਚੌਕ ਰਖਿਆ ਜਾਂਦਾ ਸੀ ਇਹ ਚੌਕ ਰਾਜਪੂਤੀ ਕਿਲਿਆਂ ਦੀ ਇਕ ਖ਼ਾਸ ਵਿਸ਼ੇਸ਼ਤਾ ਹੈ, ਤੇ ਇਨ੍ਹਾਂ ਦੀਆ ਮਹਿਰਾਬਾਂ, ਗੁੰਬਦ, ਛੱਤਰੀਆਂ ਤੇ ਦੀਵਾਰਾਂ ਦੀ ਸਜਾਵਟ ਤੋਂ ਪਠਾਨ ਪ੍ਰਭਾਵ ਸਪੱਸ਼ਟ ਹੀ ਦਿੱਸ ਪੈਂਦਾ ਸੀ।

ਨਵੀਂ ਮੁਗ਼ਲ ਸ਼ੈਲੀ ਦੇ ਹੋਂਦ ਵਿਚ ਆਉਣ ਨਾਲ, ਰਾਜਸਥਾਨ ਉਤੇ ਮੁਗ਼ਲ ਪ੍ਰਭਾਵ ਹਾਵੀ ਹੋ ਗਿਆ। ਪੰਦਰ੍ਹਵੀਂ ਸਦੀ ਵਾਂਗ ਹੀ ਇਕ ਵਾਰ ਫਿਰ ਰਾਜਸਥਾਨ ਦੇ ਸਭ ਮਹੱਤਵਪੂਰਣ ਦਰਬਾਰਾਂ ਵਿਚ ਵਿਦੇਸੀ ਨਮੂਨਿਆਂ ਦੀ ਨਕਲ ਸ਼ੁਰੂ ਹੋ ਗਈ। ਆਮੇਰ ਦੇ ਰਾਜਿਆਂ ਨੇ ਇਸ ਨਕਲ ਦੀ ਸ਼ੁਰੂਆਤ ਕੀਤੀ ਤੇ ਬਾਕੀ ਦੇ ਰਾਜਾਂ ਨੇ ਵੀ ਉਸੇ ਦਾ ਅਨੁਸਰਣ ਸ਼ੁਰੂ ਕਰ ਦਿਤਾ। ਮਿਰਜ਼ਾ ਰਾਜਾ ਜੈ ਸਿੰਘ ਨੇ ਆਮੇਰ ਦਾ ਨਵਾਂ ਸ਼ਾਨਦਾਰ ਮਹੱਲ ਇਸ ਨਵੀਂ ਮੁਗ਼ਲ ਸ਼ੈਲੀ ਅਨੁਸਾਰ ਹੀ ਬਣਾਇਆ ਸੀ। ਉਦੇਪੁਰ ਦੇ (ਦਿਲਖ਼ੁਸ਼ ਅਤੇ ਅਮਰ ਵਿਲਾਸ ਮਹੱਲ) ਅਤੇ ਬੂੰਦੀ ਦੇ (ਛਤਰ ਮਹੱਲ ਅਤੇ ਅਨੁਰੁੱਧ ਮਹੱਲ) ਸ਼ਾਨਦਾਰ ਮਹੱਲ ਇਸ ਨਵੀਂ ਸ਼ੈਲੀ ਦੀਆਂ ਸੁੰਦਰ ਦ੍ਰਿਸ਼ਟਾਂਤਾਂ ਹਨ) ਇਸ ਨਵੀਂ ਸ਼ੈਲੀ ਦਾ ਪ੍ਰਮੁੱਖ ਲੱਛਣ ਸੀ "ਅਵਾਸਤਵਿਕਤਾ ਦੀ ਰਹਸਾਤਮਕ ਪ੍ਰਵਿਰ੍ਤੀ, ਖ਼ਾਸ ਤੌਰ ਤੇ ਸੀਤਲ ਸੁੰਦਰ ਮਰਮਰ ਵਿੱਚ ਜੜੇ ਹੋਏ ਚਮਕੀਲੇ ਸਿੱਪਾਂ ਤੇ ਹੋਰ ਕੀਮਤੀ ਹੀਰਿਆਂ ਦੁਆਰਾ ਰਚੀ ਜਾਣ ਵਾਲੀ ਪਰੀ-ਦੇਸ਼ ਵਰਗੀ ਅਦਭੁਤ ਸ੍ਰਿਸਟੀ।"[4] ਇਹ ਮਾਨਤਾ ਪ੍ਰਾਪਤ ਭਾਰਤੀ ਇਰਾਨੀ ਸ਼ੈਲੀ ਬੇਸ਼ਕ ਅਜੇ ਵੀ ਬਹੁਤ ਪ੍ਰਚਲਤ ਹੈ, ਪਰ ਇਸ ਦਾ ਰਹੱਸਮਈ ਕਾਇਆ-ਕਲਪ ਹੋ ਚੁੱਕਾ ਹੈ ਤੇ ਇਸ ਵਿੱਚ ਅਧਿਆਤਮਿਕਤਾ ਦਾ ਅੰਸ਼ ਸ਼ਾਮਿਲ ਹੋ ਚੁੱਕਾ ਹੈ।

ਔਰੰਗਜ਼ੇਬ ਦੀ "ਬੇਰੋਕ" ਸੈਲੀ ਨੂੰ ਰਾਜਸਥਾਨ ਵਿੱਚ ਸਭ ਤੋਂ ਪਹਿਲਾਂ ਸਵਾਈ ਜੈ ਸਿੰਘ ਨੇ ਸੰਨ 1728 ਵਿੱਚ ਆਪਣੀ ਰਾਜਧਾਨੀ ਜੈਪੁਰ ਦੀ ਨੀਂਹ ਰਖ ਕੇ ਪ੍ਰਚਲਤ ਕੀਤਾ ਸੀ। ਬਾਅਦ ਵਿੱਚ ਇਹ ਸ਼ੈਲੀ ਰਾਜਸਥਾਨ ਦੇ ਦੂਜੇ ਰਜਵਾੜਿਆਂ ਵਿੱਚ ਵੀ ਪਸੰਦ ਕੀਤੀ ਜਾਣ ਲਗ ਪਈ। ਅਜੀਤ ਸਿੰਘ ਦਾ ਜੋਧਪੁਰ ਦਾ ਮਹੱਲ (ਫਤਹਿ ਮਹੱਲ) ਅਤੇ ਉਦੇਪੁਰ ਦੀਆਂ ਸੁੰਦਰ ਇਮਾਰਤਾਂ (ਚੀਨੀ ਦੀ ਛਤ੍ਰਸਾਲੀ, ਤ੍ਰਿਪੋਲਾ ਦਰਵਾਜ਼ੇ ਦੇ ਪੁਰਾਣੇ ਹਿੱਸੇ, ਅਤੇ ਜੱਗ ਨਿਵਾਸ) ਉਸਾਰੀ ਕਲਾ ਦੀ ਇਸ ਸ਼ੈਲੀ ਦੀਆਂ ਸੁੰਦਰ ਮਿਸਾਲਾਂ ਹਨ। ਬਾਅਦ ਵਿੱਚ ਇਹ "ਬੈਰੋਕ" ਮੁਗਲ ਸ਼ੈਲੀ ਭਰਤਪੁਰ ਰਾਜ ਵਿੱਚ ਚਲਦੀ ਰਹੀ। ਭਰਤਪੁਰ ਦੀ ਪੁਰਾਣੀ ਕੋਠੀ ਅਤੇ ਡੀਗ ਦੇ ਪ੍ਰਸਿੱਧ ਬਾਗ ਇਸ ਸ਼ੈਲੀ ਦੀਆਂ ਚੰਗੀਆਂ ਦ੍ਰਿਸ਼ਟਾਂਤਾਂ ਹਨ। "ਬੈਰੋਕ" ਮੁਗਲ ਸ਼ੈਲੀ ਦਾ ਮੁੱਖ ਲੱਛਣ ਇਹ ਸੀ ਕਿ ਜਿੱਥੇ ਇਸ ਸ਼ੈਲੀ ਨੇ ਸ਼ਾਹਜਹਾਨ ਦੇ ਵੇਲੇ ਦੀ ਉਸਾਰੀ ਕਲਾ ਦੀ "ਅਪਰਿਭਾਸ਼ੀ ਦੈਵੀ ਸੁੰਦਰਤਾ" ਦਾ ਤਿਆਗ ਕਰ ਦਿੱਤਾ, ਉੱਥੇ ਸਜਾਵਟ, ਰੰਗਾਂ

ਅਤੇ ਪ੍ਰਕਾਸ਼ ਤੇ ਵਧੀਕ ਬਣਾਵਟੀ ਰੂਪਾਂ 'ਤੇ ਬਹੁਤ ਜ਼ੋਰ ਦਿੱਤਾ ਜਾਣ ਲਗ ਪਿਆ।

ਜਿਸ ਤਰ੍ਹਾਂ ਜਹਾਂਗੀਰ ਦੀ ਮਾਨਤਾ ਪ੍ਰਾਪਤ ਮੁਗਲ ਸ਼ੈਲੀ ਅਤੇ ਔਰੰਗਜ਼ੇਬ ਦੀ "ਬੈਰੋਕ" ਸ਼ੈਲੀ ਨੂੰ ਸਭ ਤੋਂ ਪਹਿਲਾਂ ਅਪਨਾਉਣ ਦਾ ਸਿਹਰਾ ਆਮੇਰ (ਜੈਪੁਰ) ਦੇ ਹਾਕਮਾਂ ਸਿਰ ਹੈ, ਉਸੇ ਤਰ੍ਹਾਂ ਹੀ ਮੁਹੰਮਦ ਸ਼ਾਹ ਦੀ "ਰੋਕੋਕੋ" ਕਲਾ ਦੇ ਸਭ ਤੋਂ ਪਹਿਲਾਂ ਅਪਨਾਉਣ ਦਾ ਸਿਹਰਾ ਵੀ ਉਨ੍ਹਾਂ ਦੇ ਸਿਰ ਹੀ ਹੈ। ਮਾਧੋ ਸਿੰਘ (ਸੰਨ 1750-68) ਦਾ ਹਵਾ ਮਹੱਲ ਇਸ ਸ਼ੈਲੀ ਦੀ ਬਹੁਤ ਵਧੀਆ ਉਦਾਹਰਣ ਹੈ। ਇਹ ਇਕ ਬਿਲਕੁਲ ਨਵੀਂ ਕਿਸਮ ਦੀ ਇਮਾਰਤ ਸੀ ਜੋ ਉੱਤਰੀ ਭਾਰਤ ਵਿੱਚ ਬਹੁਤ ਪ੍ਰਸਿੱਧ ਹੋ ਗਈ, ਕੋਟਾ ਵਿਖੇ ਉਮੇਦ ਸਿੰਘ (ਸੰਨ 1771-1819) ਦਾ ਹਵਾ ਮਹੱਲ ਇਸੇ ਸ਼ੈਲੀ ਦੀ ਇਕ ਹੋਰ ਇਮਾਰਤ ਹੈ। ਮੁਖ ਇਮਾਰਤ ਦੇ ਸਾਹਮਣੇ ਵਾਲੇ ਲੰਮੇ ਚੌੜੇ ਮੱਥੇ ਦੀਆਂ ਕਈ ਮੰਜ਼ਲਾਂ ਉਤੇ ਅਰਧ-ਗੋਲਾਕਾਰ ਛੱਤਾਂ, ਤੇ ਉੱਚੀਆਂ ਉੱਚੀਆਂ ਛਤਰੀਆਂ ਵਾਲੀਆਂ ਤੇ ਬਾਹਰ ਨੂੰ ਨਿਕਲੀਆਂ ਹੋਈਆਂ ਬਹੁਕੋਣੀ ਛੱਜੇਦਾਰ ਖਿੜਕੀਆਂ ਹਨ। ਪਿਛਲੇ ਪਾਸੇ ਕਈ ਛੱਤਾਂ ਹਨ ਜੋ ਹੌਲੀ ਹੌਲੀ ਨੀਵੀਆਂ ਹੁੰਦੀਆਂ ਜਾਂਦੀਆਂ ਹਨ। ਰੋਕੋਕੋ ਸ਼ੈਲੀ ਵਿਚ ਇਕ ਤਰ੍ਹਾਂ ਦੀ ਭੜਕ ਤੇ ਛਛੋਰਾਪਨ ਸੀ। ਸੱਚ ਪੁੱਛਿਆ ਜਾਏ ਤਾਂ ਸ਼ਾਹਜਹਾਨ ਅਤੇ ਔਰੰਗਜ਼ੇਬ ਦੇ ਸਮੇਂ ਕਲਾ ਵਿਚ ਜੋ ਉਤਮ ਸੰਜੀਦਾਪਨ ਦਾ ਗਿਆ ਸੀ, ਉਸ ਦੀ ਥਾਂ ਹੁਣ ਬੇਕਾਬੂ ਭੋਗ ਵਿਲਾਸ ਨੇ ਮੱਲ ਲਈ ਸੀ।

ਰਾਜਸਥਾਨੀ ਉਸਾਰੀ ਕਲਾ ਦੀ ਉਨ੍ਹੀਵੀਂ ਸਦੀ ਦੀ ਬਹਾਲੀ ਨਾਲ ਇਕ ਨਵਾਂ ਦੌਰ ਸ਼ੁਰੂ ਹੋਇਆ। ਰਾਜਸਥਾਨ ਨੇ ਇਕ ਵਾਰ ਮੁੜ ਕਲਾ ਦੀ ਇਕ ਰਾਸਟਰੀ ਸ਼ੈਲੀ ਨੂੰ ਜਨਮ ਦਿਤਾ ਜਿਸ ਦਾ ਪੰਜਾਬ ਅਤੇ ਮਾਲਵਾ ਉਤੇ ਬਹੁਤ ਗੂੜ੍ਹਾ ਪ੍ਰਭਾਵ ਪਿਆ। ਇਸ ਪਿਛਲੇਰੀ ਰਾਜਸਥਾਨੀ ਉਸਾਰੀ ਕਲਾ ਦਾ ਇਕ ਪ੍ਰਮੁਖ ਲੱਛਣ ਇਸ ਦੀ ਸੰਗੀਤਾਤਮਕਾ[6] ਸੀ। ਰੂਪਾਂ ਅਤੇ ਆਕਾਰਾਂ, ਪ੍ਰਕਾਸ਼ ਅਤੇ ਛਾਇਆ ਤੇ ਭਿੰਨ ਭਿੰਨ ਰੰਗਾਂ ਦੀ ਬਹੁਲਤਾ ਕਾਰਨ ਇਮਾਰਤ ਦੀ ਬਨਾਵਟ ਵਲ ਧਿਆਨ ਹੀ ਨਹੀਂ ਜਾਂਦਾ। ਜੈਪੁਰ, ਜੋਧਪੁਰ, ਉਦੇਪੁਰ, ਬੀਜਾਪੁਰ, ਕੋਟਾ, ਬੂੰਦੀ ਆਦਿ ਵਿਚ ਇਸ ਸ਼ੈਲੀ ਦੀਆਂ ਕਈ ਉੱਤਮ ਦ੍ਰਿਸ਼ਟਾਂਤਾਂ ਵੇਖੀਆਂ ਜਾ ਸਕਦੀਆਂ ਹਨ।

## ਮੂਰਤੀ ਕਲਾ

ਰਾਜਸਥਾਨ ਵਿਚ ਪ੍ਰਾਰੰਭਿਕ ਮੱਧ ਕਾਲੀਨ ਮੂਰਤੀ ਕਲਾ ਦਾ ਜੋ ਖ਼ਜ਼ਾਨਾ ਮਿਲਦਾ ਹੈ, ਉਸ ਨੂੰ ਵੇਖ ਕੇ ਵਾਕਿਆ ਹੀ ਹੈਰਾਨੀ ਹੁੰਦੀ ਹੈ। ਅਬਨੇਰੀ, ਓਸੀਆਨ, ਬਰੋਲੀ, ਸਾਕਰ ਅਤਰੂ, ਨਾਗਦਾ ਅਤੇ ਚੰਦਰਾਵਤੀ ਦੇ ਮੰਦਿਰਾਂ ਵਿਚ ਮੱਧ ਕਾਲੀਨ ਮੂਰਤੀ ਕਲਾ ਦੇ ਅਨੇਕਾਂ ਪ੍ਰਕਾਰਾ ਦੇ ਨਮੂਨੇ ਮਿਲਦੇ ਹਨ। ਅਬਨੇਰੀ (ਜੈਪੁਰ ਜ਼ਿਲ੍ਹੇ ਦੀ ਬਾਂਟਾਕੂਹੀ ਤੋਂ ਕੋਈ ਛੇ ਕਿਲੋਮੀਟਰ ਦੂਰ) ਤੋਂ ਕੁਝ ਕੁ ਬਹੁਤ ਹੀ ਸੁੰਦਰ ਮੂਰਤੀਆਂ

ਪ੍ਰਾਪਤ ਹੋਈਆਂ ਹਨ, ਜਿਨ੍ਹਾਂ ਤੋਂ ਦਿਓਗੜ੍ਹ ਦੀ ਗੁਪਤ ਪਰੰਪਰਾ ਦਾ ਝਲਕਾਰਾ ਪੈਂਦਾ ਹੈ, ਕਿਉਂਕਿ ਉਨ੍ਹਾਂ ਵਿਚ ਵਿਸ਼ੇ-ਵਸਤੂ ਅਤੇ ਪਰਿਕਲਪਨਾ ਦੀ ਉਹੀ ਸੰਗੀਤਾਤਮਕਤਾ ਮੌਜੂਦ ਹੈ। ਅਬਨੇਰੀ ਦੀਆਂ ਮੂਰਤੀਆਂ 'ਚੋਂ ਜੀਵਨ ਡਲ੍ਹਕਦਾ ਹੈ, ਨਾਰੀ ਮੂਰਤੀਆਂ ਵਿਚ ਸਰੀਰਕ ਸੰਤੁਲਨ, ਖਿੱਚ ਅਤੇ ਅੰਦਾਜ਼ ਹੈ। ਇਸ ਸ਼ੈਲੀ ਦਾ ਠੇਠ ਉਦਾਹਰਣ ਉਹ ਮੂਰਤੀ ਹੈ, ਜਿਸ ਵਿਚ ਪਿਆਰ ਮੁਗਧ ਪ੍ਰੇਮਿਕਾ ਆਪਣੇ ਪ੍ਰੇਮੀ ਦੇ ਗਲੇ ਦੁਆਲੇ ਆਪਣੀਆਂ ਬਾਹਾਂ ਦਾ ਹਾਰ ਪਾਈ ਖੜੀ ਹੈ ਤੇ ਪ੍ਰੇਮੀ ਉਸ ਦੀ ਠੋਡੀ ਨੂੰ ਛੂਹਣ ਲਈ ਉਤਾਵਲਾ ਹੈ। ਓਸੀਆਨ (ਜੋਧਪੁਰ ਤੋਂ 53 ਕਿਲੋਮੀਟਰ ਉੱਤਰ-ਪੱਛਮ ਵਲ) ਵਿਚ ਕਈ ਮੰਦਿਰ ਹਨ ਜਿਨ੍ਹਾ ਵਿਚ ਕਈ ਬਹੁਤ ਸੁੰਦਰ ਮੂਰਤੀਆਂ ਹਨ। ਦੋ ਮੂਰਤੀਆਂ ਖ਼ਾਸ ਤੌਰ ਤੇ ਧਿਆਨ ਖਿਚਦੀਆਂ ਹਨ। ਇਨ੍ਹਾਂ 'ਚੋਂ ਇਕ ਤਾਂ ਆਹੀਰਾਂ ਦੀ ਇਕ ਕੰਨਿਆਂ ਦੀ ਮੂਰਤੀ ਹੈ, ਜਿਸ ਦੇ ਸਰੀਰ ਦੀ ਮਨਮੋਹਕ ਸੁੰਦਰਤਾ ਅੱਖਾਂ ਨੂੰ ਬੇਵਸੀ ਹੀ ਖਿੱਚ ਲੈਂਦੀ ਹੈ, ਤੇ ਦੂਜੀ ਮੂਰਤੀ ਇਕ ਅਜਿਹੀ ਨਾਰੀ ਦੀ ਹੈ, ਜਿਸ ਦੇ ਹੱਥਾਂ ਵਿਚ ਧਨੁਸ਼ ਹੈ ਤੇ ਜਿਸ ਦਾ "ਪਿਛੇ ਵਲ ਝੁਕਿਆ ਹੋਇਆ ਚਿਹਰਾ ਕਮਾਨ ਵਾਂਗ ਉਸ ਦੀ ਲਚਕੀ ਹੋਈ ਦੇਹ ਦੇ ਨਾਲ ਹੀ ਇਕਮਿਕ ਹੋਇਆ ਹੋਇਆ ਹੈ।"[7] ਬਾਰੋਲੀ (ਕੋਟਾ ਤੋਂ ਕੋਈ 48 ਕਿਲੋਮੀਟਰ ਦੱਖਣ-ਪੱਛਮ ਵਲ) ਵਿਚ ਕਈ ਬਹੁਤ ਸੁੰਦਰ ਮੂਰਤੀਆਂ ਹਨ, ਜਿਨ੍ਹਾਂ ਦੀ ਕਾਰਾਗਰੀ ਮਧ ਪ੍ਰਾਦੇਸ਼ ਦੇ ਖਾਜੂਰਾਹੋ ਮੰਦਿਰਾਂ ਅਤੇ ਉੱਤਰ ਪੱਛਮੀ ਰਾਜਸਥਾਨ ਦੇ ਓਸੀਆਨ ਮੰਦਿਰਾਂ ਦੀ ਕਾਰੀਗਰੀ ਨਾਲ ਕਈ ਪੱਖਾਂ ਵਿਚ ਮੇਲ ਖਾਂਦੀ ਹੈ। ਪਰ ਬਾਰੋਲੀ ਦੀਆ ਮੂਰਤੀਆਂ ਓਸੀਆਨ ਦੀਆਂ ਮੂਰਤੀਆਂ ਨਾਲੋਂ ਵੱਡੀਆਂ ਹਨ। "ਬਾਰੋਲੀ ਨਿਸਚੇ ਹੀ ਭਾਰਤੀ ਮੂਰਤੀ ਕਲਾ ਦੇ ਪ੍ਰਾਰੰਭਿਕ ਮੱਧਕਾਲ ਦੀਆਂ ਪ੍ਰਾਪਤੀਆਂ ਵਿਚੋਂ ਇਕ ਹੈ।"[8] ਰਾਜਾ ਭੈਂਸਾ ਸ਼ਾਹ ਦੁਆਰਾ ਉਸਾਰੇ ਅਤਰੂ ਦੇ ਮੰਦਿਰ (ਜਿਸ ਨੂੰ ਔਰੰਗਜ਼ੇਬ ਦੇ ਜ਼ਮਾਨੇ ਵਿਚ ਢਾਹ ਦਿਤਾ ਗਿਆ ਸੀ) 'ਚੋਂ ਕੁਝ ਅਜਿਹੀਆਂ ਮੂਰਤੀਆਂ ਪ੍ਰਾਪਤ ਹੋਈਆਂ ਹਨ, ਜੋ ਕੇਵਲ ਆਪਣੀ ਸਜਾਵਟ ਦੀ ਬਹੁਲਤਾ ਕਾਰਨ ਹੀ ਬਹੁਤ ਪ੍ਰਸਿੱਧ ਹਨ। ਚੰਦਰ ਵਤੀ (ਝਾਲਾਪਾਟਨ ਤੋਂ ਕੋਈ ਇਕ ਕਿਲੋਮੀਟਰ ਦੱਖਣ-ਪੂਰਬ ਵਲ) ਦੇ ਮੰਦਿਰਾਂ ਵਿਚ ਕੁਝ ਲਾਮਿਸਾਲ ਮੂਰਤੀਆਂ ਹਨ। ਲੰਮੇ ਲੰਮੇ ਅੰਗਾਂ ਵਾਲੀ ਉਹ ਛਬੀਲੀ ਸੁਟਿਆਰ ਨਿਸਚੇ ਹੀ ਅਤਿਅੰਤ ਆਕਰਸਕ ਹੈ ਜੋ "ਚੰਦਰਾਵਤੀ ਦਾ ਵਧੀਕ ਪ੍ਰਾਚੀਨ ਤਰਾਸ਼ਕਾਰੀ ਵਿਚ ਇਕ ਸੁੰਦਰ ਪਿੱਤਲ ਦੀ ਮੂਰਤੀ ਵਾਂਗ"[9] ਵਿਖਾਈ ਦਿੰਦੀ ਹੈ। ਦਾਗਦਾ (ਉਦੇਪੁਰ ਤੋਂ ਕੋਈ 18 ਕਿਲੋਮੀਟਰ ਦੂਰ) ਦੇ ਮੰਦਿਰਾਂ ਦੀਆਂ ਮੂਰਤੀਆਂ ਵੀ ਸੁੰਦਰ ਹਨ। "ਇਨ੍ਹਾਂ ਮੂਰਤੀਆਂ ਦਾ ਸਮੁੱਚਾ ਪ੍ਰਭਾਵ ਇਕ ਅਜਿਹੀ ਡਲ੍ਹਕਦੀ ਸੈਲੀ ਦਾ ਹੈ, ਜੋ ਅਗੋਂ ਪ੍ਰਾਪਤ ਕੀਤੀਆਂ ਜਾਣ ਵਾਲੀਆਂ ਉਪਲਭਦੀਆਂ ਦੀ ਇਕ ਵੰਨਗੀ ਕਹੀ ਜਾ ਸਕਦੀ ਹੈ।"[10] ਰਾਮਗੜ੍ਹ (ਕੋਟਾ ਦੇ ਨੇੜੇ) ਦੀਆਂ

ਮੂਰਤੀਆਂ ਤੋਂ ਪਤਾ ਲਗਦਾ ਹੈ ਕਿ ਪ੍ਰਾਰੰਭਿਕ ਮਧਕਾਲੀ ਸ਼ੈਲੀ "ਇਥੋਂ ਚੰਦਰਾਵਤੀ ਨਾਲੋਂ ਵਧੀਕ ਵਿਕਸਿਤ ਹੋਈ ਸੀ।" ਮਾਂ ਅਤੇ ਉਸ ਦੇ ਬੱਚੇ ਦੀ ਧੜ-ਮੂਰਤੀ "ਇਸ ਸਾਰੇ ਕਾਲ ਦੀਆਂ ਸਰਵੋਤਮ ਮੂਰਤੀਆਂ ਵਿਚੋਂ ਇਕ ਹੈ।"[12] ਰਾਮਗੜ੍ਹ ਦੀਆਂ ਸਭ ਤੋਂ ਵਧੀਕ ਸੁੰਦਰ ਮੂਰਤੀਆਂ ਉਹ ਹਨ, ਜਿਨ੍ਹਾਂ ਵਿਚ ਮਦਮਸਤ ਨਾਰੀ ਦੇ ਰੂਪ ਨੂੰ ਉਸ ਦੇ ਸਰੀਰ ਦੇ ਵਾਸਨਾ-ਉਤੇਜਿਕ ਉਭਾਰਾਂ ਦੀ ਅਨੂਠੀ ਸੁੰਦਰਤਾ ਦੇ ਨਾਲ ਹੀ ਦਿਲ-ਖਿੱਚ ਆਸਨਾਂ ਵਿਚ ਚਿਤਰਿਆ ਗਿਆ ਹੈ। ਇਨ੍ਹਾਂ 'ਚੋਂ ਦੋ ਸੁੰਦਰ ਮੂਰਤੀਆਂ (ਜੋ ਇਸ ਸਮੇਂ ਝਾਲਵਾੜ ਦੇ ਸੰਗ੍ਰਿਹਾਲੇ ਵਿਚ ਹਨ) ਮੂਰਤੀਆਂ ਬਣਾਉਣ ਵਾਲਿਆਂ ਦੀ ਕਾਰੀਗਰੀ ਦੇ ਨਮੂਨੇ ਹਨ। ਇਨ੍ਹਾਂ 'ਚੋਂ ਇਕ ਤਾਂ ਕਾਮਵਾਸਨਾ-ਉਤੇਜਿਕ ਯੁਵਤੀ ਦੀ ਧੜ ਮੂਰਤੀ ਹੈ। "ਜਿਸ ਦਾ ਛਲਕਦਾ ਹੋਇਆ ਜੋਬਨ-ਰਸ ਆਪਣੀ ਮਹਿਕ ਖਿਲਾਰ ਰਿਹਾ ਹੈ"[13] ਤੇ ਦੂਜੀ ਮੂਰਤੀ ਨਿਰਤਮਸਤ ਸ਼ਿਵ ਜੀ ਦੀ ਹੈ।

## ਸੰਗ੍ਰਿਹਾਲੇ

ਵੱਡੇ ਸ਼ਹਿਰਾਂ ਦੀਆਂ ਚਿੱਤਰ ਸ਼ਾਲਾਵਾਂ ਅਤੇ ਕਲਾ ਸੰਗ੍ਰਹਿਆਲੇ ਅਜਿਹੀਆਂ ਖਿੜਕੀਆਂ ਦੇ ਸਮਾਨ ਹੁੰਦੇ ਹਨ, ਜਿਨ੍ਹਾਂ ਵਿਚੋਂ ਦੀ ਜੀਵਨ ਦੀਆਂ ਵਧੀਕ ਵਿਆਪਕ, ਸੁਪ੍ਰਸਿੱਧ ਅਤੇ ਡੂੰਘੇਰੀਆਂ ਗੱਲਾਂ ਤੇ ਝਾਤ ਮਾਰੀ ਜਾ ਸਕਦੀ ਹੈ। ਰਾਜਸਥਾਨ ਵਿਚ ਇਸ ਤਰ੍ਹਾਂ ਦੇ ਅਨੇਕਾਂ ਸੰਗ੍ਰਹਿਆਲੇ ਹਨ ਜੋ ਉਸ ਲਈ ਗੌਰਵ ਦਾ ਕਾਰਨ ਹੈ। ਇਨ੍ਹਾਂ ਵਿਚੋਂ ਤਿੰਨ ਸੰਗ੍ਰਹਿਆਲੇ, ਭਾਵ ਜੈਪੁਰ ਜੋਧਪੁਰ ਅਤੇ ਬੀਕਾਨੇਰ ਦੇ ਸੰਗ੍ਰਹਿਆਲੇ ਵਿਸ਼ੇਸ਼ ਰੂਪ ਵਿਚ ਬਹੁਤ ਪ੍ਰਸਿੱਧ ਹਨ। ਜੈਪੁਰ ਦਾ ਕੇਂਦਰੀ ਸੰਗ੍ਰਹਿਆਲੇ 21 ਫ਼ਰਵਰੀ 1887 ਵਾਲੇ ਦਿਨ ਖੋਲ੍ਹਿਆ ਗਿਆ ਸੀ। ਇਹ ਸੰਗ੍ਰਿਹਆਲੇ ਭਾਰਤੀ ਕਲਾਵਾਂ ਦਾ ਇਕ ਬਹੁਤ ਵੱਡਾ ਖ਼ਜ਼ਾਨਾ ਹੈ। ਇਸ ਵਿਚ ਕਾਲੀਨਾਂ ਅਤੇ ਗਲੀਚਿਆਂ ਦਾ ਇਕ ਬਹੁਤ ਸੁੰਦਰ ਸੰਗ੍ਰਹਿ ਹੈ। ਰਜ਼ਮਨਾਮਾਂ ਦੀ ਰਮਾਇਨ ਦੇ ਦ੍ਰਿਸ਼ਾਂ ਦੇ ਚਿੱਤਰਾਂ ਵਾਲੇ ਪਿੱਤਲ ਦੇ ਫਲਕਾਂ ਦਾ ਜ਼ਿਕਰ ਕਰਨਾ ਬਹੁਤ ਹੀ ਅਵੱਸ਼ਕ ਹੈ। ਇਸ ਸੰਗ੍ਰਹਿ ਵਿਚ ਜੈਪੁਰ ਦੀ ਸੋਨੇ ਉਤੇ ਕੀਤੀ ਅਤੇ ਪ੍ਰਤਾਪਗੜ੍ਹ ਦੀ ਕੱਚ ਦੇ ਫਲਕਾਂ ਤੇ ਕੀਤੀ ਮੀਨਾਕਾਰੀ ਦੇ ਬਹੁਤ ਸੁੰਦਰ ਨਮੂਨੇ ਹਨ। ਦੇਸ ਦੇ ਭਿੰਨ ਭਿੰਨ ਭਾਗਾ 'ਚੋਂ ਲਿਆ ਕੇ ਰਖੀਆਂ ਗਈਆਂ ਚੀਜ਼ਾਂ ਵਿਚੋਂ ਚਾਂਦੀ, ਲਾਖ ਤੇ ਹਾਥੀਦੰਦ ਉਤੇ ਕੀਤਾ ਗਿਆ ਕਲਾਤਮਕ ਕੰਮ ਇਸ ਸੰਗ੍ਰਹਿਆਲੇ ਦਾ ਇਕ ਹੋਰ ਦਿਲਚਸਪ ਅੰਗ ਹੈ। ਭੂ-ਵਿਗਿਆਨਿਕ ਭਾਗ ਵਿਚ ਕੁਝ ਰੋਚਕ 'ਫ਼ਾਸਿਲ' (ਪੱਥਰਾਏ ਨਮੂਨੇ) ਤੇ ਤਾਰਿਆਂ ਦੇ ਟੁੱਟੇ ਹੋਏ ਟੁਕੜੇ ਹਨ। ਇਸ ਸੰਗ੍ਰਹਿਆਲੇ ਵਿਚ ਅਸਲ੍ਹਾਖ਼ਾਨੇ ਦਾ ਵਿਭਾਗ ਵੀ ਹੈ। ਪ੍ਰਦਰਸ਼ਿਤ ਅਸਲ੍ਹੇ ਵਿਚ ਜਾਪਾਨੀ ਖੰਜਰ ਅਤੇ ਕੁਝ ਅਜਿਹੀਆਂ ਤਲਵਾਰਾਂ ਵੀ ਹਨ, ਜਿਨ੍ਹਾਂ ਦੇ ਫਲਾਂ ਉੱਤੇ ਅਰਬੀ ਭਾਸ਼ਾ ਵਿਚ ਉਕਰਾਈ ਕੀਤੀ ਹੋਈ ਹੈ। ਬੱਚਿਆਂ

ਵਾਲੇ ਖੰਡ ਵਿਚ ਰਾਜਸਥਾਨ ਦੀਆਂ ਪੱਥਰ ਤੇ ਉਕਰੀਆਂ ਹੋਈਆਂ ਸਾਂਸਕ੍ਰਿਤਿਕ ਮੂਰਤੀਆਂ, ਬਰਮਾ ਅਤੇ ਜਾਪਾਨ ਦੇ ਗੁੱਡੇ-ਗੁੱਡੀਆਂ ਅਤੇ ਲਖਨਊ, ਮਥੁਰਾ, ਜੈਪੁਰ ਅਤੇ ਅਫਰੀਕਾ ਦੇ ਖਿਡਾਉਣੇ ਆਦਿ ਰੱਖੇ ਹਨ। ਇਸ ਸੰਗ੍ਰਹਿਆਲੇ ਵਿਚ ਬੁੱਤ-ਤਰਾਸ਼ੀ ਦੇ ਵੀ ਕੁਝ ਕੁ ਬਹੁਤ ਸੁੰਦਰ ਨਮੂਨੇ ਮਿਲਦੇ ਹਨ। ਸੰਗ੍ਰਹਿਆਲੇ ਦੇ ਚਾਰੇ ਪਾਸਿਆਂ ਦੇ ਬਰਾਮਦਿਆਂ ਅਤੇ ਦੀਵਾਰਾਂ ਉਤੇ ਚਿਤਰਕਾਰੀ ਕੀਤੀ ਹੋਈ ਹੈ, ਜਿਨ੍ਹਾਂ ਵਿਚ ਸਥਾਨਿਕ ਅਤੇ ਵਿਦੇਸ਼ੀ ਕਲਾ ਦੇ ਨਮੂਨਿਆਂ ਨੂੰ ਪ੍ਰਦਰਸ਼ਿਤ ਕੀਤਾ ਗਿਆ ਹੈ। ਵੱਡੇ ਕੇਂਦਰੀ ਕਮਰੇ ਵਿਚ ਕਾਂਗੜਾ, ਬਾਸੋਲੀ, ਬਿਲਾਸਪੁਰ, ਤੰਜੋਰ, ਤ੍ਰਿਚਨਾਪਲੀ ਅਤੇ ਚੀਨ ਦੀ ਚਿਤਰਕਲਾ ਦੇ ਨਮੂਨੇ ਵਖਾਏ ਗਏ ਹਨ ਤੇ ਰਾਜਸਥਾਨੀ ਚਿਤਰਕਲਾ ਦੀ ਪ੍ਰਦਰਸ਼ਨੀ ਵਿਚ ਜੋਧਪੁਰ ਸ਼ੈਲੀ ਦੀ ਰਾਗ-ਰਾਗਨੀਆਂ ਵਾਲੀ ਚਿਤਰਾਵਲੀ ਦੇ ਇਲਾਵਾ ਉਦੇਪੁਰ, ਨਾਥਦਵਾਰਾ ਕਿਸ਼ਨਗੜ੍ਹ ਅਤੇ ਬੀਕਾਨੇਰ ਦੇ ਚਿੱਤਰ ਵੀ ਪ੍ਰਦਰਸ਼ਿਤ ਕੀਤੇ ਗਏ ਹਨ।

ਜੋਧਪੁਰ ਦੇ ਸਰਕਾਰੀ ਸੰਗ੍ਰਹਿਆਲੇ ਦਾ ਉਦਘਾਟਨ ਸੰਨ 1909 ਵਿਚ ਕੀਤਾ ਗਿਆ ਸੀ। ਇਸ ਦੇ ਤਿੰਨ ਭਾਗ ਹਨ ਭਾਵ ਸਥਾਨਿਕ, ਪੁਰਾਤੱਤਵ ਸੰਬੰਧੀ ਅਤੇ ਸਿਖਿਆ ਸੰਬੰਧੀ।

ਬੀਕਾਨੇਰ ਦੇ ਗੰਗਾ ਸਵਰਨ ਜਯੰਤੀ ਸੰਗ੍ਰਹਿਆਲੇ ਦੀ ਸਥਾਪਨਾ ਸੰਨ 1937 ਵਿਚ ਕੀਤੀ ਗਈ ਸੀ। ਪ੍ਰਾਰੰਭਿਕ ਗੁਪਤ ਕਾਲ ਦੀਆਂ ਟੇਰਾ ਕੋਟਾ ਮੂਰਤੀਆਂ ਦਾ ਇਥੋਂ ਦਾ ਇਥੋਂ ਦਾ ਸੰਗ੍ਰਹਿ ਭਾਰਤ ਦੇ ਸਰਵ ਸਰੇਸ਼ਟ ਸੰਗ੍ਰਹਿਆਂ ਵਿਚੋਂ ਹੈ। ਰਾਜਸਥਾਨ ਦੀ ਚਿੱਤਰਕਲਾ ਦੀਆਂ ਭਿੰਨ ਭਿੰਨ ਸ਼ੈਲੀਆਂ ਦਾ ਇਸ ਸੰਗ੍ਰਹਿਆਲੇ ਵਿਚ ਇਕ ਬਹੁਤ ਸੁੰਦਰ ਸੰਗ੍ਰਹਿ ਹੈ। ਇਨ੍ਹਾਂ ਦੇ ਇਲਾਵਾ ਮੁਗਲ ਅਤੇ ਇਰਾਨੀ ਚਿਤਰਾਂ ਦਾ ਸੰਗ੍ਰਿਹ ਵੀ ਬਹੁਤ ਸੁੰਦਰ ਹੈ। ਇਸ ਸੰਗ੍ਰਹਿਆਲੇ ਵਿੱਚ ਕੁੱਝ ਬੇਨਜ਼ੀਰ ਹੱਥ ਲਿਖਤਾਂ ਵੀ ਹਨ, ਜਿਵੇਂ ਫਰਦੋਸੀ ਦਾ ਸ਼ਾਹਨਾਮਾ, ਲੈਲਾ ਮਜਨੂ ਦਾ ਕਿੱਸਾ, ਦੁਰਗਾਪਾਠ ਅਤੇ ਚੋਧਵੀਂ ਸਦੀ ਦੇ ਜੈਨ ਕਲਪ ਸੂਤ੍ਰੀ ਇਸ ਸੰਗ੍ਰਹਿਆਲੇ ਵਿਚ ਲਾਖ, ਲਕੜੀ ਅਤੇ ਪੱਥਰਾਂ ਤੇ ਕੀਤੀ ਨੱਕਾਸ਼ੀ ਦੇ ਨਮੂਨੇ ਵੀ ਮੌਜੂਦ ਹਨ।

ਉਦੇਪੁਰ ਦੇ ਵਿਕਟੋਰੀਆ ਹਾਲ ਸੰਗ੍ਰਹਿਲੇ ਦੀ ਸਥਾਪਨਾ ਸੰਨ 1887 ਵਿਚ ਕੀਤੀ ਗਈ ਸੀ। ਇਸ ਵਿਚ ਮੂਰਤੀਆਂ ਅਤੇ ਪੁਰਾਲੇਖਾ ਦਾ ਇਕ ਬਹੁਤ ਵੱਡਾ ਅਤੇ ਬਹੁਤ ਵਧੀਆ ਸੰਗ੍ਰਹਿ ਹੈ, ਜਿਸ ਤੋਂ ਮੇਵਾੜ ਦੀ ਕੋਮਲ ਕਲਾ ਅਤੇ ਮੂਰਤੀ ਵਿਗਿਆਨ ਤੇ ਚੰਗਾ ਪ੍ਰਕਾਸ਼ ਪੈਂਦਾ ਹੈ।

ਅਲਵਰ ਦੇ ਸਰਕਾਰੀ ਸੰਗ੍ਰਹਿਆਲੇ ਵਿਚ ਅਸਲ੍ਹੇ, ਬਿਦਰੀ ਦੇ ਕੰਮ, ਲਾਖ ਅਤੇ ਹਾਥੀਦੰਦ ਤੇ ਪਿੱਤਲ ਅਤੇ ਮਿੱਟੀ ਦੇ ਭਾਂਡਿਆਂ, ਲਘੂ-ਚਿਤਰਾਂ ਅਤੇ ਫ਼ਾਰਸੀ ਤੇ ਸੰਸਕ੍ਰਿਤ ਦੀਆਂ ਹੱਥ ਲਿਖਤਾਂ ਦੇ ਬਹੁਤ ਸੁਹਣੇ ਸੰਗ੍ਰਹਿ ਹਨ।

ਅਜਮੇਰ ਦੇ ਰਾਜਪੂਤਾਨਾ ਸੰਗ੍ਰਹਿਆਲੇ ਵਿਚ ਪੂਰਵ-ਇਤਿਹਾਸਿਕ ਅਵਸ਼ੇਸ਼, ਮੂਰ-

ਤੀਆਂ, ਸ਼ਿਲਾਲੇਖ, ਸਿੱਕੇ, ਰਾਜਪੂਤ ਚਿਤਰਕਾਰੀ, ਰਾਜਸਥਾਨੀ ਅਸਲ੍ਹਾ, ਢਾਲਾਂ, ਕਵੱਚ ਅਤੇ ਉਦਯੋਗਿਕ ਕਲਾ ਦੇ ਨਮੂਨੇ ਰੱਖੇ ਹਨ। ਭਰਤਪੁਰ, ਆਮੇਰ ਝਾਲਵਾੜ ਅਤੇ ਕੋਟਾ ਦੇ ਸੰਗ੍ਰਹਿਆਲਿਆਂ ਵਿਚ ਵੀ ਦਰਸ਼ਕਾਂ ਨੂੰ ਰਾਜਸਥਾਨ ਦੀ ਸਾਂਸਕ੍ਰਿਤਿਕ ਵਿਰਾਸਤ ਦਾ ਬਹੁਤ ਕੁਝ ਵੇਖਣ ਨੂੰ ਮਿਲਦਾ ਹੈ।

## ਰਾਜਸਥਾਨੀ ਸਾਹਿਤ

ਰਾਜਸਥਾਨੀ ਸਾਹਿਤ ਦੇ ਵਿਕਾਸ ਨੇ ਰਾਜਸਥਾਨ ਦੇ ਸਾਂਸਕ੍ਰਿਤਿਕ ਵਿਰਸੇ ਵਿਚ ਵਾਧਾ ਕੀਤਾ ਹੈ। ਭਾਟਾਂ ਅਤੇ ਚਾਰਣਾਂ ਵਾਲੇ ਸਾਹਿਤ ਦੀ ਇਤਿਹਾਸਿਕ ਮਹੱਤਾ ਬਹੁਤ ਜ਼ਿਆਦਾ ਹੈ। ਪ੍ਰਿਥਵੀਰਾਜ ਰਾਸੋ ਡਿੰਗਲ ਭਾਸ਼ਾ ਵਿਚ ਲਿਖਿਆ ਗਿਆ ਸਭ ਤੋਂ ਪੁਰਾਣਾ ਮਹੱਤਵਪੂਰਣ ਗ੍ਰੰਥ ਮੰਨਿਆ ਜਾਂਦਾ ਹੈ। ਰਾਜਸਥਾਨੀ ਸਾਹਿਤ ਦਾ ਇਕ ਪਰਮ ਉੱਜਲ ਰਤਨ-ਰਾਉ ਜੇਤਸੀਰਾਉ ਛੰਦ—ਇਕ ਇਤਿਹਾਸਿਕ ਕਾਵਿ **ਹੈ**, ਜਿਸ ਨੂੰ ਵਿੱਠੂ ਦੂਜੇ ਨਾਗਰਾਜੋਤ ਨੇ ਲਗਪਗ ਸੰਨ 1535 ਵਿਚ ਰਚਿਆ ਸੀ। ਇਸ ਕਾਵਿ ਦਾ ਮੁੱਖ ਵਿਸ਼ਾ ਬੀਕਾਨੇਰ ਦੇ ਰਾਓ ਜੈਤਸੀ ਦੀ ਹਮਾਯੂੰ ਦੇ ਭਰਾ ਕਾਮਰਾਨ ਦੀਆਂ ਫ਼ੌਜਾਂ ਉੱਤੇ ਜਿਤ ਪ੍ਰਾਪਤ ਕਰਨਾ ਹੈ। ਇਸ ਕਾਵਿ ਦੀ ਭਾਸ਼ਾ ਬਹੁਤ ਹੀ ਬੀਰਰਸੀ ਹੈ। ਇਸ ਦੀ ਸ਼ੈਲੀ ਦਾ ਪ੍ਰਵਾਹ, ਸਰਲਤਾ ਅਤੇ ਸ਼ੁੱਧਤਾ ਬੇਸ਼ਕ ਲਾਮਿਸਾਲ ਹਨ। ਬਾਰਨ ਈਸ਼ਰਦਾਸ ਚਾਰਣ ਕਵੀਆਂ ਵਿਚੋਂ ਸ੍ਰੇਸ਼ਠ ਗਿਣਿਆ ਜਾਂਦਾ ਹੈ। ਉਸ ਨੇ ਰਾਜਸਥਾਨੀ ਸਾਹਿਤ ਨੂੰ ਬਹੁਤ ਵੱਡੀ ਦੇਣ ਦਿੱਤੀ ਹੈ। ਉਸ ਦੀ ਸਭ ਤੋਂ ਪ੍ਰਸਿੱਧ ਰਚਨਾ ਹਰੀ ਰਸ ਨੂੰ। ਇਸ ਕਾਵਿ ਦੀ ਲੋਕ ਪ੍ਰੀਅਤਾ ਦਾ ਅਨੁਮਾਨ ਇਸ ਗਲ ਤੋਂ ਲਾਇਆ ਜਾ ਸਕਦਾ ਹੈ ਕਿ ਕਈ ਵਿਅਕਤੀ ਇਸ ਦਾ ਰੋਜ ਹੀ ਗੀਤਾ ਵਾਂਗ ਪਾਠ ਕਰਦੇ ਹਨ।

ਪਰ ਰਾਜਸਥਾਨੀ ਕਵੀਆਂ ਵਿਚੋਂ ਸਭ ਤੋਂ ਵੱਧ ਪ੍ਰਸਿੱਧ ਕਵੀ ਪ੍ਰਿਥਵੀ ਰਾਜਾ ਰਾਠੌਰ ਹੋਇਆ ਹੈ। ਉਹ ਬੀਕਾਨੇਰ ਦੇ ਰਾਜਾ ਰਾਏ ਸਿੰਘ ਦਾ ਛੋਟਾ ਭਰਾ ਸੀ ਤੇ ਕੁਝ ਦੇਰ ਅਕਬਰ ਦੇ ਦਰਬਾਰ ਵਿਚ ਵੀ ਰਿਹਾ ਸੀ। ਉਹ ਇਕ ਬਹੁਤ ਬਹਾਦਰ ਸਰਦਾਰ ਸੀ ਤੇ ਨਾਲ ਹੀ ਇਕ ਪ੍ਰਭਾਵਸ਼ਾਲੀ ਕਵੀ ਵੀ। ਉਸ ਦੇ 'ਵੇਲੀ ਕ੍ਰਿਸ਼ਨ ਰੁਕਮਨੀ ਰੀ' ਕਾਵਿ ਨੇ, ਜੋ ਸੰਨ 1680-81 ਵਿਚ ਲਿਖਿਆ ਗਿਆ ਸੀ, ਉਸ ਨੂੰ ਰਾਸਸਥਾਨੀ ਸਾਹਿਤ ਦੇ ਇਤਿਹਾਸ ਵਿਚ ਬੜਾ ਉੱਚਾ ਸਥਾਨ ਦੇ ਦਿੱਤਾ ਹੈ। ਇਸ ਕਾਵਿ ਦਾ ਵਿਸ਼ਾ ਕ੍ਰਿਸ਼ਨ ਅਤੇ ਰੁਕਮਨੀ ਦਾ ਪ੍ਰੇਮ ਹੈ। ਡਾ. ਐਲ. ਪੀ. ਟੇਸੀਟੋਰੀ, ਜੋ ਕੋਈ ਸਾਧਾਰਣ ਆਲੋਚਕ ਨਹੀਂ, ਇਸ ਕਾਵਿ ਨੂੰ "ਰਾਜਸਥਾਨੀ ਸਾਹਿਤ ਦੀ ਉਪਜਾਊ

ਖਾਣ 'ਚੋਂ ਨਿਕਲੇ ਸਭ ਤੋਂ ਵੱਧ ਚਮਕੀਲੇ ਰਤਨਾਂ ਵਿਚੋਂ ਇਕ ਮੰਨਦਾ ਹੈ। ਇਸ ਕਾਵਿ ਦਾ ਸਭ ਤੋਂ ਵਡਾ ਗੁਣ ਇਹ ਹੈ ਕਿ ਪ੍ਰਗਟਾਓ ਦੀ ਸਹਿਜ ਵਿਸ਼ੁੱਧਤਾ ਦੀ ਸੁਭਾ-ਵਿਕਤਾ ਦੇ ਨਾਲ ਨਾਲ ਇਸ ਸ਼ੈਲੀ ਦੇ ਜ਼ੋਰਦਾਰ ਵਿਸਤਾਰ ਦਾ ਬਹੁਤ ਸੋਹਣਾ ਮੇਲ ਹੈ।

ਸੂਰਜਮਲ ਦੀ ਲੰਮੀ ਕਾਵਿ ਰਚਨਾ 'ਵੰਸ਼ ਭਾਸਕਰ' ਇਕ ਸਰਾਹਣਾ ਯੋਗ ਰਚਨਾ ਹੈ। ਇਸ ਵਿਚ ਬੂੰਦੀ ਰਾਜ ਦੇ ਚੌਹਾਨਾਂ ਦੇ ਇਤਿਹਾਸ ਦਾ ਵਰਣਨ ਹੈ। ਹਰ ਤਰ੍ਹਾਂ ਦੀ ਜਾਣਕਾਰੀ ਦਾ ਇਹ ਇਕ ਬਹੁਤ ਵੱਡਾ ਭੰਡਾਰ ਹੈ।

ਲੋਕ-ਸਾਹਿਤ ਵਿਚ ਸਭ ਤੋਂ ਵੱਧ ਮਹੱਤਵਪੂਰਣ ਰਚਨਾ ਨਿਸਚੇ ਹੀ 'ਢੋਲਾ-ਮਾਰੂ-ਰਾ-ਦੂਹਾ'' ਹੈ, ਜੋ ਬਹੁਤ ਹੀ ਮਨੋਰੰਜਕ ਪ੍ਰੇਮ ਕਾਵਿ ਹੈ। ਇਹ ਦੋਹੇ ਇੰਨੇ ਪ੍ਰਸਿੱਧ ਹੋ ਗਏ ਸਨ ਕਿ ਬਾਅਦ ਦੇ ਕਈ ਕਵੀਆਂ ਅਤੇ ਲੇਖਕਾਂ ਨੇ ਇਸ ਦੀ ਕਹਾਣੀ ਕਈ ਵਾਰ ਫਿਰ ਗੱਦ ਅਤੇ ਪੱਦ ਵਿਚ ਲਿਖੀ। ਰਾਜਸਥਾਨ ਦੀ ਆਮ ਜਨਤਾ ਨੂੰ ਜਿਹੜੇ ਦੋ ਕਾਵਾਂ ਨੇ ਕੀਲ ਲਿਆ ਸੀ, ਉਹ ਹਨ 'ਹਰਸੀਜੀ-ਰੋ-ਵਿਵਾਹਲੋ' ਜਾਂ 'ਰੁਕਮਨੀ ਮੰਗਲ' (ਪਦਮ ਦੁਆਰਾ ਰਚਿਤ) ਅਤੇ 'ਹਰਸੀਜੀ-ਰੋ-ਮੇਹੇਰੋ' (ਰਤਨੋ ਦੁਆਰਾ ਰਚਿਤ)। ਰੁਕਮਨੀ ਮੰਗਲ ਵਿਚ ਰੁਕਮਨੀ ਅਤੇ ਕ੍ਰਿਸ਼ਨ ਦੇ ਵਿਆਹ ਦੀ ਕਥਾ ਦੱਸੀ ਗਈ ਹੈ ਤੇ ਦੂਜੇ ਕਾਵਿ ਵਿਚ ਇਹ ਦਸਿਆ ਗਿਆ ਹੈ ਕਿ ਆਪਣੀ ਬੇਟੀ ਨਾਨਕੀ ਬਾਈ ਦਾ 'ਮੇਹੇਰੋ' ਰਚਨ ਵਿਚ ਨਰਸੀ ਦੀ ਕ੍ਰਿਸ਼ਨ ਨੇ ਕਿਸ ਤਰ੍ਹਾਂ ਸਹਾਇਤਾ ਕੀਤੀ ਸੀ। 'ਜਿਣ ਮਾਤਾ--ਰੋ-ਗੀਤ' ਅਤੇ 'ਡੂੰਗਜੀ ਜਵਾਹਰ-ਰੋ-ਗੀਤ' ਦੋ ਅਤਿਅੰਤ ਲੋਕ ਪ੍ਰੀਏ ਕਥਾਵਾਂ ਹਨ ਜੋ ''ਕਿਸੇ ਵੀ ਭਾਸ਼ਾ ਦੇ ਸਰਵਸ਼੍ਰੇਸ਼ਟ ਕਾਵਿ ਦਾ ਮੁਕਾਬਲਾ ਕਰ ਸਕਦੀਆਂ ਹਨ''।[15]

ਰਾਜਸਥਾਨੀ ਭਾਸ਼ਾ ਨੇ ਭਗਤੀ ਲਹਿਰ ਵਿਚ ਵੀ ਮਹੱਤਵਪੂਰਣ ਹਿੱਸਾ ਪਾਇਆ ਹੈ। ਮੀਰਾ ਬਾਈ ਦੇ ਭਗਤੀ-ਗੀਤ ਰਾਜਸਥਾਨੀ ਸਾਹਿਤ ਦੇ ਰਟਨ ਹਨ। ਮੀਰਾ ਨਿਰਸੰਦੇਹ ਹੀ ਪੱਛਮੀ ਭਾਰਤ ਦੀ ਸਭ ਤੋਂ ਸ੍ਰੇਸ਼ਟ ਕਾਵਿਤ੍ਰੀ ਹੋਈ ਹੈ। ਉਸ ਦੀ ਲੋਕ-ਪ੍ਰੀਅਤਾ ਇੰਨੀ ਜ਼ਿਆਦਾ ਹੈ ਕਿ ਗੁਜਰਾਤ, ਰਾਜਸਥਾਨ, ਮਥੁਰਾ ਅਤੇ ਹਿੰਦੀ-ਭਾਸ਼ੀ ਜਗਤ, ਸਾਰੇ ਦੇ ਸਾਰੇ ਹੀ ਉਸ ਨੂੰ ਆਪਣੇ ਇਲਾਕੇ ਦੀ ਕਾਵਿਤ੍ਰੀ ਸਾਬਤ ਕਰਨ ਲਈ ਇਕ ਦੂਜੇ ਦੇ ਮੁਕਾਬਲੇ ਤੇ ਉਤਰ ਆਉਂਦੇ ਹਨ।

ਗੱਦ ਵਿਚ ਲਿਖੇ ਗਏ ਰੋਜ਼ਨਾਮਚੇ ਰਾਜਸਥਾਨ ਦੇ ਇਤਿਹਾਸ ਉੱਤੇ ਬਹੁਤ ਰੋਸ਼ਨੀ ਪਾਂਦੇ ਹਨ। ਇਨ੍ਹਾਂ 'ਖਿਆਤਾਂ' (ਗੱਦ ਵਿਚ ਲਿਖੇ ਰੋਜ਼ਨਾਮਚੇ) ਦਾ ਸਭ ਤੋਂ ਪ੍ਰਸਿੱਧ ਲੇਖਕ ਨੈਨਸੀ ਸੀ (ਜਿਸ ਨੂੰ ਰਾਜਸਥਾਨ ਦਾ ਅਬੁਲ-ਫ਼ਜ਼ਲ ਆਖਿਆ ਜਾਂਦਾ ਹੈ)। ਨੈਨਸੀ ਦੇ ਇਤ 'ਖਿਆਤ' ਵਿਚ ਰਾਜਸਥਾਨ ਦੇ ਕਈ ਰਾਜਪੂਤ ਘਰਾਣਿਆਂ ਦੇ ਇਤਿਹਾਸ ਦਾ ਵਰਣਨ ਹੈ। ਇਸ 'ਖਿਆਤ' ਨੂੰ ਰਾਜਸਥਾਨੀ ਗੱਦ ਦੀ ਇਕ ਮਹਾਨ

ਰਚਨਾ ਮੰਨਿਆ ਜਾ ਸਕਦਾ ਹੈ।

ਵਰਤਮਾਨ ਜ਼ਮਾਨੇ ਵਿਚ ਪ੍ਰਾਦੇਸ਼ਿਕ ਭਾਸ਼ਾਵਾਂ ਦਾ ਮਹੱਤਵ ਵਧਣ ਕਾਰਣ ਰਾਜਸਥਾਨੀ ਸਾਹਿਤ ਨੇ ਬਹੁਤ ਪ੍ਰਗਤੀ ਕੀਤੀ ਹੈ। ਆਧੁਨਿਕ ਰਾਜਸਥਾਨੀ ਕਵਿਤਾ ਵਿਚ ਬਹੁਤ ਸਾਰੇ ਭਿੰਨ ਭਿੰਨ ਵਿਸ਼ਿਆਂ ਦਾ ਵਰਣਨ ਹੁੰਦਾ ਹੈ। ਬਾਰਠ ਕੇਸਰੀ ਸਿੰਘ ਦੇ ਸਿਰ ਰਾਸ਼ਟ੍ਰੀ ਕਵਿਤਾ ਲਿਖਣ ਦਾ ਸਿਹਰਾ ਹੈ। ਉਸ ਨੇ ਬ੍ਰਿਟਿਸ਼ ਸਰਕਾਰ ਅਤੇ ਉਸ ਹਕੂਮਤ ਦੀ ਕਠਪੁਤਲੀ ਬਣੇ ਹੋਏ ਨਿਰੰਕੁਸ਼ ਰਾਜਸਥਾਨੀ ਰਾਜਿਆਂ ਮਹਾਰਾਜਿਆਂ ਨੂੰ ਖ਼ੂਬ ਫਿਟਕਾਰਿਆ ਹੈ। ਉਦੇਰਾਜ ਉੱਜਲ ਅਤੇ ਨਾਥੂਦੀਨ ਮਨਿਹਾਰਿਆ ਨੇ ਵੀ ਰਾਸ਼ਟ੍ਰੀ ਅੰਦੋਲਨ ਅਤੇ ਉਸ ਦੇ ਸੂਰਬੀਰਾਂ ਦੇ ਗੁਣ ਗਾਏ ਹਨ। ਨਾਥੂਦੀਨ ਦੀ ਪ੍ਰਸਿਧ ਰਚਨਾ ਹੈ 'ਵੀਰ-ਸਤਸਈ'। ਉਦੇਗੜ੍ਹ ਦੀ ਪ੍ਰਸਿਧ ਕਿਰਤ 'ਧੂਰ-ਸਰ' ਹੈ। ਉਮਰਦਾਨ ਦੀ ਕਵਿਤਾ ਆਮ ਤੌਰ ਤੇ ਵਿਅੰਗਮਈ ਹੈ। ਉਸ ਦਾ ਪ੍ਰਸਿੱਧ ਕਾਵਿ 'ਛੱਪਨ-ਰੋ-ਛੰਦ' ਹੈ ਜਿਸ ਵਿਚ ਸੰਨ 1899-1900 ਦੇ ਕਾਲ ਦੀ ਭਿਅੰਕਰਤਾ ਦਾ ਵਰਣਨ ਕੀਤਾ ਗਿਆ ਹੈ। ਪਰ ਵਿਅੰਗ ਦਾ ਸਭ ਤੋਂ ਪ੍ਰਸਿਧ ਕਵੀ ਹਿੰਮਲ-ਜਾਦਮ ਹੈ, ਉਸ ਦੀ ਸਭ ਤੋਂ ਪ੍ਰਸਿੱਧ ਰਚਨਾ 'ਮਹੀਮਹਿਮਾ' ਹੈ। ਠਾਕਰ ਰਾਮ ਸਿੰਘ ਰਾਜਸਥਾਨ ਦੇ ਬਹੁਤ ਪ੍ਰਸਿੱਧ ਕਵੀਆਂ ਵਿਚ ਗਿਣਿਆ ਜਾ ਸਕਦਾ ਹੈ। ਉਹ ਪ੍ਰਕ੍ਰਿਤੀ ਦੀ ਸੁੰਦਰਤਾ ਅਤੇ ਪ੍ਰੇਮ, ਸਚਾਈ ਅਤੇ ਕੁਰਬਾਨੀ ਵਰਗੇ ਜੀਵਨ ਦੇ ਉੱਚ ਆਦਰਸ਼ਾਂ ਦੇ ਗੀਤ ਗਾਂਦਾ ਹੈ। 'ਮਰੂਮਿਅੰਕ', 'ਮੋਹ', ਅਤੇ 'ਧਾਰਾ' ਉਸ ਦੀਆਂ ਕੁਝ ਬਹੁਤ ਪ੍ਰਸਿੱਧ ਕਵਿਤਾਵਾਂ ਹਨ। ਉਸ ਦੀ ਇਕ ਛੋਟੀ ਕਵਿਤਾ 'ਮਾਤ੍ਰੀ-ਭਾਸ਼ਾ-ਰੋ-ਗੀਤ' ਤਾਂ ਰਾਜਸਥਾਨ ਦਾ 'ਵੰਦੇ ਮਾਤ੍ਰਮ' ਹੀ ਬਣ ਗਿਆ ਹੈ। ਇਕ ਹੋਰ ਮਹੱਤਵਪੂਰਣ ਕਵੀ ਕਨ੍ਹੱਈਆ ਲਾਲ ਸੇਠੀਆ ਹੈ, ਜਿਸ ਦੀ ਕਵਿਤਾ 'ਪਾਟਲ ਔਰ ਪੀਤਲ' ਗਾਥਾ-ਕਾਵਿ ਦੀ ਇਕ ਬਹੁਤ ਵਧੀਆ ਰਚਨਾ ਮੰਨੀ ਜਾਂਦੀ ਹੈ। ਬਦਰੀ ਪ੍ਰਸਾਦ ਅਚਾਰੀਆ, ਮੁਰਲੀਧਰ ਵਿਆਸ ਅਤੇ ਭੋਮਰਾਜ ਭੋਮਿਰੋ ਨੇ ਲੋਕ-ਪ੍ਰੀਏ ਦੋਹੇ ਲਿਖੇ ਹਨ। ਚੰਦਰ ਸਿੰਘ ਨਿਸਚੇ ਹੀ ਪ੍ਰਕ੍ਰਿਤੀ ਦਾ ਕਵੀ ਹੈ ਤੇ ਉਸ ਦੀ ਰਚਨਾ 'ਬਾਦਲੀ' (ਬੱਦਲ) ਅਤੇ 'ਲੂ' (ਗਰਮ ਲੂ) ਰੁੱਤਾਂ ਦੇ ਬਦਲਦੇ ਹੋਏ ਰੂਪ ਦੇ ਵਰਣਨ ਹਨ। ਉਸ ਨੇ ਕਾਲੀ ਦਾਸ ਦੇ ਰਘੂਵੰਸ਼ ਦਾ ਰਾਜਸਥਾਨੀ ਭਾਸ਼ਾ ਵਿਚ ਕਵਿਤਾ ਵਿਚ ਅਨੁਵਾਦ ਵੀ ਕੀਤਾ ਹੈ। ਨਾਨੂਰਾਮ ਪ੍ਰਕ੍ਰਿਤੀ ਅਤੇ ਪੇਂਡੂ ਜੀਵਨ ਦਾ ਕਵੀ ਹੈ। ਉਸ ਦੀ ਰਚਨਾ 'ਕਲਾਇਣ' (ਕਾਲੇ ਬੱਦਲ) ਵਿਚ ਰਾਜਸਥਾਨੀ ਪੇਂਡੂ ਜੀਵਨ ਦਾ ਬਹੁਤ ਵਿਸਤ੍ਰਿਤ ਵਰਣਨ ਹੈ। ਇਹ ਰਚਨਾ ਇਕ ਬਹੁਤ ਹੀ ਵਧੀਆ ਕਲਾਤਮਕ ਰਚਨਾ ਹੈ ਤੇ ਇਸ ਨੇ ਰਾਜਸਥਾਨੀ ਸਾਹਿਤ ਵਿਚ ਬਹੁ-ਮੁੱਲਾ ਵਾਧਾ ਕੀਤਾ ਹੈ। ਮੁਕਲ ਦੀ 'ਸੈਨਾਣੀ' ਅਤੇ 'ਕੋਦਮਦੇ' ਬੀਰ ਰਸ ਦੀਆਂ ਮਹਾਨ ਰਚਨਾਵਾਂ ਮੰਨੀਆਂ ਜਾਂਦੀਆਂ ਹਨ।

ਆਧੁਨਿਕ ਪ੍ਰਵ੍ਰਿਤੀਆਂ ਦਾ ਪ੍ਰਭਾਵ ਕੇਵਲ ਕਵਿਤਾ ਉਤੇ ਹੀ ਨਹੀਂ, ਨਾਟਕ ਉਝੇ ਵੀ

ਪਿਆ ਹੈ। ਸ਼ਿਵਚੰਦਰ ਭਾਰਤੀ ਨੇ ਤਿੰਨ ਪ੍ਰਸਿੱਧ ਨਾਟਕ ਲਿਖੇ ਹਨ—'ਕੇਸਰ ਵਿਲਾਸ', 'ਬੁਢਾਪਾ ਦੀ ਸਿਗਾਈ' 'ਫਾਟਕਾ ਜੰਜਾਲ'। ਭਾਗਵਤੀ ਪ੍ਰਸਾਦ ਦਾਰੁਕਾ ਨੇ ਪੰਜ ਛੋਟੇ ਛੋਟੇ ਨਾਟਕ ਲਿਖੇ, ਜੋ ਪੰਜੇ ਦੇ ਪੰਜੇ ਇਕੱਠੇ ਹੀ 'ਮਾਰਵਾੜੀ ਪੰਜ ਨਾਟਕ' ਦੇ ਸਿਰਲੇਖ ਹੇਠ ਪ੍ਰਕਾਸ਼ਿਤ ਹੋਏ ਸਨ। ਇਨ੍ਹਾਂ ਨਾਟਕਾਂ ਦਾ ਮਨੋਰਥ ਸਮਾਜ ਦੇ ਹਾਨੀਕਾਰਕ-ਰਸਮਾਂ-ਅਤੇ ਪਰੰਪਰਾਵਾਂ ਦਾ ਪਰਦਾ ਫਾਸ਼ ਕਰਨ ਸਮਾਜ ਦੇ ਨੈਤਿਕ ਪੱਧਰ ਵਿਚ ਸੁਧਾਰ ਕਰਨ ਦਾ ਹੈ। ਇਨ੍ਹਾਂ ਨਾਟਕਾਂ ਵਿਚੋਂ ਕਲਕੱਤੀਆ ਬਾਬੂ' ਬਹੁਤ ਪਸੰਦ ਕੀਤਾ ਗਿਆ ਹੈ। ਸੂਰਜ ਕਰਨ ਪਾਰਿਖ ਨੇ ਰਾਜਪੂਤ ਸੂਰਬੀਰਤਾ ਉੱਤੇ ਇਕ ਛੋਟਾ ਜਿਹਾ ਨਾਟਕ 'ਬੋਲਾਵਤ' ਲਿਖਿਆ ਹੈ। ਸ੍ਰੀ ਨਾਥ ਮੋਦੀ ਦੇ ਨਾਟਕ 'ਗੋਮਾਜਾਤ' ਵਿਚ ਪੇਂਡੂ ਸਮੱਸਿਆਵਾਂ ਉੱਤੇ ਪ੍ਰਕਾਸ਼ ਪਾਇਆ ਗਿਆ ਹੈ। ਮੁਰਲੀਧਰ ਵਿਆਸ ਨੇ ਕਈ ਇਕ-ਅੰਗੀ ਨਾਟਕ ਲਿਖੇ ਹਨ।

ਕਹਾਣੀ–ਉਪਨਿਆਸ ਦੇ ਖੇਤਰ ਵਿਚ ਰਾਜਸਥਾਨ ਦੀ ਕੋਈ ਖਾਸ ਦੇਣ ਨਹੀਂ। ਸ਼ਿਵਚਰਣ ਭਾਰਤੀ ਨੇ ਇਕ ਛੋਟਾ ਜਿਹਾ ਉਪਨਿਆਸ—ਕਣਕ ਸੁੰਦਰ—ਲਿਖਿਆ ਹੈ, ਜਿਸ ਵਿਚ ਦੱਸਿਆ ਗਿਆ ਹੈ ਕਿ ਮਿਹਨਤ, ਈਮਾਨਦਾਰੀ ਅਤੇ ਸੂਝ ਬੂਝ ਨਾਲ ਇਕ ਗਰੀਬ ਮਾਰਵਾੜੀ ਸੇਠ ਕਿਵੇਂ ਕਰੋੜਪਤੀ ਬਣ ਜਾਂਦਾ ਹੈ। ਸ੍ਰੀ ਲਾਲ ਜੋਸ਼ੀ ਦਾ ਲਿਖਿਆ 'ਅਭੋ ਪਤਾਕੀ' ਅਤੇ ਬਦਰੀ ਪ੍ਰਸਾਦ ਸਾਂਕਰੀਆ ਦਾ ਲਿਖਿਆ "ਅਨੋਖੀ ਆਨ" ਨਾਂ ਦੇ ਦੋ ਨਾਵਲਾਂ ਨੇ ਵੀ ਕੁਝ ਪ੍ਰਸਿੱਧੀ ਪ੍ਰਾਪਤ ਕੀਤੀ ਹੈ। ਮੁੰਨਾ ਲਾਲ ਪੁਰੋਹਤ ਨੇ ਕੁਝ ਛੋਟੀਆਂ ਕਹਾਣੀਆਂ ਲਿਖੀਆਂ ਹਨ, ਜਿਨ੍ਹਾਂ ਦਾ ਵਿਸ਼ਾ ਹੈ ਰਾਜਸਥਾਨੀ ਸੂਰਬੀਰਤਾ। ਗੁਲਾਬ ਚੰਦ ਨਾਗੌਰੀ, ਅਗਰ ਚੰਦ ਨਾਹਤਾ, ਭੰਵਰ ਲਾਲ ਨਾਹਤਾ ਅਤੇ ਚੰਦਰ ਸਿੰਘ ਨੇ ਆਪਣੀ ਲੇਖਣ ਨਾਲ ਹੀ ਰਾਜਸਥਾਨੀ ਗੱਦ ਵਿਚ ਵਾਧਾ ਕੀਤਾ ਹੈ। ਰਾਣੀ ਲਕਸ਼ਮੀ ਕੁਮਾਰੀ ਚੂੰਡਾਵਤ ਦੀਆਂ ਚਟਪਟੀ ਤੇ ਤਿੱਖੀ ਸ਼ੈਲੀ ਵਿਚ ਲਿਖੀਆਂ ਕਹਾਣੀਆਂ ਮੱਧਕਾਲੀਨ ਰਾਜਸਥਾਨ ਦੇ ਰੋਮਾਂਸ ਦੀ ਯਾਦ ਦਿਲਾਂਦੀਆਂ ਹਨ। ਪੰਡਤ ਮੁਰਲੀਧਰ ਵਿਆਸ ਮੁਹਾਵਰੇਦਾਰ ਰਾਜਸਥਾਨੀ ਦਾ ਬਹੁਤ ਮਾਹਰ ਹੈ, ਇਸ ਲਈ ਉਸ ਦੀਆਂ ਕਹਾਣੀਆਂ ਬਹੁਤ ਪਸੰਦ ਕੀਤੀਆਂ ਜਾਂਦੀਆਂ ਹਨ।

ਰਾਜਸਥਾਨੀ ਭਾਸ਼ਾ ਦੀ ਪਹਿਲੀ ਵਿਆਕਰਣ ਰਾਮਕਰਣ ਅਸੋਪਾ ਨੇ ਸੰਨ 1896 ਵਿਚ ਲਿਖੀ ਸੀ। ਪ੍ਰਾਚੀਨ ਪੱਛਮੀ ਰਾਜਸਥਾਨੀ ਵਿਆਕਰਣ ਉੱਤੇ ਐਲ. ਪੀ. ਟੈਸੀਟੋਰੀ ਨੇ ਆਪਣੀ ਨਿਬੰਧਮਾਲਾ ਸੰਨ 1914 ਤੋਂ 1916 ਤਕ 'ਇੰਡੀਅਨ ਐਂਟੀ-ਕੁਐਰੀ' ਵਿਚ ਪ੍ਰਕਾਸ਼ਿਤ ਕੀਤੀ ਸੀ। ਡਾਕਟਰ ਟੈਸੀਟੋਰੀ, ਜੋ ਰਾਜਸਥਾਨ ਦਾ ਸਭ ਤੋਂ ਵੱਡਾ ਯੂਰਪੀ ਵਿਦਵਾਨ ਹੋਇਆ ਹੈ, ਰਾਜਸਥਾਨ ਦੇ ਭੱਟਾਂ ਅਤੇ ਚਾਰਣਾਂ ਦੀਆਂ ਗਾਥਾਵਾਂ ਅਤੇ ਇਤਿਹਾਸਿਕ ਹੱਥ-ਲਿਖਤਾਂ ਦੇ ਸੰਪਾਦਨ ਅਤੇ ਉਨ੍ਹਾਂ ਦੀ ਵਿਆਖਿਆ ਲਈ ਬਹੁਤ ਪ੍ਰਸਿੱਧ ਹੈ। ਮੁਗਰੀਦਾਸ ਮਿਸਾਨ ਨੇ ਅਮਰ ਕੋਸ਼ ਵਰਗਾ ਇਕ ਰਾਜਸ-

ਥਾਨੀ ਕੋਸ਼ ਪ੍ਰਕਾਸ਼ਿਤ ਕੀਤਾ ਸੀ। ਰਾਜਸਥਾਨੀ ਦੇ ਮਹਾਂ ਕੋਸ਼ ਵੀ ਪ੍ਰਕਾਸ਼ਿਤ ਹੋਏ ਹਨ। ਮੁਰਲੀਧਰ ਵਿਆਸ, ਲਕਸ਼ਮੀ ਲਾਲ ਜੋਸ਼ੀ, ਜਗਦੀਸ਼ ਸਿੰਘ ਗਲੋਟ, ਗਣਪਤੀ ਸਵਾਮੀ, ਅਗਰ ਚੰਦ ਨਾਹਤਾ, ਅਤੇ ਕਨ੍ਹੱਈਆ ਲਾਲ ਸਾਹਲ ਨੇ ਰਾਜਸ-ਥਾਨੀ ਕਹਾਵਤਾਂ ਨੂੰ ਇਕੱਠਾ ਕੀਤਾ ਜਾਂ ਉਨ੍ਹਾਂ ਦਾ ਸੰਪਾਦਨ ਕੀਤਾ। ਇਸ ਸੰਬੰਧ ਵਿਚ ਇਸ ਵੇਲੇ ਤਕ ਸਭ ਤੋਂ ਵਧੀਆ ਪ੍ਰਕਾਸ਼ਨ ਮੁਰਲੀਧਰ ਵਿਆਸ ਅਤੇ ਨਰੋਤਮ ਦਾਸ ਸਵਾਮੀ ਦੀ ਪੁਸਤਕ 'ਰਾਜਸਥਾਨੀ ਕਹਾਵਤਾ' ਹੈ। ਮੁਰਲੀਧਰ ਵਿਆਸ ਨੇ ਰਾਜਸਥਾਨੀ ਮੁਹਾਵਰਿਆਂ ਦਾ ਵੀ ਬਹੁਤ ਵੱਡਾ ਸੰਗ੍ਰਹਿ ਤਿਆਰ ਕੀਤਾ ਹੈ।

ਰਾਜਸਥਾਨ ਦੇ ਲੋਕ ਗੀਤਾਂ ਦਾ ਪਹਿਲਾ ਚੰਗਾ ਸੰਗ੍ਰਹਿ ਜਗਦੀਸ਼ ਸਿੰਘ ਗਹਲੋਟ ਨੇ ਪ੍ਰਕਾਸ਼ਿਤ ਕੀਤਾ ਸੀ। ਪਰ ਇਸ ਵਿਸ਼ੇ ਤੇ ਅਜ ਤਕ ਲਿਖਿਆ ਸਭ ਤੋਂ ਉੱਤਮ ਗ੍ਰੰਥ ਰਾਮ ਸਿੰਘ, ਸੂਰਜ ਕਰਣ ਪਾਰੀਖ ਅਤੇ ਨਰੋਤਮ ਦਾਸ ਸਵਾਮੀ ਦੁਆਰਾ ਰਚਿਤ 'ਰਾਜਸਥਾਨ ਲੋਕ-ਗੀਤ' ਹੈ। ਰਾਜਸਥਾਨ ਦੇ ਲੋਕ ਗੀਤਾਂ ਦਾ ਇਕ ਬਹੁਤ ਵੱਡਾ ਸੰਗ੍ਰਹਿ ਕਰਕੇ ਗਣਪਤੀ ਸਵਾਮੀ ਨੇ ਵੀ ਵੱਡਮੁੱਲੀ ਸੇਵਾ ਕੀਤੀ ਹੈ।

ਉਦੇਪੁਰ ਵਿਸ਼ਵ-ਵਿਦਿਆਪੀਠ ਦੇ 'ਦੀ ਰਾਜਸਥਾਨੀ', 'ਦੀ ਰਾਜਸਥਾਨ ਭਾਰਤੀ' ਅਤੇ 'ਸ਼ੋਧ ਪਤ੍ਰਿਕਾ' ਰਾਜਸਥਾਨੀ ਭਾਸ਼ਾ ਅਤੇ ਸੰਸਕ੍ਰਿਤੀ ਸੰਬੰਧੀ ਮਹੱਤਵਪੂਰਣ ਖੋਜ ਦੇ ਰਸਾਲੇ ਹਨ। ਇਸ ਤਰ੍ਹਾਂ ਰਾਜਸਥਾਨੀ ਸਾਹਿਤ ਦੀਆਂ ਸੁਪ੍ਰਸਿੱਧ ਰਚਨਾਵਾਂ ਨੂੰ ਸੰਪਾਦਿਤ ਤੇ ਪ੍ਰਕਾਸ਼ਿਤ ਕਰਨ ਦੀ ਦਿਸ਼ਾ ਵਲ ਕਾਰਵਾਈ ਕੀਤੀ ਜਾ ਰਹੀ ਹੈ। ਠਾਕੁਰ ਰਾਮ ਸਿੰਘ, ਸੂਰਜ ਕਰਣ ਪਾਰੀਖ, ਰਾਮ ਕਰਣ ਅਸੋਪ, ਦਸ਼ਰਥ ਸ਼ਰਮਾ ਅਤੇ ਹੋਰ ਕਈ ਪ੍ਰਸਿੱਧ ਵਿਦਵਾਨਾਂ ਨੇ ਰਾਜਸਥਾਨ ਦੀਆਂ ਕਈ ਪੁਰਾਣੀਆਂ ਹੱਥ-ਲਿਖਤਾਂ ਦਾ ਸੰਪਾਦਨ ਕਰ ਵੀ ਲਿਆ ਹੈ।

## ਸਿੱਖਿਆ

ਰਾਜਸਥਾਨ ਵਿਚ ਕਈ ਬਹੁਤ ਵਧੀਆ ਸਕੂਲ ਹਨ, ਜਿਨ੍ਹਾਂ ਤੇ ਇਹ ਰਾਜ ਗੌਰਵ ਕਰ ਸਕਦਾ ਹੈ। ਇਨ੍ਹਾਂ ਸਕੂਲਾਂ ਵਿਚ ਕ੍ਰਿਸ਼ਚੀਅਨ ਮਿਸ਼ਨ ਸਕੂਲ, ਖਾਸ ਤੌਰ ਤੇ ਜੈਪੁਰ ਦੇ, ਬੀਕਾਨੇਰ ਦਾ ਸਾਦੂਲ ਪਬਲਿਕ ਸਕੂਲ, ਜੈਪੁਰ ਦਾ ਮਹਾਰਾਣੀ ਗਾਇਤ੍ਰੀ ਦੇਵੀ ਸਕੂਲ, ਅਜਮੇਰ ਦਾ ਪਬਲਿਕ ਸਕੂਲ (ਮਿਓ ਕਾਲਜ) ਅਤੇ ਬਨਸਥਲੀ, ਪਿਲਾਨੀ ਅਤੇ ਵਿਦਿਆ ਭਵਨ ਦੀਆਂ ਪ੍ਰਸਿੱਧ ਸਿਖਿਆ ਸੰਸਥਾਵਾਂ ਗਿਣੀਆਂ ਜਾ ਸਕਦੀਆਂ ਹਨ। ਪਰ ਇਸ ਦੇ ਬਾਵਜੂਦ ਰਾਜਸਥਾਨ ਸਿਖਿਆ ਦੇ ਖੇਤਰ ਵਿਚ ਇਕ ਪਛੜਿਆ ਹੋਇਆ ਪ੍ਰਦੇਸ਼ ਹੈ, ਕਿਉਂਕਿ ਇੰਨੀ ਦੂਰ ਦੂਰ ਤਕ ਖਿਲਰੀ ਪੁਲਰੀ

ਆਬਾਦੀ ਲਈ ਪ੍ਰਾਰੰਭਿਕ ਵਿਦਿਆ ਦਾ ਪ੍ਰਬੰਧ ਕਰਨਾ ਵੀ ਇਕ ਬਹੁਤ ਵਡਾ ਕੰਮ ਹੈ। ਪਰ ਰਾਜ ਸਰਕਾਰ ਪੂਰਾ ਜ਼ੋਰ ਲਗਾ ਰਹੀ ਹੈ ਕਿ ਸਾਰੇ ਦੇ ਸਾਰੇ ਰਾਜ ਵਿਚ ਸਕੂਲਾਂ ਅਤੇ ਕਾਲਜਾਂ ਦਾ ਇਕ ਜਾਲ ਵਿਛਾ ਦਿਤਾ ਜਾਏ। ਸੰਨ 1965-66 ਵਿਚ ਸਾਧਾਰਣ ਸਿਖਿਆ ਵਾਸਤੇ 63 ਕਾਲਜ ਸਨ (ਜਿਨ੍ਹਾਂ ਵਿਚ 23520 ਲੜਕੇ ਅਤੇ 5260 ਲੜਕੀਆਂ ਦਾਖ਼ਲ ਸਨ), ਭਿੰਨ ਭਿੰਨ ਕਿੱਤਿਆਂ ਦੀ ਪੇਸ਼ਾਵਰ ਸਿਖਲਾਈ ਦੇ 144 ਕਾਲਜ ਸਨ (ਜਿਨ੍ਹਾਂ ਵਿਚ 10520 ਲੜਕੇ ਅਤੇ 4300 ਲੜਕੀਆਂ ਸਿਖਿਆ ਪ੍ਰਾਪਤ ਕਰ ਰਹੀਆਂ ਸਨ) ਅਤੇ 44 ਕਾਲਜ ਵਿਸ਼ੇਸ਼ ਪ੍ਰਕਾਰ ਦੀ ਪੜ੍ਹਾਈ ਦੇ ਸਨ (ਜਿਨ੍ਹਾਂ ਵਿਚ 5870 ਲੜਕੇ ਅਤੇ 520 ਲੜਕੀਆ ਪੜ੍ਹਾਈ ਕਰ ਰਹੀਆਂ ਸਨ)। ਉਚਤਰ ਮਾਧਿਮਿਕ ਅਤੇ ਬਹੁ-ਮਨੋਰਥੀ ਸਕੂਲਾਂ ਦੀ ਸੰਖਿਆ 338 ਸੀ (1,33,500 ਲੜਕੇ ਅਤੇ 20580 ਲੜਕੀਆਂ ਦਾਖ਼ਲ ਸਨ)। ਤੇ ਅਵਰ-ਉੱਚਤਕ ਮਾਧਿਮਿਕ ਸਕੂਲਾਂ ਅਤੇ ਹਾਈ ਸਕੂਲਾਂ ਦੀ ਕੁਲ ਸੰਖਿਆ 397 ਸੀ (114200 ਲੜਕੇ ਅਤੇ 4500 ਲੜਕੀਆਂ ਦਾਖਲ ਸਨ)। ਕੁਲ 54 ਸੀਨੀਅਰ ਬੁਨਿਆਦੀ ਸਕੂਲ ਸਨ (12820 ਲੜਕੇ ਅਤੇ 4500 ਲੜਕੀਆਂ) ਤੇ ਮਿਡਲ ਸਕੂਲਾਂ ਦੀ ਸੰਖ਼ਿਆ 1714 (335, 400 ਲੜਕੇ ਅਤੇ 98215 ਲੜਕੀਆ) ਤੇ ਜੂਨੀਅਰ ਬੇਸਿਕ ਸਕੂਲਾਂ ਦੀ ਸੰਖਿਆ 1883 (178720 ਲੜਕੇ ਤੇ 45900 ਲੜਕੀਆਂ) ਸੀ। ਪ੍ਰਾਥਮਿਕ ਸਕੂਲ 17415 ਸਨ ਜਿਨ੍ਹਾਂ ਵਿਚ 876350 ਲੜਕੇ ਅਤੇ 235200 ਲੜਕੀਆਂ ਸਨ। ਇਨ੍ਹਾਂ ਦੇ ਇਲਾਵਾ 13 ਸਕੂਲ ਹੋਰ ਪੇਸ਼ਾਵਰ ਪੜ੍ਹਾਈ ਦੇ ਸਨ (250 ਲੜਕੇ ਅਤੇ 420 ਲੜਕੀਆਂ) ਤੇ 10570 ਸਕੂਲ ਵਿਸ਼ੇਸ਼ ਪ੍ਰਕਾਰ ਦੀ ਪੜ੍ਹਾਈ ਦੇ ਸਨ (170520 ਲੜਕੇ ਅਤੇ 8250 ਲੜਕੀਆਂ)।

ਰਾਜਸਥਾਨ ਦੀਆਂ ਉੱਚ-ਸਿਖਿਆ ਦੀਆਂ ਲੋੜਾਂ ਦੀ ਪੂਰਤੀ ਲਈ ਰਾਜ ਵਿਚ ਚਾਰ ਵਿਸ਼ਵ ਵਿਦਿਆਲੇ ਹਨ—ਰਾਜਸਥਾਨ ਵਿਸ਼ਵਵਿਦਿਆਲੇ (ਜੈਪੁਰ), ਟੈਕਨਾਲੋਜੀ ਅਤੇ ਵਿਗਿਆਨ ਦਾ ਬਿਰਲਾ ਸੰਸਥਾਨ (ਪਿਲਾਨੀ), ਜੋਧਪੁਰ ਵਿਸ਼ਵ ਵਿਦਿਆਲੇ ਅਤੇ ਉਦੇਪੁਰ ਵਿਸ਼ਵ ਵਿਦਿਆਲੇ। ਜੈਪੁਰ ਦੇ ਵਿਸ਼ਵ ਵਿਦਿਆਲੇ ਦਾ ਸੰਸਥਾਪਨ 1947 ਵਿਚ ਕੀਤਾ ਗਿਆ ਸੀ, ਤੇ ਬਾਕੀ ਦੇ ਵਿਸ਼ਵ ਵਿਦਿਆਲਿਆਂ ਨੂੰ ਪਿੱਛੇ ਜਹੇ ਹੀ ਚਾਲੂ ਕੀਤਾ ਗਿਆ ਹੈ। ਰਾਜਸਥਾਨ ਵਿਸ਼ਵ ਵਿਦਿਆਲੇ (ਜੈਪੁਰ) ਪ੍ਰਮੁਖ ਰੂਪ ਵਿਚ ਮਾਨਵਿਤੀ (ਸਾਹਿੱਤ) ਵਿਸ਼ਿਆਂ ਸੰਬੰਧੀ ਹੀ ਸਿਖਿਆ ਦਿੰਦਾ ਹੈ। ਉਦੇਪੁਰ ਵਿਸ਼ਵ-ਵਿਦਿਆਲੇ, ਖੇਤੀ-ਬਾੜੀ ਦਾ ਵਿਸ਼ਵ ਵਿਦਿਆਲੇ ਹੈ। ਜੋਧਪੁਰ ਵਿਸ਼ਵ ਵਿਦਿਆਲੇ ਅਤੇ ਬਿਰਲਾ ਸੰਸਥਾਨ (ਪਿਲਾਨੀ) ਟੈਕਨਾਲੋਜੀ ਆਦਿ ਦੀ ਪੜ੍ਹਾਈ ਹੀ ਕਰਾਂਦੇ ਹਨ।

ਰਾਜਸਥਾਨ ਸਾਹਮਣੇ ਸਿੱਖਿਆ ਸੰਬੰਧੀ ਜੋ ਸਭ ਤੋਂ ਕਠਨ ਸਮੱਸਿਆ ਹੈ ਉਹ ਹੈ

ਨੀਵੇਂ ਤੋਂ ਨੀਵੇਂ ਪੱਧਰ ਤੋਂ ਲੈ ਕੇ ਵਿਸ਼ਵਵਿਦਿਆਲੇ ਵਿਚ ਖੋਜ ਸੰਬੰਧੀ ਉੱਚੇ ਤੋਂ ਉੱਚੇ ਪੱਧਰ ਤਕ ਦੀ ਸਿਖਿਆ ਦੇ ਮਿਆਰ ਨੂੰ ਉੱਚਾ ਚੁਕਣਾ। ਪਿਛਲੇ ਕਈ ਦਹਾਕਿਆਂ ਵਿਚ ਸਿਖਿਆ ਦੇ ਪ੍ਰਸ਼ਨ ਵਲ ਧਿਆਨ ਨਹੀਂ ਸੀ ਦਿਤਾ ਜਾਂਦਾ ਰਿਹਾ, ਇਸ ਲਈ ਇਸ ਵਾਸਤੇ ਰਾਜ ਨੂੰ ਭਰਪੂਰ ਜਤਨ ਕਰਨ ਦੀ ਲੋੜ ਹੈ। ਵਿਸ਼ਵ ਵਿਦਿਆਲੇ ਦੇ ਪੱਧਰ ਤੇ ਇਸ ਸੰਬੰਧ ਵਿਚ ਪ੍ਰਭਾਵਪੂਰਣ ਆਰੰਭ ਕੀਤਾ ਜਾ ਚੁਕਾ ਹੈ। ਆਸ ਕੀਤੀ ਜਾਂਦੀ ਹੈ ਕਿ ਕੁਝ ਸਾਲਾਂ ਦੇ ਵਿਚ ਹੀ ਸਨਾਤਕ ਉਪਰੰਤ ਅਤੇ ਡਿਗਰੀ ਕਾਲਜਾਂ ਦੇ ਮਿਆਰ ਉੱਤੇ ਇਸ ਦਾ ਬਹੁਤ ਚੰਗਾ ਅਸਰ ਪਏਗਾ। ਬਹੁਤੇ ਵਿਦਿਆਰਥੀ ਇਨ੍ਹਾਂ ਕਾਲਜਾਂ ਵਿਚ ਹੀ ਪੜ੍ਹਦੇ ਹਨ। ਇਸ ਪ੍ਰਕਾਰ ਇਹ ਜ਼ਿੰਮੇਵਾਰੀ ਇਨ੍ਹਾਂ ਵਿਸ਼ਵ ਵਿਦਿਆਲਿਆਂ ਸਿਰ ਹੀ ਆਉਂਦੀ ਹੈ ਕਿ ਉਹ ਚਾਲੂ ਸਿੱਖਿਆ ਪੱਧਤੀ ਨੂੰ ਸਾਧਾਰਣ ਪੱਧਰ ਤੋਂ ਉਠਾ ਕੇ ਸਹੀ ਦਿਸ਼ਾ ਵਲ ਵਧਣ ਦੀ ਪ੍ਰੇਰਣਾ ਦੇਣ।

ਤਿੰਨ ਪ੍ਰਸਿੱਧ ਸਿਖਿਆ-ਵਿਗਿਆਨੀਆਂ ਅਤੇ ਪ੍ਰਬੰਧਕਾਂ (ਦੀ ਅਰਲ ਆਫ ਰੋਨਾਲਡਸ਼ੇ, ਸਰ ਵੈਲੰਟਾਈਨ ਚਿਰੋਲ ਅਤੇ ਸ੍ਰੀ ਐਚ. ਐਲ. ਏ. ਫਿਸ਼ਰ) ਨੇ ਲੋਕ ਸੇਵਾ ਆਯੋਗ ਦੀ ਰਿਪੋਟ (1915) ਵਿਚ ਜੋ ਨੋਟ ਪੇਸ਼ ਕੀਤਾ ਸੀ, ਉਸ ਵਿਚ ਇਕ ਬਹੁਤ ਹੀ ਮਹੱਤਵ-ਪੂਰਣ ਸੁਝਾਉ ਸੁਝਾਇਆ ਗਿਆ ਸੀ। "ਸਿੱਖਿਆ ਦੇ ਖੇਤਰ ਵਿਚ ਸਭ ਪ੍ਰਕਾਰ ਦੇ ਸਹੀ ਸੁਧਾਰ ਉਪਰ ਤੋਂ ਹੀ ਕੀਤੇ ਜਾਣੇ ਚਾਹੀਦੇ ਹਨ। ਵਿਸ਼ਵਵਿਦਿਆਲਿਆਂ ਦੇ ਅਧਿਆਪਕ ਜੇ ਠੀਕ ਤਰ੍ਹਾ ਦੇ ਹੋਣ ਤਾਂ ਬਾਕੀ ਸਭ ਕੁਝ ਹੀ ਠੀਕ ਹੋ ਜਾਏਗਾ। ਜੇ ਇਹ ਅਧਿਆਪਕ ਹੀ ਅਯੋਗ ਹੋਣ ਤਾਂ ਮਾਧਮਿਕ ਅਤੇ ਪ੍ਰਥਮਿਕ ਸਿਖਿਆ ਤੇ ਕਿੰਨਾ ਵੀ ਖ਼ਰਚ ਕਿਉਂ ਨਾ ਕੀਤਾ ਜਾਏ, ਇਸ ਨਾਲ ਅਨਰਥ ਤੋਂ ਬਚਿਆ ਨਹੀਂ ਜਾ ਸਕਦਾ।" ਸਭ ਮਹੱਤਵਪੂਰਣ ਵਿਸ਼ਿਆਂ ਵਿਚ ਸਨਾਤਕ ਉਪਰੰਤਲੀ ਪੜ੍ਹਾਈ ਦੇ ਕੰਮ ਵਾਸਤੇ ਅਤੇ ਖੋਜ ਦੇ ਕੰਮ ਨੂੰ ਚਲਾਣ ਲਈ ਪੂਰੀ ਤਰ੍ਹਾਂ ਲੈਸ ਪ੍ਰਯੋਗਸ਼ਾਲਾਵਾਂ ਅਤੇ ਲਾਇਬਰੇਰੀਆਂ ਲਈ ਰਾਜਸਥਾਨ ਦੀਆ ਯੂਨੀਵਰਸਿਟੀਆਂ ਪੂਰਾ ਪੂਰਾ ਯਤਨ ਕਰ ਰਹੀਆਂ ਹਨ। ਇਹ ਮਹੱਤਵਪੂਰਣ ਕਦਮ ਸਮਾਂ ਪਾ ਕੇ, ਸਕੂਲਾਂ ਅਤੇ ਕਾਲਜਾਂ ਵਿਚ ਪੜ੍ਹਾਈ ਦੇ ਮਿਆਰਾਂ ਨੂੰ ਊਚਾ ਕਰਨ ਵਿਚ ਸਹਾਈ ਹੋਣਗੇ। ਆਸ ਕੀਤੀ ਜਾਂਦੀ ਹੈ ਕਿ ਰਾਜ-ਸਥਾਨ ਦੇ ਵਿਸ਼ਵਵਿਦਿਆਲੇ, ਜੇ ਪੂਰੀ ਤਰ੍ਹਾ ਨਹੀਂ ਤਾਂ ਘੱਟੋ ਘੱਟ ਕਾਫੀ ਹਦ ਤਕ, ਇਕ ਸੱਚੇ ਵਿਸ਼ਵਵਿਦਿਆਲੇ ਦੇ ਉਸ ਆਦਰਸ਼ ਤਕ ਪਹੁੰਚ ਜਾਣਗੇ ਜੋ ਲਾਰਡ ਕਰਜ਼ਨ ਨੇ ਸਾਹਮਣੇ ਰਖਿਆ ਸੀ। "ਇਕ ਆਦਰਸ਼ ਵਿਦਿਆਲੇ ਵਿਚ ਗਿਆਨ ਦੇ ਪ੍ਰਸਾਰ ਦਾ ਅਤੇ ਵਿਦਿਆ ਉਤਸ਼ਾਹ ਦਾ ਸਥਾਨ ਹੁੰਦਾ ਹੈ, ਤੇ ਇਸ ਦੇ ਇਲਾਵਾ ਇਹ ਇਕ ਅਜਿਹਾ ਮਾਨਵੀ ਲੋਹਾਰ-ਖ਼ਾਨਾ ਵੀ ਹੁੰਦਾ ਹੈ, ਜਿਥੇ ਅਨੁਭਵ ਦੀ ਭੱਠੀ ਵਿਚ ਤੇ ਸਚਾਈ ਦੀ ਅਹਿਰਣ ਉੱਤੇ ਕੁਟ ਕੁਟ ਕੇ ਚਰਿਤ੍ਰ ਘੜਿਆ ਜਾਂਦਾ ਹੈ"।[17]

ਰਾਜਸਥਾਨ ਸਿਖਿਆ ਦੇ ਪੱਖੋਂ ਇਕ ਪਛੜਿਆ ਹੋਇਆ ਰਾਜ ਹੈ ਤੇ ਸਿਖਿਆ ਦੇ

ਪੱਧਰ ਨੂੰ ਉੱਚਾ ਕਰਕੇ ਗਿਆਨ ਦੇ ਪ੍ਰਸਾਰ ਵਿਚ ਸਹਾਇਤਾ ਦੇਣ ਵਾਸਤੇ ਇਹ ਬਹੁਤ ਪ੍ਰਯਤਨਸ਼ੀਲ ਹੈ। ਹੁਣ ਰਾਜਸਥਾਨ ਪਿਲਾਨੀ ਦੇ ਕੇਂਦਰੀ ਅਲੈਕਟ੍ਰਾਨਿਕ ਇੰਜੀਨੀਅਰਿੰਗ ਖੋਜ-ਸੰਸਥਾਨ,ਕੇਂਦਰੀ ਮਰੂਥਲੀ ਖੋਜਸ਼ਾਲਾ, ਪਿਲਾਨੀ ਸਿੱਖਿਆ ਕੇਂਦਰ, ਅਜਮੇਰ ਦੇ ਮਿਓ ਕਾਲਜ, ਗਾਂਧੀ ਵਿਦਿਆ ਮੰਦਿਰ (ਸਰਦਾਰ ਸ਼ਹਿਰ), ਬਨਸਥਲੀ ਵਿਦਿਆਪੀਠ, ਰਾਜਸਥਾਨ ਪ੍ਰਾਚੀਨਤਾ ਖੋਜ ਸਾਲਾ (ਜੋਧਪੁਰ), ਵਿਦਿਆ ਭਵਨ ਉਦੇਪੁਰ, ਅਤੇ ਜੈਪੁਰ ਦੇ ਮਹਾਰਾਣੀ ਗਾਇਤ੍ਰੀ ਦੇਵੀ ਸਕੂਲ ਵਰਗੀਆਂ ਕਈ ਸਿਖਿਆ ਸੰਸਥਾਵਾਂ ਤੇ ਗੌਰਵ ਕਰ ਸਕਦਾ ਹੈ, ਜੋ ਸਰਬ ਭਾਰਤੀ ਪੱਧਰ 'ਤੇ ਪ੍ਰਸਿੱਧੀ ਪ੍ਰਾਪਤ ਕਰ ਚੁਕੀਆਂ ਹਨ ਤੇ ਜਿਨ੍ਹਾਂ ਦੀ ਖ਼ਾਤਰ ਰਾਜਸਥਾਨ ਖ਼ੁਦ ਵੀ ਲੋਕਾਂ ਦੀ ਨਜ਼ਰ ਵਿਚ ਵਿਚ ਆ ਚੁਕਾ ਹੈ।

## ਕੇਂਦਰੀ ਇਲੈਕਟ੍ਰਾਨਿਕ ਇੰਜੀਨੀਅਰਿੰਗ ਖੋਜ ਸੰਸਥਾ

ਇਸ ਖੋਜਸ਼ਾਲਾ ਦੀ ਸੰਨ 1957 ਵਿਚ ਪਿਲਾਨੀ ਵਿਚ ਸਥਾਪਨਾ ਕੀਤੀ ਗਈ ਸੀ ਤੇ ਇਸ ਦਾ ਮਨੋਰਥ ਇਹ ਸੀ ਕਿ ਇਲੈਕਟ੍ਰਾਨਿਕ ਦੇ ਵਿਕਾਸ ਦਾ ਕੁਝ ਅਜਿਹੇ ਮਹੱਤਵਪੂਰਣ ਖੇਤਰਾਂ ਵਿਚ ਰਸਤਾ ਸਾਫ਼ ਕੀਤਾ ਜਾਏ ਜੋ ਅਜੇ ਤਕ ਇਸ ਦੇਸ਼ ਵਿਚ ਚੰਗੀ ਤਰ੍ਹਾਂ ਵਿਕਸਿਤ ਨਹੀਂ ਹੋਏ। ਕੁਝ ਵਿਸੇਸ ਪ੍ਰਕਾਰ ਦੀਆਂ ਸਮੱਸਿਆਵਾਂ ਦੇ ਹੱਲ ਲੱਭਣ ਵਿਚ ਸਹਾਇਤਾ ਕਰਨ ਦਾ ਕੰਮ ਵੀ ਇਸ ਸੰਸਥਾ ਦੇ ਸਪੁਰਦ ਕੀਤਾ ਗਿਆ ਸੀ। ਫ਼ਰਵਰੀ 1957 ਵਿਚ ਪੰਡਿਤ ਜਵਾਹਰ ਲਾਲ ਨਹਿਰੂ ਦੁਆਰਾ ਇਸ ਸੰਸਥਾ ਦੇ ਉਦਘਾਟਨ ਦੇ ਦਸ ਸਾਲ ਬਾਅਦ ਇਹ ਸੰਸਥਾ ਦੋ ਅਲਗ ਅਲਗ ਦਿਸ਼ਾਵਾਂ ਵਿਚ ਆਪਣਾ ਕਾਰਜ ਵਧਾਣ ਲਗ ਪਈ ਹੈ। ਇਨ੍ਹਾਂ ਵਿਚੋਂ ਪਹਿਲੇ ਖੇਤਰ ਦੀ ਖੋਜ ਦਾ ਸੰਬੰਧ ਵੈਕਿਊਮ ਟੀਊਬਾਂ ਨਾਲ ਹੈ, ਜਿਨ੍ਹਾਂ ਵਿਚ ਵੱਡੇ ਪੈਮਾਨੇ ਤੇ ਤਿਆਰ ਕੀਤੀਆਂ ਜਾਣ ਵਾਲੀਆਂ ਸਾਧਾਰਣ ਟਿਊਬਾ ਵੀ ਸ਼ਾਮਿਲ ਹਨ ਤੇ ਰੇਡਾਰਾਂ, ਟੈਲੀਮੀਟਰੀ, ਜਾਂ ਰੇਡੀਓ ਵਿਚ ਵਰਤੀਆਂ ਜਾਣ ਵਾਲੀਆਂ ਵਿਸ਼ੇਸ਼ ਪ੍ਰਕਾਰ ਦੀਆਂ ਟੀਊਬਾਂ ਵੀ। ਦੂਜੇ ਖੇਤਰ ਦਾ ਸੰਬੰਧ ਅਕਾਊਸਟਿਕਸ (ਧੁਨੀ ਸ਼ਾਸਤਰ) ਅਤੇ ਆਡਿਓ (ਸੁਣਨ ਸੰਬੰਧੀ) ਇੰਜੀਨੀਅਰੀ ਨਾਲ ਹੈ। ਅਲੈਕਟ੍ਰਾਨਿਕ ਆਲਿਆਂ ਲਈ ਵੀ ਇਕ ਵਿਭਾਗ ਖੋਲਿਆ ਗਿਆ ਹੈ ਤੇ 'ਸਰਕ੍ਰਿਟੀ' ਦੀਆਂ ਸਮੱਸਿਆਵਾਂ ਦਾ ਅਧਿਐਨ ਵੀ ਦੋ ਟੋਲੀਆਂ ਨੇ ਸ਼ੁਰੂ ਕਰ ਦਿੱਤਾ। ਇਹ ਖੋਜਸ਼ਾਲਾ ਰਖਿਆ ਮੰਤ੍ਰਾਲੇ ਦੇ ਵਿਗਿਆਨ ਖੋਜ ਵਿਭਾਗ ਦੇ ਨਾਲ ਮਿਲ ਕੇ ਕੰਮ ਕਰ ਰਹੀ ਹੈ ਤੇ ਰੇਡਾਰ ਦੇ ਨਿਰਮਾਣ, ਰੇਡੀਓ ਪ੍ਰੇਸ਼ਨ ਅਤੇ ਐਕਾਊਸ-ਟਿਕਸ ਲਈ ਆਵੱਸ਼ਕ ਅਲੈਕਟ੍ਰਾਨੀ ਆਲਿਆਂ ਵਲ ਵਿਸ਼ੇਸ਼ ਧਿਆਨ ਦਿੰਦੀ ਹੈ। ਇਸ ਖੋਜਸ਼ਾਲਾ ਦਾ ਪ੍ਰਮੁੱਖ ਆਕਰਸ਼ਨ 57 ਮੀਟਰ ਉੱਚਾ ਰੇਡਾਰ ਮੀਨਾਰ ਹੈ, ਜਿਸ ਦੇ ਉਪਰਲੇ ਸਿਰੇ ਤੋਂ 160 ਕਿਲੋਮੀਟਰ ਦੇ ਘੇਰੇ ਵਿਚ ਨਜ਼ਰ ਰਖੀ ਜਾ ਸਕਦੀ ਹੈ।

ਦੇਸ਼ ਵਿਚ ਵਿਗਿਆਨਕ ਖੋਜ ਦੇ ਖੇਤਰ ਵਿਚ ਇਸ ਖੋਜਸ਼ਾਲਾ ਨੇ ਇਕ ਨਵੀਂ ਦਿਸ਼ਾ ਵਿਖਾਈ ਹੈ ਤੇ ਇਸ ਵਿਚ ਕੀਤੀ ਗਈ ਖੋਜ ਦੇ ਪਰਿਣਾਮ ਨਾਗਰਿਕ ਅਤੇ ਰਖਿਆ ਦੋਨੋ ਤਰ੍ਹਾਂ ਦੇ ਸੰਗਠਨਾਂ ਲਈ ਮਹਤਵਪੂਰਣ ਹੋਣਗੇ ।

## ਕੇਂਦਰੀ ਮਰੂਥਲੀ ਖੋਜ ਸੰਸਥਾ

ਰਾਜਸਥਾਨ ਦੇ ਰੇਗਿਸਤਾਨ ਦੀਆਂ ਸਮੱਸਿਆਵਾਂ ਦੇ ਅਧਿਐਨ ਵਾਸਤੇ ਭਾਰਤ ਸਰਕਾਰ ਨੇ ਸੰਨ 1952 ਵਿਚ ਜੋਧਪੁਰ ਵਿਖੇ ਮਰੂਥਲੀ ਬਨ-ਰੋਪਣ ਖੋਜ ਕੇਂਦਰ ਦੀ ਸਥਾਪਨਾ ਕੀਤੀ ਸੀ । ਸੰਨ 1957 ਵਿਚ ਖੁਰਾਕ ਅਤੇ ਖੇਤੀ ਸੰਗਠਨ (ਐਫ.ਏ.ਓ.) ਦੀ ਸਲਾਹ ਅਨੁਸਾਰ ਇਸ ਦੀਆਂ ਸਰਗਰਮੀਆਂ ਵਿਚ ਵਾਧਾ ਕਰਨ ਲਈ ਇਸ ਨੂੰ ਪੁਨਰਗਠਿਤ ਕੀਤਾ ਗਿਆ ਸੀ ਤੇ ਇਸ ਦਾ ਨਾਂ ਮਰੂਥਲੀ ਬਣ-ਰੋਪਣ ਅਤੇ ਭੂਮੀ ਸੰਰਖਿਅਕ ਕੇਂਦਰ ਰਖ ਦਿਤਾ ਗਿਆ ਬਾਅਦ ਵਿਚ ਭਾਰਤ ਸਰਕਾਰ ਦੀ ਬੇਨਤੀ ਉੱਤੇ ਸੰਜੁਕਤ ਰਾਸ਼ਟਰ ਸਿਖਿਆ ਵਿਗਿਆਨ ਅਤੇ ਸੰਸਕ੍ਰਿਤੀ ਸੰਗਠਨ (ਯੂਨੈਸਕੋ) ਨੇ ਆਪਣਾ ਇਕ ਸਲਾਹਕਾਰ ਭੇਜਿਆ, ਜਿਸ ਨੇ ਇਸ ਕੇਂਦਰ ਦਾ, ਵਿਕਾਸ ਦੇ ਭਿੰਨ ਭਿੰਨ ਪੜਾਵਾਂ ਉੱਤੇ, ਅਧਿਐਨ ਕੀਤਾ । ਉਸ ਨੇ ਇਸ ਕੇਂਦਰ ਨੂੰ ਇਕ ਪੂਰੀ ਸੰਸਥਾ ਵਿਚ ਬਦਲ ਦੇਣ ਦੀ ਸਲਾਹ ਦਿੱਤੀ । ਇਸ ਤਰ੍ਹਾਂ ਪਹਿਲੀ ਅਕਤੂਬਰ ਸੰਨ 1958 ਵਿਚ ਕੇਂਦਰੀ ਮਰੂਥਲੀ ਖੋਜ ਸੰਸਥਾ ਦੀ ਸਥਾਪਨਾ ਕਰ ਦਿਤੀ ਗਈ ਤੇ ਉਪਰੋਕਤ ਕੇਂਦਰ ਨੂੰ ਇਸ ਦੇ ਪੰਜ ਖੰਡਾਂ ਵਿਚੋਂ ਇਕ ਖੰਡ ਬਣਾ ਦਿਤਾ ਗਿਆ । ਇਹ ਸੰਸਥਾ ਕੇਵਲ ਰਾਜਸਥਾਨ ਦੀਆਂ ਸਮੱਸਿਆਵਾਂ ਦਾ ਹੀ ਨਹੀਂ, ਸਗੋਂ ਦੇਸ਼ ਦੇ ਸਭ ਖੁਸ਼ਕ ਅਤੇ ਨੀਮ-ਖੁਸ਼ਕ ਇਲਾਕਿਆਂ ਦੀਆਂ ਸਮੱਸਿਆਵਾਂ ਦਾ ਹਲ ਢੂੰਡਣ ਦਾ ਕੰਮ ਕਰਦੀ ਹੈ । ਇਸ ਦੇ ਹਰ ਖੰਡ ਨੂੰ ਖੋਜ ਦਾ ਨਿਸਚਿਤ ਕੰਮ ਸੌਂਪਿਆ ਗਿਆ ਹੈ ।

## ਪਿਲਾਨੀ ਸਿੱਖਿਆ ਕੇਂਦਰ

ਪਿਲਾਨੀ ਭਾਰਤ ਵਿਚ ਇਕ ਪ੍ਰਮੁੱਖ ਸਿਖਿਆ ਕੇਂਦਰ ਹੈ । 'ਬਿਰਲਾ ਵਿਦਿਆ ਵਿਹਾਰ' ਨਾਂ ਦੀ ਸਿਖਿਆ ਬਸਤੀ ਨੂੰ "ਮਰੂਭੂਮੀ ਦਾ ਫੁੱਲ" ਕਹਿਣਾ ਠੀਕ ਹੀ ਹੈ । ਦੂਰ ਦੂਰ ਤਕ ਫੈਲੇ ਹੋਏ ਰੇਗਿਸਤਾਨ ਦੇ ਵਿਚ, ਜਿੱਥੇ ਆਸਮਾਨ ਵਿਚ ਹਮੇਸ਼ਾਂ ਧੂੜ ਹੀ ਧੂੜ ਭਰੀ ਰਹਿੰਦੀ ਹੈ । ਤੇ ਜਿੱਥੇ ਰੇਤ ਦੇ ਟੀਲਿਆਂ ਅਤੇ ਕਿਧਰੇ ਕਿਧਰੇ ਕਿੱਕਰ ਦੇ ਰੁੱਖਾਂ ਦੇ ਸਿਵਾ ਹੋਰ ਕੁਝ ਵੀ ਨਹੀਂ, ਉਸ ਸਾਰੇ ਇਲਾਕੇ ਵਿਚ ਬਿਰਲਾ ਵਿਦਿਆ ਵਿਹਾਰ ਦੀ ਇਹ ਬਸਤੀ ਖੁਲ੍ਹੀ ਧੁੱਪ ਵਿਚ ਇਕ ਖਿੜੇ ਹੋਏ ਫੁੱਲ ਜਿਹੀ ਨਜ਼ਰ ਆਉਂਦੀ ਹੈ । ਇਸ ਬਸਤੀ ਦੀਆਂ ਹਰੇ ਹਰੇ ਪੱਤਿਆਂ ਵਾਲੇ ਰੁੱਖਾਂ ਦੀਆਂ ਕਤਾਰਾਂ ਦੀਆਂ ਕਤਾਰਾਂ, ਹਲਕੇ ਹਰੇ ਰੰਗ ਦੇ ਲੰਮੇ ਚੌੜੇ ਘਾਸੀ ਮਦਾਨ, ਸਫ਼ੈਦੀ ਕੀਤੀਆਂ ਸੜਕਾਂ ਤੇ ਇਨ੍ਹਾਂ

ਸਭਨਾਂ ਤੋਂ ਵਧ ਸਰਪਰਸਤੀ ਦਾ ਸ਼ਾਨਦਾਰ ਮੰਦਿਰ ਤੇ ਆਸਮਾਨੀ ਰੰਗ ਵਾਲੇ ਪਾਣੀ ਦੀ ਗੋਲ ਲ਼ਹਿਰ ਸਚਮੁੱਚ ਹੀ ਇਕ ਅਜੀਬ ਦ੍ਰਿਸ਼ ਪੇਸ਼ ਕਰਦੇ ਹਨ। ਇਹ ਬਸਤੀ ਇਸ ਗੱਲ ਦਾ ਜਿੰਦਾ ਸਬੂਤ ਹੈ ਕਿ ਬਿਰਲਾ ਸ਼ਿਕਸ਼ਾ ਟ੍ਰਸਟ ਨੇ ਕਿਸ ਲਗਨ ਅਤੇ ਮਿਹਨਤ ਨਾਲ ਇਸ ਰੇਗਿਸਤਾਨ ਨੂੰ ਇਕ ਅਸਾਧਾਰਣ ਵਿਦਿਆ ਕੇਂਦਰ ਵਿਚ ਬਦਲ ਦੇਣ ਦਾ ਕੰਮ ਕੀਤਾ ਹੈ। ਇਸ ਟ੍ਰਸਟ ਦੀ ਸਥਾਪਨਾ ਕੋਈ 50 ਸਾਲ ਪਹਿਲਾ ਕੀਤੀ ਗਈ ਸੀ।

ਇਸ ਬਸਤੀ ਵਿਚ ਅਜ ਪੂਰਵ-ਪ੍ਰਾਥਮਿਕ ਸਕੂਲਾਂ ਤੋਂ ਲੈ ਕੇ ਮਾਨਵਿਤੀ, ਵਿਗਿਆਨ ਅਤੇ ਟੈਕਨਾਲੋਜੀ ਐਂਡ ਸਾਇੰਸ (ਟੈਕਨਾਲੋਜੀ ਅਤੇ ਵਿਗਿਆਨ ਦਾ ਬਿਰਲਾ ਸੰਸਥਾਨ), ਬਿਰਲਾ ਬਾਲਿਕਾ ਵਿਦਿਆਲਾ, ਅਤੇ ਪਬਲਿਕ ਸਕੂਲ, ਇਹ ਤਿੰਨ ਅਜਿਹੀਆਂ ਸੰਸ-ਥਾਵਾਂ ਹਨ ਜੋ ਸਾਰੇ ਦੇ ਸਾਰੇ ਦੇਸ਼ ਵਿਚ ਹੀ ਪ੍ਰਸਿੱਧ ਹਨ। ਦੇਸ਼ ਵਿਚ ਇੰਜੀਨੀਅਰਾਂ ਅਤੇ ਟੈਕਨੀਸ਼ਨਾਂ ਦੀ ਬਹੁਤ ਜ਼ਿਆਦਾ ਲੋੜ ਹੋਣ ਕਾਰਣ ਟੈਕਨਾਲੋਜੀ ਅਤੇ ਵਿਗਿਆਨ ਦੀ ਬਿਰਲਾ ਸੰਸਥਾ ਨੇ ਬਹੁਤ ਮਹੱਤਵਪੂਰਨ ਸਥਾਨ ਪ੍ਰਾਪਤ ਕਰ ਲਿਆ ਹੈ।

ਬਿਰਲਾ ਬਾਲਿਕਾ ਵਿਦਿਆਪੀਠ ਵਿਚ ਗ੍ਰਹਿ-ਵਿਗਿਆਨ ਅਤੇ ਕੋਮਲ ਕਲਾਵਾਂ ਦੇ ਅਧਿਐਨ ਅਤੇ ਅਭਿਆਸ ਤੇ ਜ਼ੋਰ ਦਿਤਾ ਜਾਂਦਾ ਹੈ। ਇਸ ਦਾ ਗ੍ਰਹਿ-ਵਿਗਿਆਨ ਵਿਭਾਗ ਆਵੱਸ਼ਕ ਸਾਜ਼-ਸਾਮਾਨ ਆਦਿ ਨਾਲ ਪੂਰੀ ਤਰ੍ਹਾਂ ਸੁਸੱਜਿਤ ਹੈ, ਜਿਥੇ ਲੜਕੀਆਂ ਨੂੰ ਰਸੋਈ ਕਲਾ, ਕਪੜਿਆਂ ਦੀ ਧੁਲਾਈ, ਸਿਲਾਈ-ਕੱਢਾਈ ਤੇ ਘਰੋਗੀ ਦਵਾਦਾਰੂ ਤੇ ਰੋਗੀਆਂ ਦੀ ਦੇਖਭਾਲ ਦੇ ਕੰਮ ਸਿਖਾਏ ਜਾਂਦੇ ਹਨ। ਕਲਾ ਮੰਦਿਰ ਦਾ ਕੰਮ ਇਕ ਕਲਾ-ਸ਼ਿਕਸ਼ਕ ਦੇ ਅਧੀਨ ਹੈ। ਲਲਿਤ•ਕਲਾ ਵਿਭ ਗ ਨਾਲ ਸੰਬੰਧਿਤ ਦਸਤਕਾਰੀ ਵਾਲਾ ਹਿੱਸਾ ਬਹੁਤ ਹੀ ਲੋਕ-ਪ੍ਰੀਅ ਹੈ। ਆਪਣੇ ਵਿਹਲੇ ਸਮੇਂ ਵਿਚ ਵਿਦਿਆਰਥਣਾਂ ਚਮੜੇ ਦਾ ਕੰਮ, ਸਿਲਾਈ ਕਢਾਈ ਦਾ ਬਾਰੀਕ ਕੰਮ, ਮਿਟੀ ਦੇ ਮਾਡਲ ਬਣਾਉਣੇ, ਚੀਨੀ ਦੇ ਬਰਤਨ ਬਣਾਉਣੇ ਤੇ ਸ਼ੀਸ਼ਿਆਂ 'ਤੇ ਕੀਤੀ ਜਾਣ ਵਾਲੀ ਚਿਤਰ-ਕਾਰੀ ਸਿਖ ਸਕਦੀਆਂ ਹਨ। ਹਰ ਸ਼ਰੇਣੀ ਵਿਚ ਸੰਗੀਤ ਸਿਖਿਆ ਦਿਤੀ ਜਾਂਦੀ ਹੈ ਤੇ ਜਿਨ੍ਹਾਂ ਵਿਦਿਆਰਥਣਾਂ ਨੂੰ ਸੰਗੀਤ ਵਿਚ ਖਾਸ ਰੁਚੀ ਹੋਵੇ, ਉਹ ਸਤਵੀਂ ਸ਼ਰੇਣੀ ਤੋਂ ਇਸ ਨੂੰ ਇਕ ਚੋਣਵੇਂ ਵਿਸ਼ੇ ਦੇ ਰੂਪ ਵਿਚ ਸਿਖ ਸਕਦੀਆਂ ਹਨ। ਬਹੁਤ ਸਾਰੀਆਂ ਲੜਕੀਆਂ ਨੂੰ ਬਾਗਬਾਨੀ ਦਾ ਸ਼ੌਕ ਹੈ। ਵਿਦਿਆਰਥਣਾਂ ਨੂੰ ਸਾਗ-ਸਬਜ਼ੀਆਂ ਉਗਾਣ ਲਈ ਅਲਗ ਅਲਗ ਖੇਤ ਮਿਲੇ ਹੋਏ ਹਨ ਤੇ ਕਈ ਮਹੀਨਿਆਂ ਦੀਆਂ ਉਹ ਆਪਣੀਆਂ ਸਬਜ਼ੀਆਂ ਦੀਆਂ ਲੋੜਾਂ ਇਨ੍ਹਾਂ ਖੇਤਾਂ 'ਚੋਂ ਹੀ ਪੂਰੀਆਂ ਕਰ ਲੈਂਦੀਆਂ ਹਨ।

ਪਿਲਾਨੀ ਦਾ ਪਬਲਿਕ ਸਕੂਲ ਦੇਸ਼ ਦੇ ਸਰਵ ਉੱਤਮ ਸਕੂਲਾਂ ਦਾ ਮੁਕਾਬਲਾ ਕਰ ਸਕਦਾ ਹੈ। ਭਾਰਤੀ ਬੱਚਿਆਂ ਦੀਆਂ ਲੋੜਾਂ ਨੂੰ ਪੂਰਾ ਕਰਨ ਦੇ ਮਨੋਰਥ ਲਈ ਤਿਆਰ ਕੀਤੀ ਸਕੂਲ ਦੀ ਨਵੀਂ ਇਮਾਰਤ, ਡਾਕਟਰ ਮੋਂਟੇਸਰੀ ਦੇ ਵਿਚਾਰਾਂ ਦਾ ਭਾਵਪੂਰਣ

ਪ੍ਰਗਟਾਓ ਹੀ ਹੈ। ਹਰ ਚੀਜ਼ ਇਸ ਗੱਲ ਦਾ ਧਿਆਨ ਰਖ ਕੇ ਤਿਆਰ ਕੀਤੀ ਗਈ ਹੈ, ਕਿ ਉਸ ਨਾਲ ਵੱਧ ਰਹੇ ਬਚਿਆਂ ਦੀਆਂ ਲੋੜਾਂ ਪੂਰੀਆਂ ਹੋ ਸਕਣ। ਇਸ ਸਕੂਲ ਦੀ ਸਥਾਪਨਾ 1944 ਵਿਚ ਸਥਾਨਿਕ ਬੱਚਿਆਂ ਵਾਸਤੇ ਪ੍ਰਾਥਮਿਕ ਸਕੂਲ ਦੇ ਰੂਪ ਵਿਚ ਕੀਤੀ ਗਈ ਸੀ। ਇਥੇ ਬੱਚਿਆਂ ਨੂੰ ਆਪਣਾ ਕੰਮ ਕਾਜ ਆਪ ਕਰਨ ਲਈ ਉਤਸਾਹਿਤ ਕੀਤਾ ਜਾਂਦਾ ਹੈ। ਬੱਚਿਆਂ ਨੂੰ ਸਵੈ-ਸ਼ਾਸਨ ਦੀ ਕਲਾ ਸਿਖਾਈ ਜਾਂਦੀ ਹੈ। ਬੱਚੇ ਆਪਣੇ ਮਨੋਰੰਜਨ ਦਾ ਪ੍ਰਬੰਧ ਵੀ ਆਪ ਹੀ ਕਰਦੇ ਹਨ।

ਉਚੇਰੀ ਸਿਖਿਆ ਲਈ ਹਾਲ ਵਿਚ ਹੀ ਖੋਲ੍ਹੀ ਗਈ ਸੰਸਥਾ ਕੇਂਦਰੀ ਅਲੈਕਟ੍ਰਾਨਿਕ ਖੋਜ ਸੰਸਥਾ ਹੈ। ਇਹ ਇਕ ਕੇਂਦਰੀ ਸਰਕਾਰ ਦਾ ਅਦਾਰਾ ਹੈ, ਪਰ ਇਸ ਨੂੰ ਬਹੁਤ ਸਾਰੀਆਂ ਸਹੂਲਤਾਂ ਟ੍ਰਸਟ ਵਲੋਂ ਮਿਲੀਆਂ ਹਨ। ਇੰਜੀਨੀਅਰੀ ਅਤੇ ਟੈਕਨਾਲੋਜੀ ਦਾ ਸੰਗ੍ਰਹਿਆਲੇ ਵੀ ਹੁਣੇ ਜਿਹੇ ਹੀ ਚਾਲੂ ਕੀਤਾ ਗਿਆ ਹੈ, ਜਿਸ ਦੇ ਨਾਲ ਦਾ ਸੰਗ੍ਰਹਿਆਲੇ ਹੋਰ ਕਿਧਰੇ ਵੀ ਨਹੀਂ ਮਿਲਦਾ। ਲੋਹੇ ਅਤੇ ਫੌਲਾਦ ਦੇ ਕਾਰਖਾਨਿਆਂ, ਕੋਲੇ ਅਤੇ ਤਾਂਬੇ ਦੀਆਂ ਖਾਨਾਂ, ਖਨਿਜੀ ਤੇਲ ਕੱਢਣ ਦੇ ਜੰਤਰਾਂ ਤੇ ਤੇਲ ਦੇ ਸਾਫ ਕਰਨ ਦੇ ਕਾਰਖਾਨਿਆਂ, ਚਾਹ ਅਤੇ ਰਬੜ ਦੇ ਬਾਗਾਂ, ਪਣ-ਬਿਜਲੀ ਪ੍ਰਯੋਜਨਾਵਾਂ, ਬਾਂਧਾਂ ਆਦਿ ਦੇ ਨਮੂਨੇ (ਮਾਡਲ) ਵੀ ਇਸ ਸੰਗ੍ਰਹਿਆਲੇ ਵਿਚ ਰਖੇ ਗਏ ਹਨ, ਜਿਨ੍ਹਾਂ ਤੋਂ ਉਨ੍ਹਾਂ ਦੇ ਕੰਮ ਕਰਨ ਦੇ ਤਰੀਕਿਆਂ ਦਾ ਵੀ ਪਤਾ ਲਗ ਜਾਂਦਾ ਹੈ।

ਸਰਸਵਤੀ ਦਾ ਮੰਦਿਰ, ਜੋ ਸੰਨ 1960 ਵਿਚ ਬਣਵਾਇਆ ਗਿਆ ਸੀ, ਬਿਰਲਾ ਵਿਦਿਆ ਵਿਹਾਰ ਦੀ ਦੇਵੀ ਦਾ ਮੰਦਿਰ ਹੈ। ਇਹ ਸਫੇਦ ਸੰਗਮਰਮਰ ਦਾ ਬਣਿਆ ਹੋਇਆ ਮੰਦਿਰ ਹੈ। ਖਾਜੂਰਾਹੋ ਵਿਸ਼ਾਲ ਵਿਸ਼ਵਨਾਥ ਮੰਦਿਰ ਦੇ ਨਮੂਨੇ ਤੇ ਬਣਾਇਆ ਗਿਆ, ਪਿਲਾਨੀ ਦਾ ਇਹ ਮੰਦਿਰ ਰੇਗਿਸਤਾਨ ਦੇ ਧੁੰਧਲੇ ਜਹੇ ਆਕਾਸ਼ ਦੀ ਪ੍ਰਿਸ਼ਟਭੂਮੀ ਵਿਚ ਆਪਣੇ ਚਾਰ ਉੱਚੇ ਫੁੱਲਦਾਰ ਗੁੰਬਦਾਂ ਨਾਲ ਇਕ ਬਹੁਤ ਹੀ ਸੁੰਦਰ ਦ੍ਰਿਸ਼ ਪੇਸ਼ ਕਰਦਾ ਹੈ। ਇਸ ਦੀਆਂ ਦੀਵਾਰਾਂ ਤੇ ਕੀਤੀ ਗਈ ਨੱਕਾਸ਼ੀ ਦੀ ਸਭ ਤੋਂ ਵਡੀ ਨਵੀਨਤਾ ਇਹ ਹੈ ਕਿ ਮੰਦਿਰ ਦੀਆਂ ਬਾਹਰਲੀਆਂ ਦੀਵਾਰਾਂ ਉੱਤੇ ਕਈ ਪੰਗਤੀਆਂ ਵਿਚ ਮਹਾਤਮਾ ਗਾਂਧੀ, ਟੈਗੋਰ, ਤਿਲਕ, ਐਡੀਸਨ, ਲੂਈ ਪੈਸਚਰ, ਆਈਨ ਸਟਾਈਨ ਅਤੇ ਸੀ. ਵੀ. ਰਾਮਨ ਜਹੇ ਆਧੁਨਿਕ ਕਾਲ ਦੇ ਮਹਾਨ ਵਿਚਾਰਵ ਨਾਂ ਦੀਆਂ ਮੂਰਤੀਆਂ ਖੁਦੀਆਂ ਹੋਈਆਂ ਹਨ।

## ਮਿਓ ਕਾਲਜ

ਅਜਮੇਰ ਦੇ ਬਾਹਰਵਾਰ ਸੰਨ 1873 ਵਿਚ ਮਿਓ ਕਾਲਜ ਦੀ ਇਸ ਲਈ ਸਥਾਪਨਾ ਕੀਤੀ ਗਈ ਸੀ ਕਿ ਰਾਜਿਆਂ ਮਹਾਰਾਜਿਆਂ, ਸਰਦਾਰਾਂ, ਜਾਗੀਰਦਾਰਾਂ ਅਤੇ ਹੋਰ

ਕੁਲੀਨ ਵੰਸ਼ਾਂ ਦੇ ਲੜਕਿਆਂ ਨੂੰ ਇਸ ਵਿਚ ਪਬਲਿਕ ਸਕੂਲ ਦੀਆਂ ਲੀਹਾਂ ਤੇ ਸਿਖਿਆ ਦਿਤੀ ਜਾ ਸਕੇ। ਸੰਨ 1946 ਤੋਂ ਇਸ ਵਿਚ ਦਾਖਲੇ ਦੀਆਂ ਸਭ ਪਾਬੰਦੀਆਂ ਹਟਾ ਦਿਤੀਆਂ ਗਈਆਂ ਹਨ ਤੇ ਸਮਾਜਿਕ ਦਰਜੇ ਦੇ ਵਿਚਾਰ ਦੇ ਬਿਨਾਂ ਹਰ ਕੋਈ ਇਸ ਵਿਚ ਦਾਖਲ ਹੋ ਕੇ ਪਬਲਿਕ ਸਕੂਲ ਦੀ ਪੜ੍ਹਾਈ ਕਰ ਸਕਦਾ ਹੈ। ਰਾਜਕੁਮਾਰਾਂ ਦੇ ਕਾਲਜ ਤੋਂ ਇਕ ਰਿਹਾਇਸ਼ੀ ਪਬਲਿਕ ਸਕੂਲ ਦੀ ਤਬਦੀਲੀ ਹੁਣ ਮੁਕੰਮਲ ਹੋ ਚੁਕੀ ਹੈ। ਜਿਥੇ ਪਹਿਲਾਂ ਵਿਦਿਆਰਥੀਆਂ ਨੂੰ ਆਪਣੇ ਲਈ ਨਿੱਜੀ ਉਪ-ਸ਼ਿਕਸ਼ਿਕ ਨੌਕਰ ਤੇ ਮੋਟਰ ਗੱਡੀਆਂ ਰਖਣ ਦੀ ਖਾਸ ਰਿਆਇਤ ਮਿਲੀ ਹੁੰਦੀ ਸੀ, ਹੁਣ ਸਭ ਲੜਕਿਆਂ ਨੂੰ ਸਾਂਝੀਆਂ ਡਾਰਮਿੱਟ੍ਰੀਆਂ ਵਿਚ ਰੱਖਿਆ ਜਾਂਦਾ ਹੈ, ਤੇ ਸਭ ਲਈ ਇਕ ਹੀ ਰਸੋਈ, ਭੋਜਨਸ਼ਾਲਾ ਦਾ ਕੰਮ ਦਿੰਦੀ ਹੈ ਤੇ ਪੜ੍ਹਾਈ ਦੇ ਕਮਰੇ ਵੀ ਸਾਂਝੇ ਹਨ। ਕਾਲਜ ਦੇ ਲੰਮੇ ਚੌੜੇ ਅਹਾਤੇ ਵਿਚ ਕਾਲਜ ਦੀ ਇਕ ਮੁੱਖ ਇਮਾਰਤ ਹੈ ਜੋ ਸਫੈਦ ਸੰਗਮਰਮਰ ਦੀ ਬਣੀ ਹੋਈ ਹੈ। ਇਸ ਦੇ ਨਾਲ ਕਈ ਵੱਡੇ ਵੱਡੇ ਹੋਸਟਲ ਹਨ, ਜਿਨ੍ਹਾਂ 'ਚੋਂ ਹਰੇਕ ਦਾ ਆਪਣਾ ਨਿੱਜੀ ਬਾਗ, ਕਰਮਚਾਰੀਆਂ ਦੇ ਰਿਹਾਇਸ਼ ਦੇ ਮਕਾਨ ਅਤੇ ਹੋਰ ਕਈ ਤਰ੍ਹਾਂ ਦੀਆਂ ਛੋਟੀਆਂ ਮੋਟੀਆਂ ਇਮਾਰਤਾਂ ਹਨ। ਹਰ ਕਿਸਮ ਦੇ ਖੇਲਣ ਕੁੱਦਣ ਲਈ ਕਾਫੀ ਸਹੂਲਤਾਂ ਦਾ ਪ੍ਰਬੰਧ ਹੈ — ਕ੍ਰਿਕਟ, ਫੁੱਟਬਾਲ, ਬਾਕਸਿੰਗ ਤੇ ਤੈਰਾਕੀ ਜਾ ਨੱਚਣਾ ਕੁੱਦਣਾ। ਇਸ ਕਾਲਜ ਵਿਚ ਪੜ੍ਹਾਏ ਜਾਣ ਵਾਲੇ ਵਿਸ਼ਿਆਂ ਦੇ ਇਲਾਵਾ, ਕਈ ਤਰ੍ਹਾਂ ਦੇ ਹੋਰ ਸ਼ੌਕ ਪੂਰੇ ਕਰਨ ਵਾਸਤੇ ਵੀ ਬਹੁਤ ਸਹੂਲਤਾਂ ਉਪਲਭਧ ਹਨ, ਜਿਵੇਂ ਡ੍ਰਾਇੰਗ, ਚਿਤਰਕਾਰੀ, ਮਿੱਟੀ ਦੇ ਬਰਤਨ ਬਣਾਉਣੇ, ਚਮੜੇ, ਲਕੜੀ ਅਤੇ ਧਾਤ ਦਾ ਕੰਮ ਆਦਿ। ਇਨ੍ਹਾਂ ਦੇ ਇਲਾਵਾ ਲੜਕਿਆਂ ਦੀ ਸਾਂਸਕ੍ਰਿਤਿਕ ਰੁਚੀ ਦੀ ਤੁਸ਼ਟੀ ਲਈ ਕਈ ਹੋਰ ਤਰ੍ਹਾਂ ਦੀਆਂ ਸਭਾ ਸੋਸਾਇਟੀਆਂ ਵੀ ਹਨ, ਜਿਵੇਂ ਲਲਿਤ ਕਲਾ, ਸਾਹਿਤ, ਨਾਟਕ, ਵਾਦ-ਵਿਵਾਦ, ਪ੍ਰਾਕ੍ਰਿਤਿਕ ਇਤਿਹਾਸ, ਦਰਸ਼ਨ, ਉਦਯੋਗ, ਰਸਾਇਣ ਸ਼ਾਸਤ੍ਰ, ਸੰਗੀਤ, ਵਿਗਿਆਨ ਆਦਿ ਦੀਆਂ ਸੋਸਾਇਟੀਆਂ।

## ਗਾਂਧੀ ਵਿਦਿਆ ਮੰਦਿਰ

29 ਅਗਸਤ 1955 ਨੂੰ, ਉਦੋਂ ਦੇ ਰਾਸ਼ਟ੍ਰਪਤੀ ਡਾ. ਰਾਜਿੰਦਰ ਪ੍ਰਸਾਦ ਨੇ ਗਾਂਧੀ ਵਿਦਿਆ ਮੰਦਿਰ (ਸਰਦਾਰ ਸ਼ਹਿਰ) ਦੀ ਨਵੀਂ ਇਮਾਰਤ ਦੀ ਨੀਂਹ ਰਖੀ ਸੀ। ਇਹ ਭਾਰਤ ਦੀ ਪਹਿਲੀ ਦਿਹਾਤੀ ਸਿਖਿਆ ਸੰਸਥਾ ਹੈ, ਜਿਸ ਵਿਚ ਬੁਨਿਆਦੀ ਸਿਖਿਆ ਤੇ ਤਜਰਬਾ ਕੀਤਾ ਜਾ ਰਿਹਾ ਹੈ। ਬੁਨਿਆਦੀ ਸਿਖਿਆ ਦੀ ਇਸ ਯੋਜਨਾ ਨੂੰ ਦਿਹਾਤੀ ਵੱਸੋਂ ਦੇ ਲਾਭਹਿੱਤ ਮਹਾਤਮਾਂ ਗਾਂਧੀ ਨੇ ਤਿਆਰ ਕੀਤਾ ਸੀ। ਮਹਾਤਮਾਂ ਗਾਂਧੀ ਨੂੰ ਇਸ ਗੱਲ ਦਾ ਪੱਕਾ ਯਕੀਨ ਸੀ ਸੀ ਕਿ ਜਦ ਤਕ ਦਿਹਾਤੀ ਵੱਸੋਂ ਦਾ ਸਹਿਯੋਗ ਪ੍ਰਾਪਤ ਨਹੀਂ ਕੀਤਾ ਜਾਂਦਾ, ਭਾਰਤ ਵਿਚ ਉਦੋਂ ਤਕ ਜਨਤਕ ਸੁਧਾਰ ਜਾਂ ਕਿਸੇ ਹੋਰ ਤਰ੍ਹਾਂ ਦੇ ਸੁਧਾਰ

ਦੀ ਸੰਭਾਵਨਾ ਨਹੀਂ ਹੋ ਸਕਦੀ। ਇਸ ਪੱਕੇ ਵਿਸ਼ਵਾਸ ਦੇ ਫਲਸਰੂਪ ਹੀ ਵਾਰਧਾ ਵਿਚ ਸਿਖਿਆ ਦੀ ਬੁਨਿਆਦੀ ਪ੍ਰਣਾਲੀ ਦਾ ਜਨਮ ਹੋਇਆ ਸੀ। ਸਿਖਿਆ ਦੀ ਇਸ ਪ੍ਰਣਾਲੀ ਦਾ ਸਭ ਤੋਂ ਵੱਡਾ ਗੁਣ ਇਹ ਹੈ ਕਿ ਇਸ ਨਾਲ ਨਾ ਤਾਂ ਪੜ੍ਹੇ ਲਿਖੇ ਬੇਰੋਜ਼ਗਾਰਾਂ ਦੀ ਸੰਖਿਆ ਹੀ ਵਧੇਗੀ ਅਤੇ ਨਾ ਹੀ ਪੜ੍ਹੇ ਲਿਖੇ ਲੋਕ ਪਿੰਡਾਂ ਨੂੰ ਛੱਡ ਕੇ ਸ਼ਹਿਰਾਂ ਵਲ ਆਉਣ ਲਈ ਹੀ ਉਤਸਾਹਿਤ ਹੋਣਗੇ। ਗਾਂਧੀ ਵਿਦਿਆ ਮੰਦਿਰ ਦਾ ਬੁਨਿਆਦੀ ਸਿਖਿਆ ਦਾ ਇਹ ਕਾਲਜ, ਰਾਜ ਦੇ ਇਸ ਤਰ੍ਹਾਂ ਦੇ ਚਾਰ ਕਾਲਜਾਂ ਵਿਚੋਂ ਇਕ ਹੈ, ਤੇ ਇਸ ਵਿਚ ਐਮ. ਐਡ (M.Ed.) ਤਕ ਦੀ ਸਿਖਲਾਈ ਕਰਾਈ ਜਾਂਦੀ ਹੈ।

## ਵਿਦਿਆ ਭਵਨ

ਇਸ ਵਿਚਾਰ ਨਾਲ ਪ੍ਰਭਾਵਿਤ ਹੋ ਕੇ ਕਿ ਸਿਖਿਆ 'ਚ ਸੁਧਾਰ ਕਰਕੇ ਸਮਾਜਿਕ ਨਵਉਸਾਰੀ ਕੀਤੀ ਜਾ ਸਕਦੀ ਹੈ, ਡਾ. ਮੋਹਨ ਸਿੰਘ ਮਹਿਤਾ ਨੇ ਸੰਨ 1931 ਵਿਚ ਵਿਦਿਆ ਭਵਨ ਦੀ ਸਥਾਪਨਾ ਕੀਤੀ ਸੀ। ਇਹ ਸੰਸਥਾ ਬਹੁਤ ਹੀ ਉਪਯੋਗੀ ਕੰਮ ਕਰ ਰਹੀ ਹੈ ਤੇ ਇਥੇ ਕਈ ਸੰਸਥਾਵਾਂ ਹਨ—ਇਕ ਬਹੁਪ੍ਰਯੋਜਨ ਉੱਚਤਰ ਮਾਧਿਮਿਕ ਸਕੂਲ, ਇਕ ਅਧਿਆਪਕ ਪ੍ਰਸ਼ਿਕਸ਼ਨ ਕਾਲਜ, ਇਕ ਸੀਨੀਅਰ ਬੁਨਿਆਦੀ ਸਕੂਲ, ਇਕ ਦਿਹਾਤੀ ਸੰਸਥਾ, ਇਕ ਦਸਤਕਾਰੀ ਸੰਸਥਾ ਆਦਿ।

## ਮਹਾਰਾਣੀ ਗਾਇਤ੍ਰੀ ਦੇਵੀ ਸਕੂਲ

ਜੈਪੁਰ ਦੇ ਮਹਾਰਾਣੀ ਗਾਂਇਤਰੀ ਦੇਵੀ ਸਕੂਲ ਦੀ ਸਭ ਤੋਂ ਅਨੋਖੀ ਗੱਲ ਇਹ ਹੈ ਕਿ ਇਹ ਸਕੂਲ ਭਾਰਤ ਵਿਚ ਲੜਕੀਆਂ ਦਾ ਪਹਿਲਾ ਪਬਲਿਕ ਸਕੂਲ ਹੈ। ਜਦ ਇਸ ਦੀ 1943 ਵਿਚ ਸਥਾਪਨਾ ਕੀਤੀ ਗਈ ਸੀ ਤਾਂ ਇਸ ਦਾ ਮਨੋਰਥ ਜੈਪੁਰ ਰਿਆਸਤਾ ਦੇ ਸਰਦਾਰਾਂ ਦੀਆਂ ਲੜਕੀਆਂ ਨੂੰ ਹੀ ਸਿਖਿਆ ਦੇਣੀ ਸੀ, ਪਰ 1950 ਵਿਚ ਇਸ ਨੂੰ ਪੂਰਣ ਰੂਪ ਵਿਚ ਇਕ ਪਬਲਿਕ ਸਕੂਲ ਬਣਾ ਦਿਤਾ ਗਿਆ। ਇਸ ਸਕੂਲ ਦੀਆਂ ਕਈ ਬੜੀਆਂ ਬੜੀਆਂ ਆਲੀਸ਼ਾਨ ਇਮਾਰਤਾਂ ਹਨ ਜੋ ਗਿਆਰਾਂ ਹੈਕਟੇਅਰ ਦੀ ਭੋਂ ਵਿਚ ਫੈਲੀਆਂ ਹੋਈਆਂ ਹਨ। ਪੜ੍ਹਾਈ ਦੇ ਆਮ ਵਿਸ਼ਿਆਂ ਦੇ ਇਲਾਵਾ, ਇਸ ਸਕੂਲ ਵਿਚ ਸਿਲਾਈ-ਕਢਾਈ, ਰਸੋਈ-ਵਿਦਿਆ, ਖੇਲਾਂ ਤੇ ਪਾਠ-ਕ੍ਰਮ ਤੋਂ ਬਾਹਰਲੀਆਂ ਸਰਗਰਮੀਆਂ ਉੱਤੇ ਵੀ ਜ਼ੋਰ ਦਿਤਾ ਜਾਂਦਾ ਹੈ।

ਬੀਕਾਨੇਰ ਦਾ ਸਾਦੂਲ ਪਬਲਿਕ ਸਕੂਲ ਅਤੇ ਕਈ ਇਸਾਈ ਮਿਸ਼ਨ ਸਕੂਲ, ਵਿਸ਼ੇਸ਼ ਰੂਪ ਵਿਚ ਜੈਪੁਰ ਦੇ ਇਹ ਸਕੂਲ, ਹੋਰ ਮਹੱਤਵਪੂਰਣ ਸਿਖਿਆ ਸੰਸਥਾਵਾਂ ਹਨ।

## ਸੈਨਿਕ ਸਕੂਲ

ਭਾਰਤ ਸਰਕਾਰ ਨੇ ਦੇਸ਼ ਦੇ ਭਿੰਨ ਭਿੰਨ ਹਿੱਸਿਆਂ ਵਿਚ ਕਈ ਸੈਨਿਕ ਸਕੂਲਾਂ ਦੀ ਸਥਾਪਨਾ ਕੀਤੀ ਹੈ ਤਾਂ ਜੋ ਲੜਕਿਆਂ ਨੂੰ ਚੰਗੀ ਸਿਖਿਆ ਦਿਤੀ ਜਾ ਸਕੇ ਤੇ ਉਨ੍ਹਾਂ ਨੂੰ ਰਾਸ਼ਟ੍ਰੀ ਰਖਿਆ ਅਕਾਡਮੀਆਂ ਲਈ ਤਿਆਰ ਕੀਤਾ ਜਾ ਸਕੇ। ਇਸ ਸੰਬੰਧੀ ਰਾਜਸਥਾਨ ਦੀਆਂ ਸਿਖਿਆ ਦੀਆਂ ਲੋੜਾਂ ਨੂੰ ਪੂਰਾ ਕਰਨ ਲਈ ਇਕ ਸੈਨਿਕ ਸਕੂਲ ਚਿਤੌੜ ਵਿਚ ਸੰਨ 1961-62 ਵਿਚ ਖੋਲ੍ਹਿਆ ਗਿਆ ਸੀ।

## ਬਨਸਥਲੀ ਵਿਦਿਆਪੀਠ

ਬਨਸਥਲੀ ਵਿਦਿਆਪੀਠ ਰਾਜਸਥਾਨ ਦੀ ਇਕ ਮਹੱਤਵਪੂਰਣ ਸੰਸਥਾ ਹੈ, ਜਿਸ ਵਿਚ ਲੜਕੀਆਂ ਨੂੰ ਭਾਰਤੀ ਸੰਸਕ੍ਰਿਤੀ ਦੇ ਅਨੁਕੂਲ ਆਪਣੀ ਯੋਗਤਾ ਦਾ ਵਿਕਾਸ ਕਰਨ ਅਤੇ ਜੀਵਨ ਦੀਆਂ ਚੁਣੌਤੀਆਂ ਦਾ ਮੁਕ ਬਲਾ ਕਰਨ ਲਈ ਆਪਣੇ ਆਪ ਨੂੰ ਤਿਆਰ ਕਰਨ ਲਈ ਸੁਵਿਧਾਵਾਂ ਅਤੇ ਅਵਸਰ ਦਿੱਤੇ ਜਾਦੇ ਹਨ। ਇਥੋਂ ਦੀ ਸਿਖਿਆ ਪੱਧਤੀ ਵਿਚ ਪੰਜ ਪ੍ਰਕਾਰ ਦੀ ਸਿਖਿਆ ਤੇ ਭਾਵ ਸਰੀਰਿਕ ਵਿਵਹਾਰਿਕ, ਸੌਂਦਰਯਬੋਧਿਕ, ਨੈਤਿਕ ਅਤੇ ਬੋਧਿਕ ਸਿਖਿਆ ਤੇ, ਜ਼ੋਰ ਦਿਤਾ ਜਾਂਦਾ ਹੈ। ਇਹ ਇਕ ਰਿਹਾਇਸ਼ੀ ਸੰਸਥਾ ਹੈ, ਜਿਸ ਵਿਚ ਲੜੀਆਂ ਨੂੰ ਨਰਸਰੀ ਤੋਂ ਲੈ ਕੇ ਐਮ. ਏ. ਦੀਆਂ ਸ਼ਰੇਣੀਆ ਤਕ ਦੀ ਪੜ੍ਹਾਈ ਕਰਾਈ ਜਾਂਦੀ ਹੈ। ਇਹ ਵਿਦਿਆਪੀਠ 320 ਹੈਕੇਟੇਅਰ ਭੋਂ ਵਿਚ ਫੈਲਿਆ ਹੋਇਆ ਹੈ ਤੇ ਇਸ ਨੂੰ ਇਕ ਸਵੈ-ਨਿਰਭਰ ਬਸਤੀ ਦੇ ਆਧਾਰ ਤੇ ਚਲਾਇਆ ਜਾਂਦਾ ਹੈ। ਇਸ ਵਿਚ ਸਭ ਆਧੁਨਿਕ ਸਹੂਲਤਾਂ ਦਾ ਪ੍ਰਬੰਧ ਹੈ ਤੇ ਇਸ ਦਾ ਹਵਾਈ ਅੱਡਾ ਵੀ ਆਪਣਾ ਹੈ। ਸੰਸਥਾ ਦੇ ਨੇੜੇ ਹੀ ਇਕ ਬੰਧ ਹੈ, ਜੋ ਬਨਸਥਲੀ ਸਾਗਰ ਅਖਵਾਂਦਾ ਹੈ। ਇਹ ਸਾਗਰ ਇਕ ਸੁੰਦਰ ਸਥਾਨ ਤਾਂ ਹੈ ਹੀ, ਇਸਦੇ ਇਲਾਵਾ ਇਸ ਵਿਚ ਤੈਰਾਕੀ ਅਤੇ ਕਿਸ਼ਤੀ ਦੀ ਸੈਰ ਦੀਆਂ ਸਹੂਲਤਾਂ ਦਾ ਪ੍ਰਬੰਧ ਵੀ ਹੈ। ਬਨਸਥਲੀ ਜੈਪੁਰ ਤੋਂ ਕੋਈ 72 ਕਿਲੋਮੀਟਰ ਦੇ ਫਾਸਲੇ ਉੱਤੇ ਹੈ। ਇਸ ਦੀ ਸਥਾਪਨਾ ਸੰਨ 1935 ਵਿਚ ਪੰਡਤ ਹੀਰਾ ਲਾਲਾ ਸ਼ਾਸਤ੍ਰੀ ਨੇ ਇਕ ਸਕੂਲ ਦੇ ਰੂਪ ਵਿਚ ਕੀਤੀ ਸੀ ਜਿਸ ਨੇ ਬਾਅਦ ਵਿਚ ਬਨਸਥਲੀ ਵਿਦਿਆਪੀਠ ਦਾ ਰੂਪ ਧਾਰ ਲਿਆ।

## ਰਾਜਸਥਾਨ ਪ੍ਰਾਚੀਨਤਾ ਖੋਜ ਸੰਸਥਾ

ਇਸ ਸੰਸਥਾ ਨੂੰ ਰਾਜਸਥਾਨ ਦੀ ਸਰਕਾਰ ਨੇ ਜੈਪੁਰ ਵਿਚ ਸੰਨ 1950 ਵਿਚ ਸਥਾਪਿਤ ਕੀਤਾ ਸੀ ਤੇ ਇਸ ਦੇ ਮਾਨ-ਅਰਥ ਨਿਰਦੇਸ਼ਕ ਮੁਨੀ ਜਿਨ ਵਿਜੇ ਨਿਯੁਕਤ ਕੀਤੇ ਗਏ ਸਨ। ਸੰਨ 1958 ਵਿਚ ਇਸ ਸੰਸਥਾ ਨੂੰ ਜੋਧਪੁਰ ਬਦਲ ਦਿਤਾ

ਗਿਆ। ਇਸ ਸੰਸਥਾ ਦੀ ਸਹਾਇਤਾ ਕਰਨ ਦੇ ਉੱਦੇਸ਼ ਨਾਲ ਰਾਜ ਸਰਕਾਰ ਨੇ ਜੈਸਲਮੇਰ ਸਥਿਤ ਮਹੱਤਵਪੂਰਣ ਹੱਥ ਲਿਖਤਾਂ ਦੀ ਰੱਖਿਆ ਅਤੇ ਉਨ੍ਹਾਂ ਦੇ ਪ੍ਰਕਾਸ਼ਨ ਦੀ ਇਕ ਯੋਜਨਾ ਸਵੀਕਾਰ ਕੀਤੀ ਹੈ, ਜੋ ਮੁਨੀ ਜਿਨਵਿਜੇ ਦੀ ਨਿੱਜੀ ਦੇਖ-ਰੇਖ ਹੇਠ ਚਲਾਈ ਜਾਏਗੀ। ਇਸ ਤਰ੍ਹਾਂ ਦੀਆਂ ਸਭ ਹੱਥ-ਲਿਖਤਾਂ ਦੀਆਂ 'ਮਾਈਕ੍ਰੋਫਿਲਮਾਂ' ਅਤੇ ਫੋਟੋਸਟੈਟ ਨਕਲਾਂ ਲਈਆਂ ਜਾ ਰਹੀਆਂ ਤੇ ਕੁਝ ਕੁ ਮਹੱਤਵਪੂਰਣ ਹੱਥ ਲਿਖਤਾਂ ਦਾ ਇਕ ਖਜ਼ਾਨਾ ਹੈ ਤੇ ਭਾਰਤ-ਵਿਦਿਆ (ਇੰਡੋਲੋਜੀ) ਦਾ ਅਧਿਐਨ ਕਰਨ ਵਾਲੇ ਵਿਦਿਆਰਥੀ ਸਾਰੇ ਦੇਸ਼ 'ਚੋਂ ਇਥੇ ਆਉਂਦੇ ਹਨ। ਖੋਜ ਕੰਮਾਂ ਵਿਚ ਰੁਝੇ ਹੋਏ ਵਿਦਿਆਰਥੀਆਂ ਨੂੰ ਵਿਸ਼ਵਾਸ ਜਨਕ ਸਾਮਗ੍ਰੀ ਦੇਣ ਵਾਸਤੇ ਇਸ ਸੰਸਥਾ ਨੇ ਕਈ ਭਾਸ਼ਾਵਾਂ ਵਿਚ ਮੂਲ ਗ੍ਰੰਥਾਂ ਨੂੰ ਆਲੋਚਨਾਤਮਕ ਟੀਕੇ ਟਿੱਪਨੀਆਂ ਸਮੇਤ ਪ੍ਰਕਾਸ਼ਿਤ ਵੀ ਕੀਤਾ ਹੈ।

### ਅਕਾਦਮੀਆਂ

ਰਾਜਿਸਥਾਨ ਦੇ ਸਾਂਸਕ੍ਰਿਤਿਕ ਵਿਰਸੇ ਨੂੰ ਅਮੀਰ ਕਰਨ ਵਾਸਤੇ ਕਈ ਅਕਾਦਮੀਆਂ ਕੰਮ ਕਰ ਰਹੀਆਂ ਹਨ, ਜਿਵੇਂ ਰਾਜਸਥਾਨ ਸਾਹਿਤ ਅਕਾਦਮੀ, ਰਾਜਸਥਾਨ ਲਲਿਤ ਕਲਾ ਅਕਾਦਮੀ ਅਤੇ ਰਾਜਸਥਾਨ ਸੰਗੀਤ ਨਾਟਕ ਅਕਾਦਮੀ। ਸ਼ਾਇਦ ਉਹ ਦਿਨ ਦੂਰ ਨਹੀਂ ਜਦ ਰਾਜਸਥਾਨ ਭਾਰਤ ਵਿਚ ਗਿਆਨ ਅਤੇ ਸੰਸਕ੍ਰਿਤੀ ਦੇ ਪ੍ਰਸਾਰ ਦੇ ਕੰਮ ਵਿਚ ਇਕ ਆਗੂ ਦੀ ਹੈਸੀਅਤ ਵਿਚ ਕੰਮ ਕਰਨ ਲਗ ਪਵੇਗਾ।

## ਕਲਾ ਦਸਤਕਾਰੀਆਂ

ਰਾਜਸਥਾਨ ਦੀਆਂ ਦਸਤਕਾਰੀਆਂ ਸੰਸਾਰ ਭਰ ਵਿਚ ਪ੍ਰਸਿੱਧ ਹਨ। ਇਨ੍ਹਾਂ ਵਿਚੋਂ ਸਭ ਤੋਂ ਵਧ ਪ੍ਰਸਿੱਧ ਹਨ, ਹਾਥੀ ਦੰਦ ਅਤੇ ਚੰਦਨ ਦੀ ਲਕੜੀ ਦਾ ਕੰਮ, ਪਿੱਤਲ ਦੀ ਨੱਕਾਸ਼ੀ ਤੇ ਮੀਨਾਕਾਰੀ, ਬੰਧੇਜ ਦੀ ਰੰਗਾਈ, ਸੰਗਮਰਮਰ ਦੀ ਤੱਰਾਸ਼ੀ ਤੇ ਨੱਕਾਸ਼ੀ, ਲਕੜੀ ਦੇ ਖਿਲੌਣੇ, ਹੀਰਿਆਂ ਆਦਿ ਦੀ ਕਟਾਈ ਅਤੇ ਪਾਲਿਸ਼, ਕਾਗਜ਼ ਦੀ ਲੁਗਦੀ ਦੀਆਂ ਚੀਜ਼ਾਂ, ਸੋਨੇ ਚਾਂਦੀਆਂ ਦੀ ਲੈਸ ਦਾ ਕੰਮ ਅਤੇ ਕਪੜੇ ਦੀ ਛਪਾਈ ਦਾ ਕੰਮ।

### ਮੀਨਾਕਾਰੀ

ਮੀਨਾਕਾਰੀ ਦੇ ਕੰਮ ਵਿਚ ਜੈਪੁਰ ਦੇ ਕਾਰੀਗਰਾਂ ਦਾ ਮੁਕਾਬਲਾ ਨਹੀਂ। ਸੰਸਾਰ ਦੀਆਂ ਹਸਤਕਲਾਵਾਂ ਵਿਚ ਮੀਨਾਕਾਰੀ ਦੀ ਥਾਂ ਸਭ ਤੋਂ ਉੱਚੀ ਹੈ ਤੇ ਰਾਜਪੂਤਾਨਾ ਦੇ

ਜੈਪੁਰ ਦੀ ਮੀਨਾਕਾਰੀ ਸਭ ਤੋਂ ਅਨੂਠੀ ਅਤੇ ਬੇਮਿਸਾਲ ਹੈ।"[18] ਜੋ ਰੰਗ ਵਰਤੇ ਜਾਂਦੇ ਹਨ ਉਨ੍ਹਾਂ ਦੀ ਨਿਰਮਲਤਾ ਅਤੇ ਚਮਕ ਸਤਰੰਗੀ ਪੀਂਘ ਦੇ ਰੰਗਾਂ ਦੀ ਚਮਕ ਦਮਕ ਪੈਦਾ ਕਰ ਦਿੰਦੀਆਂ ਹਨ ਤੇ ਜੈਪੁਰ ਦੇ ਹਸਤ-ਕਲਾਕਾਰ ਉਨ੍ਹਾਂ ਨੂੰ ਸੋਨੇ ਉਤੇ ਇੰਨੀ ਬਾਰੀਕੀ ਨਾਲ ਬਿਠਾਂਦੇ ਹਨ ਕਿ ਕਿਧਰੇ ਵੀ ਇਕਸੁਰਤਾ ਵਿਚ ਰੁਕਾਵਟ ਨਹੀਂ ਪੈਂਦੀ। ਇਥੋਂ ਤਕ ਕਿ ਹੀਰਿਆਂ ਅਤੇ ਰਤਨਾਂ ਦੀ ਵਰਤੋਂ ਕਰਨ ਨਾਲ ਵੀ ਮੀਨੇ ਦੇ ਰੰਗਾਂ ਦੀ ਹੀ ਸ਼ੋਭਾ ਖਿਲਦੀ ਹੈ। ਕਰਨਲ ਟੀ. ਐਚ. ਹੈਂਡਲੇ ਉੱਤੇ ਜੈਪੁਰ ਦੀ ਮੀਨਾਕਾਰੀ ਦਾ ਇੰਨਾ ਪ੍ਰਭਾਵ ਪਿਆ ਕਿ ਉਸ ਨੇ ਸੰਨ 1884 ਵਿਚ ਇਸ ਤਰ੍ਹਾਂ ਲਿਖਿਆ : "ਯੂਰਪ ਅਤੇ ਰੂਸ ਦੀ ਮੀਨਾਕਾਰੀ, ਜੈਪੁਰ ਦੀ ਮੀਨਾਕਾਰੀ ਦੀ ਤੁਲਨਾ ਫਿੱਕੀ ਤੇ ਬੇਰੌਣਕ ਹੈ ਤੇ ਅੱਗ ਦੀ ਲਪਟਾਂ ਵਰਗੀ ਇਸ ਦੀ ਲਾਲ ਆਭਾ ਉਥੇ ਕਿਧਰੇ ਵੀ ਵਿਖਾਈ ਨਹੀਂ ਦਿੰਦੀ"।[19] ਉਸ ਨੇ ਜੈਪੁਰ ਦੇ ਮਹਾਰਾਜਾ ਮਾਨ ਸਿੰਘ ਦੀ ਵੈਸਾਖੀ ਦਾ ਹਵਾਲਾ ਦਿੱਤਾ ਹੈ, ਜੋ ਮੀਨਾਕਾਰੀ ਦਾ ਉਦੋਂ ਤਕ ਦਾ ਸਭ ਤੋਂ ਵਧੀਆ ਨਮੂਨਾ ਸੀ। ਇਹ ਵੈਸਾਖੀ, ਜਿਸ ਦਾ ਸਹਾਰਾ ਲੈ ਕੇ ਉਹ ਸ਼ਹਿਨਸ਼ਾਹ ਦੇ ਤਖਤ ਦੇ ਸਾਹਮਣੇ ਖਲੋਂਦਾ ਸੀ 1372 ਮਿਲੀਮੀਟਰ ਲੰਮੀ ਸੀ ਦੇ ਮਜ਼ਬੂਤ ਤਾਂਬੇ ਦੀ ਛੜੀ ਉੱਤੇ 33 ਹਿੱਸਿਆਂ ਵਿਚ ਸੋਨੇ ਦੀ ਪੜਤ ਚੜ੍ਹਾ ਕੇ ਬਣਾਈ ਗਈ ਸੀ, ਤੇ ਇਸ ਛੜੀ ਦੀ ਮੁੱਠ ਰਤਨਾਂ ਨਾਲ ਜੜੇ ਹੀਰੇ ਨਾਲ ਮੜੀ ਹੋਈ ਸੀ। ਸੋਨੇ ਦੇ ਉਪਰਲੇ ਬੱਤੀ ਦੇ ਬੱਤੀ ਗੋਲਾਕਾਰ ਖੰਡਾਂ ਉਤੇ ਜਾਨਵਰਾਂ, ਪ੍ਰਾਕ੍ਰਿਤਿਕ ਦ੍ਰਿਸ਼ਾਂ ਅਤੇ ਫੁੱਲਾਂ ਦੀ ਸ਼ਕਲ ਵਿਚ ਮੀਨਾਕਾਰੀ ਕੀਤੀ ਹੋਈ ਸੀ। ਇਨ੍ਹਾਂ ਸ਼ਕਲਾਂ ਦੀਆਂ ਰੇਖਾਵਾਂ ਬੜੀਆਂ ਜ਼ੋਰਦਾਰ ਸਨ ਅਤੇ ਕਿਸੇ ਅਜਿਹੇ ਕਾਰੀਗਰ ਦੁਆਰਾ ਬੜੇ ਧਿਆਨ ਨਾਲ ਖਿੱਚੀਆਂ ਗਈਆਂ ਸਨ, ਜਿਸ ਨੇ ਪ੍ਰਾਕ੍ਰਿਤੀ ਦੇ ਵਿਦਿਆਲੇ ਵਿਚ ਪੂਰੀ ਸਿਖਿਆ ਪ੍ਰਾਪਤ ਕੀਤੀ ਹੁੰਦੀ ਹੈ, ਰੰਗਾਂ ਵਿਚ ਅਜੀਬ ਨਿਰਮਲਤਾ ਅਤੇ ਚਮਕ ਸੀ ਅਤੇ ਸਾਰਾ ਕੰਮ ਹੀ ਬੜੀ ਕੁਸਲਤਾ ਨਾਲ ਕੀਤਾ ਹੋਇਆ ਸੀ।

ਮੀਨਾਕਾਰੀ ਤਿੰਨ ਕਿਸਮ ਦੀ ਹੁੰਦੀ ਹੈ। ਪਹਿਲੀ ਕਿਸਮ ਵਿਚ ਧਾਤੂ ਉੱਤੇ ਮੀਨੇ ਦਾ ਕੰਮ ਉਸੇ ਤਰ੍ਹਾ ਹੀ ਕੀਤਾ ਜਾਂਦਾ ਹੈ ਜਿਸ ਤਰ੍ਹਾਂ ਚਿਤਰ ਬਣਾਨ ਲਈ ਕੈਨਵਸ ਉਤੇ ਰੰਗ ਚੜ੍ਹਾਇਆ ਜਾਂਦਾ ਹੈ। ਦੂਜੀ ਪ੍ਰਕਾਰ ਦੀ ਮੀਨਾਕਾਰੀ ਉਹ ਹੁੰਦੀ ਹੈ, ਜਿਸ ਵਿਚ ਧਾਤੂ ਉੱਤੇ ਸ਼ਕਲ ਉਕਾਰ ਲਈ ਜਾਂਦੀ ਹੈ ਜਾ ਹਥੋੜੀ ਨਾਲ ਕੁੱਟ ਕੁੱਟ ਕੇ (ਰੀਪੂਸੇ) ਸ਼ਕਲ ਬਣਾ ਲਈ ਜਾਂਦੀ ਹੈ ਤੇ ਉਸ ਉੱਤੇ ਨੀਮ-ਪਾਰਦਰਸੀ ਮੀਨਾ ਚੜ੍ਹਾ ਦਿਤਾ ਜਾਂਦਾ ਹੈ। ਤੀਜੀ ਪ੍ਰਕਾਰ ਦੀ ਮੀਨਾਕਾਰੀ ਪੇਪੜੀ ਚੜ੍ਹਾਣ ਦੀ ਹੁੰਦੀ ਹੈ। ਇਸ ਦੀਆਂ ਅੱਗੋਂ ਦੋ ਕਿਸਮਾਂ ਹੁੰਦੀਆਂ ਹਨ। ਇਕ ਹੈ 'ਕਲਾਇਜੋਨਾ' ਅਤੇ ਦੂਜੀ 'ਸ਼ੇਮਪਲੇਵਾ' ਪਹਿਲੀ ਕਿਸਮ ਵਿਚ ਧਾਤੂ ਦੀ ਸਤਹ ਉੱਤੇ ਧਾਤ ਦੀਆਂ ਪੱਤੀਆਂ ਜਾਂ ਤਾਰਾਂ ਜੋੜ ਕੇ ਟਾਂਕਾ ਲਗਾਕੇ ਨਿਸਚਿਤ ਆਕ੍ਰਿਤੀ ਬਣਾ ਲਈ ਜਾਂਦੀ ਹੈ। ਦੂਜੀ

ਤਰ੍ਹਾਂ ਦੀ ਮੀਨਾਕਾਰੀ ਵਿਚ ਧਾਤੂ ਨੂੰ ਵਿਚੋਂ ਖੁਰਚ ਖੁਰਚ ਕੇ ਆਕ੍ਰਿਤੀ ਬਣਾ ਲਈ ਜਾਂਦੀ ਹੈ। ਆਕ੍ਰਿਤੀ ਬਣਾਈ ਭਾਵੇਂ ਕਿਹੜੇ ਢੰਗ ਨਾਲ ਜਾਏ, ਉਸ ਵਿਚ ਬਾਅਦ ਵਿਚ ਮੀਨਾ ਭਰ ਦਿਤਾ ਜਾਂਦਾ ਹੈ। ਅਸਲ ਮੀਨਾਕਾਰੀ ਦੇ ਸਭ ਢੰਗਾਂ ਵਿਚ ਤੰਗ ਨੂੰ ਧਾਤੂ ਉੱਤੇ ਜਮਾ ਕੇ ਧਾਤੂ ਦੇ ਨਾਲ ਇਕ ਮਿਕ ਕਰ ਦਿਤਾ ਜਾਂਦਾ ਹੈ। ਜੈਪੁਰ ਦੀ ਮੀਨਾਕਾਰੀ ਮੁੱਖ ਰੂਪ ਵਿਚ 'ਸ਼ੈਮਪਲੇਵਾ' ਕਿਸਮ ਦੀ ਹੀ ਹੈ। ਜਾਰਜ ਬਰਡਵੁੱਡ ਨੇ ਜੈਪੁਰ ਦੀ 'ਸੇਮਪਲੇਵਾ' ਮੀਨਾਕਾਰੀ ਦੀ ਉੱਤਮਤਾ ਬਾਰੇ 1880 ਵਿਚ ਲਿਖਿਆ ਸੀ। ਉਸ ਨੇ ਤਿੰਨ ਨਮੂਨਿਆਂ ਦਾ ਹਵਾਲਾ ਦਿੱਤਾ ਸੀ। ਇਨ੍ਹਾਂ 'ਚੋਂ ਇਕ ਸੀ ਲੇਡੀ ਮਿਓ ਪਾਸ ਇਕ ਕੱਪ, ਇਕ ਪਲੇਟ ਅਤੇ ਇਕ ਚਮੱਚ, ਜਿਨ੍ਹਾਂ ਤੇ ਨੱਕਾਸ਼ੀ ਦਾ ਕੰਮ ਬਹੁਤ ਹੀ ਸੁੰਦਰ ਸੀ। ਦੂਜਾ ਸੀ ਦੱਖਣੀ ਕੈਸਿੰਗਟਨ ਦੇ ਸੰਗ੍ਰਹਿਆਲੇ ਵਿਚ ਪ੍ਰਦਰਸ਼ਿਤ ਕੀਤਾ ਇਕ ਅਤਰਦਾਨ ਅਤੇ ਤੀਜਾ ਸੀ ਇਕ ਕਲਮਦਾਨ ਜਿਸ ਦੀ ਸ਼ਕਲ ਇਕ ਭਾਰਤੀ ਸੈਰ ਕਰਨ ਦੀ ਕਿਸ਼ਤੀ ਨਾਲ ਮਿਲਦੀ ਜੁਲਦੀ ਸੀ। ਲੇਡੀ ਮਿਓ ਦੇ ਚਮਚੇ ਦਾ ਗਹਿਰਾ ਭਾਗ ਠੋਸ ਪੰਨੇ ਨੂੰ ਕੱਟ ਕੇ ਤਿਆਰ ਕੀਤਾ ਗਿਆ ਸੀ। ਆਕਾਰ ਅਤੇ ਰੂਪ ਦੋਨੋ ਤਰਾਂ ਹੀ ਇਹ ਚਮਚ ਬਿਲਕੁਲ ਤ੍ਰੁਟੀਹੀਨ ਸੀ ਤੇ "ਨਿਰਸੰਦੇਹ ਸੰਸਾਰ ਦਾ ਇਕੋ ਇਕ ਤੇ ਸਰਵੋਤਮ ਪੰਨੇ ਦਾ ਬਣਿਆ ਚਮਚ ਸੀ"।[20] ਪਰ ਉਸ ਕਲਮਦਾਨ ਦੀ ਸੁੰਦਰਤਾ ਦਾ ਮੁਕਾਬਲਾ ਕੋਈ ਵੀ ਹੋਰ ਚੀਜ਼ ਨਹੀਂ ਸੀ ਕਰ ਸਕਦੀ। ਇਸ ਦੀ ਕਿਸ਼ਤੀ ਦੇ ਪਿਛਲੇ ਭਾਗ ਦੀ ਸ਼ਕਲ ਇਕ ਮੋਰ ਦੀ ਸੀ, ਜਿਸ ਦੀ ਉਠੀ ਹੋਈ ਪੂਛਲ ਅੱਧੀ ਕਿਸ਼ਤੀ ਉਤੇ ਫੈਲੀ ਹੋਈ ਸੀ ਤੇ ਫੈਲੀ ਹੋਈ ਸੀ ਤੇ ਹਰੀ ਤੇ ਨੀਲੀ ਮੀਨਾਕਾਰੀ ਨਾਲ ਇਉਂ ਸਜਾਈ ਹੋਈ ਸੀ, ਜਿੰਨੀ ਕਿ ਅਸਲੀ ਮੋਰ ਦੀ ਪੂਛਲ ਵੀ ਨਹੀਂ ਸੱਜੀ ਹੁੰਦੀ। ਦਵਾਤ ਦੇ ਢੱਕਣ ਦੇ ਰੂਪ ਵਿਚ ਇਸ ਦੇ ਚੰਦੋਏ ਉਤੇ ਹਰੇ, ਨੀਲੇ, ਲਾਖੋ ਤੇ ਲਾਲ ਰੰਗਾਂ ਵਿਚ ਮੀਨਾਕਾਰੀ ਕੀਤੀ ਗਈ ਸੀ। "ਜੈਪੁਰ ਦੀ ਮੀਨਾਕਾਰੀ ਦੀ ਅਤਿ ਉੱਤਮ ਤੇ ਸੁੰਦਰਤਾ ਨਿੱਖਰ ਉਠਣ ਦਾ ਕਾਰਣ ਹੈ ਖਾਲਸ ਸੋਨੇ ਤੇ ਚੜਾਏ ਗਏ ਹਰੇ, ਨੀਲੇ ਤੇ ਲਾਲ ਰੰਗ ਦੀ ਮਿਲੀ ਜੁਲੀ ਆਭਾ। ਜੈਪੁਰ, ਲਾਹੌਰ, ਬਨਾਰਸ ਅਤੇ ਲਖਨਊ ਦੀ ਮੀਨਾਕਾਰੀ ਵਿਚ ਸੋਨੇ ਉਤੇ ਜਿਸ ਤਰ੍ਹਾਂ ਹੀਰੇ ਅਤੇ ਮੂੰਗੇ ਵਾਲੇ ਲਾਲ ਰੰਗ ਨੂੰ, ਪੰਨੇ ਵਾਲੇ ਹਰੇ ਰੰਗ ਨੂੰ ਤੇ ਫ਼ੀਰੋਜ਼ਾ ਅਤੇ ਨੀਲਮ ਦੇ ਨੀਲੇ ਰੰਗ ਨੂੰ ਚੜ੍ਹਾਇਆ ਜਾਂਦਾ ਹੈ, ਉਸ ਤਰ੍ਹਾਂ ਦਾ ਕੰਮ ਤਾਂ ਪੈਰਸ ਵਿਚ ਵੀ ਸੰਭਵ ਨਹੀਂ।" ਮੀਨਾਕਾਰੀ ਦੀ ਇਸ ਕਲਾ ਨੂੰ ਜੈਪੁਰ ਦੇ ਅਜ ਦੇ ਕਾਰੀਗਰਾਂ ਨੇ ਵੀ ਅੱਛੀ ਤਰ੍ਹਾਂ ਕਾਇਮ ਰਖਿਆ ਹੈ।

## ਜੈਪੁਰ ਦੇ ਸੰਗਮਰਮਰ ਮੂਰਤੀਕਾਰ

ਜੈਪੁਰ ਦੇ ਸਿਲਾਵਟ ਸੰਗਮਰਮਰ ਦੀਆਂ ਦੇਵੀ ਦੇਵਤਿਆਂ ਦੀਆਂ ਸੁੰਦਰ ਮੂਰਤੀਆਂ

ਬਣਾਉਣ ਵਾਸਤੇ ਪ੍ਰਸਿੱਧ ਹਨ। ਉਨ੍ਹਾਂ ਨੇ ਇਸ ਕਲਾ ਨੂੰ ਇਕ ਪ੍ਰਾਚੀਨ ਪਰੰਪਰਾ ਦੇ ਵਿਰਸੇ ਦੇ ਰੂਪ ਵਿਚ ਪ੍ਰਾਪਤ ਕੀਤਾ ਹੈ। ਆਬੂ ਪ੍ਰਬਤ ਉੱਤੇ ਸਥਿਤ ਜੈਨੀਆਂ ਦੇ ਦਿਲਵਾੜਾ ਮੰਦਿਰਾਂ ਦੀਆਂ ਛੱਤਾਂ ਅਤੇ ਕਾਰਨਿਸਾਂ ਉੱਤੇ ਜਾਲੀਦਾਰ ਬੇਲ ਬੂਟਿਆਂ ਤੇ ਫਲਕਾਂ 'ਤੇ ਕੀਤੀ ਗਈ ਅਤਿ ਉੱਤਮ ਸਜਾਵਟ; ਚੰਬਲ਼ ਨਦੀ ਦੇ ਕਿਨਾਰੇ ਬਰੋਲੀ ਦੇ ਮੰਦਿਰਾਂ ਅਤੇ ਸੀਕਰ ਦੇ ਨੇੜੇ ਹਰਸ਼ ਨਾਥ ਦੇ ਸ਼ਿਵ-ਮੰਦਿਰ ਦੀਆਂ ਦੀਵਾਰਾਂ ਉੱਤੇ ਮੂਰਤੀਆਂ ਦੀ ਤੇਜਪੂਰਣ ਨੱਕਾਸ਼ੀ; ਜੋਧਪੁਰ, ਜੈਸਲਮੇਰ, ਬੀਕਾਨੇਰ, ਅਜਮੇਰ ਜੈਪੁਰ, ਅਲਵਰ, ਅਤੇ ਮਹੱਲਾਂ ਦੇ ਰਾਜਮਹਲਾਂ ਦੇ ਜਾਲੀਦਾਰ ਮੱਥੇ; ਚਿਤੌੜ ਦਾ ਬੜੀ ਹੀ ਬਾਰੀਕ ਨੱਕਾਸ਼ੀ ਵਾਲਾ ਉਕਰਿਆ ਹੋਇਆ ਵਿਜੇ ਸਤੰਭ-ਸਾਰੇ ਇਸੇ ਗੱਲ ਦੀ ਸਾਖੀ ਭਰਦੇ ਹਨ ਕਿ ਰਾਜਸਥਾਨ ਵਿਚ ਮੂਰਤੀ-ਕਲਾ ਦੀ ਸਾਧਨਾ ਕਿੰਨੇ ਵਿਆਪਕ ਰੂਪ ਵਿਚ ਕੀਤੀ ਜਾਂਦੀ ਸੀ। ਸੰਗਤਰਾਸ਼ੀ ਜਾਂ ਪੱਥਰ ਦੀ ਮੂਰਤੀਕਲਾ ਵਿਚ ਰਾਜਸਥਾਨ ਕਿਸ ਪ੍ਰਕਾਰ ਬਹੁਤ ਪਹਿਲਾਂ ਹੀ ਨਾਂ ਪੈਦਾ ਕਰ ਚੁਕਾ ਸੀ, ਇਹ ਇਸੇ ਗੱਲ ਤੋਂ ਸਿੱਧ ਹੋ ਜਾਂਦਾ ਹੈ ਕਿ ਚੰਬਾ ਰਾਜ ਦੇ ਬਾਨੀ ਨੇ ਅਠਵੀਂ ਸਦੀ ਦੇ ਅੱਧ ਵਿਚ ਪਹਿਲਾਂ ਤਾਂ ਆਪਣੇ ਕੁਝ ਸਰਦਾਰਾਂ ਨੂੰ ਤੇ ਫਿਰ ਬਾਅਦ ਵਿਚ ਆਪਣੇ ਬੇਟੇ ਅਤੇ ਯੁਵਰਾਜ ਨੂੰ ਆਪਣੇ ਨਵੇਂ ਮੰਦਿਰ ਵਾਸਤੇ ਇਕ ਮੂਰਤੀ ਲਿਆਉਣ ਲਈ ਆਬੂ ਪਰਬਤ ਭੇਜਿਆ ਸੀ ਮੁਸਲਮਾਨਾਂ ਦੀ ਹਕੂਮਤ ਸਮੇਂ ਰਾਜਸਥਾਨ ਦੇ ਰਾਜਾਂ ਅਤੇ ਮਿਸਤ੍ਰੀਆਂ ਦੇ ਸੰਗਤਰਾਸ਼ਾਂ ਨੇ ਹੀ ਤਾਜਮਹੱਲ ਦੀ ਅਤਿ ਬਾਰੀਕ ਨੱਕਾਸ਼ੀ ਕੀਤੀ ਸੀ ਤੇ ਆਗਰੇ, ਦਿੱਲੀ ਅਤੇ ਫਤਹਿਪੁਰ ਸੀਕਰੀ ਦੇ ਕਿਲਿਆਂ ਦੀਆਂ ਵਡੀਆਂ ਵਡੀਆਂ ਦੀਵਾਰਾਂ ਖੜੀਆਂ ਕੀਤੀਆਂ ਸਨ। ਨਵੀਂ ਦਿੱਲੀ ਦੇ ਸੰਗ੍ਰਹਿਆਲੇ ਵਿਚ ਜੋ ਯਮ ਦੇਵਤਾ ਦੀ ਮੂਰਤੀ ਹੈ ਉਹ ਅਜਮੇਰ ਦੇ ਸੰਗ੍ਰਹਿਆਲੇ 'ਚੋਂ ਲਿਆਂਦੀ ਗਈ ਸੀ ਅਤੇ ਸਰਸਵਤੀ ਦੇਵੀ ਦੀ ਮੂਰਤੀ ਬੀਕਾਨੇਰ ਦੇ ਸੰਗ੍ਰਹਿਆਲੇ ਵਿਚੋਂ। ਇਸ ਲਈ ਇਹ ਕਹਿਣਾ ਕੋਈ ਅਤਿਕਥਨੀ ਨਹੀਂ ਕਿ ਰਾਜਸਥਾਨ ਵਿਚ ਮੂਰਤੀਆਂ ਘੜਨ ਦੀ ਕਲਾ ਮੱਧਕਾਲ ਵਿਚ ਬਹੁਤ ਉਨਤੀ ਕਰ ਚੁਕੀ ਸੀ ਤੇ ਜੈਪੁਰ ਦੇ ਬੁੱਤ-ਘਾੜੇ ਅਜੇ ਵੀ ਇਸ ਵਿਰਸੇ ਨੂੰ ਕਾਇਮ ਰਖ ਰਹੇ ਹਨ। ਮਕਰਾਨਾ ਦੀਆਂ ਸੰਗਮਰਮਰ ਦੀਆਂ ਖਾਣਾਂ ਜੈਪੁਰ ਦੇ ਨੇੜੇ ਹੀ ਹਨ, ਇਸ ਲਈ ਜੈਪੁਰ ਵਿਚ ਸੰਗਮਰਮਰ ਦੀਆਂ ਮੂਰਤੀਆਂ ਘੜਨ ਦਾ ਉਦਯੋਗ ਵਧਦਾ ਜਾ ਰਿਹਾ ਹੈ।

ਬੁੱਤਘਾੜਿਆਂ ਨੂੰ (ਮੱਧ ਭਾਰਤ ਦੇ ਮਾਂਡੂ, ਦਿੱਲੀ ਤੇ ਨਰਨੌਲ ਅਤੇ ਬ੍ਰਿਜ ਪ੍ਰਦੇਸ਼ ਦੇ ਨਾਲ ਲਗਦੇ ਮੰਡਾਂਵਰ ਤੇ ਡੀਂਗ ਤੋਂ) ਆਮੇਰ ਆਕੇ ਵਸਣ ਦੀ ਪ੍ਰੇਰਨਾ ਅਕਬਰ ਦੇ ਪ੍ਰਸਿੱਧ ਜਰਨੈਲ ਰਾਜਾ ਮਾਨ ਸਿੰਘ ਨੇ ਦਿੱਤੀ ਸੀ। ਜਦ ਸਵਾਈ ਜੈ ਸਿੰਘ ਨੇ ਸੰਨ 1729 ਵਿਚ ਆਪਣੀ ਰਾਜਧਾਨੀ ਆਮੇਰ ਤੋਂ ਬਦਲ ਕੇ ਜੈਪੁਰ ਦੇ ਨਵੇਂ ਸ਼ਹਿਰ ਵਿਚ ਲੈ ਆਂਦੀ ਤਾਂ ਸਿਲਾਵਟ ਵੀ ਆਮੇਰ ਤੋਂ ਉਠ ਕੇ ਨਵੀਂ ਰਾਜਧਾਨੀ ਵਿਚ

ਆ ਗਏ ਤੇ ਸ਼ਹਿਰ ਦੇ ਇਕ ਹਿੱਸੇ ਵਿਚ ਵਸਣ ਲਗ ਪਏ ਜਿਸ ਨੂੰ ਅਜ ਤਕ ਵੀ 'ਸਿਲਾਵਟੋਂ ਕਾ ਮਹੱਲਾ' ਆਖਿਆ ਜਾਂਦਾ ਹੈ। ਸਵਾਈ ਜੈ ਸਿੰਘ ਦੀ ਮੌਤ ਦੇ ਬਾਅਦ ਮੂਰਤੀਕਲਾ ਵਿਚ ਗਿਰਾਵਟ ਆਉਣ ਲਗ ਪਈ, ਪਰ ਉਨ੍ਹੀਵੀਂ ਸਦੀ ਦੇ ਸ਼ੁਰੂ ਵਿਚ ਪ੍ਰਸਿੱਧ ਸੰਗ੍ਰਹਿਆਲੇ ਦੀ ਇਮਾਰਤ ਅਤੇ ਜੈਪੁਰ ਵਿਚ ਮੁਬਾਰਕ ਮਹੱਲ ਦੀ ਉਸਾਰੀ ਨੇ ਸਾਬਤ ਕਰ ਦਿਤਾ ਕਿ ਜੈਪੁਰ ਦੇ ਸੰਗਤਰਾਸ਼ ਅਜੇ ਵੀ ਆਪਣੀ ਖੋਈ ਹੋਈ ਕਾਰੀਗਰੀ ਨੂੰ ਮੁੜ ਜੀਵਤ ਕਰਨ ਦੀ ਸਮਰੱਥਾ ਰਖਦੇ ਹਨ। ਲਲਿਤ ਕਲਾਵਾਂ ਅਤੇ ਦਸਤਕਾਰੀਆਂ ਦੀ ਗਿਰਾਵਟ ਨੂੰ ਰੋਕਣ ਲਈ ਮਹਾਰਾਜਾ ਰਾਮ ਸਿੰਘ ਨੇ ਸੰਨ 1866 ਵਿਚ ਲਲਿਤ ਕਲਾਵਾਂ ਅਤੇ ਦਸਤਕਾਰੀਆਂ ਦੇ ਇਕ ਸਕੂਲ ਦੀ ਸਥਾਪਨਾ ਕੀਤੀ ਸੀ, ਜੋ ਸਾਰੇ ਭਾਰਤ ਵਿਚ ਕਲਾ ਦਾ ਸਭ ਤੋਂ ਪੁਰਾਣਾ ਸਕੂਲ ਹੈ। ਇਸ ਸਕੂਲ ਦਾ ਉਦੇਸ਼ ਮੁੱਖ ਰੂਪ ਵਿਚ ਇਹ ਹੀ ਸੀ ਕਿ ਬਾਹਰਲੀ ਦੁਨੀਆਂ ਨੂੰ ਉੱਚ ਕੋਟੀ ਦੀਆਂ ਕਲਾਤਮਕ ਵਸਤੂਆਂ ਭੇਜੀਆਂ ਜਾ ਸਕਣ। ਇਸ ਨੇ ਜੈਪੁਰ ਦੀਆਂ ਸੰਗਮਰਮਰ ਦੀਆਂ ਚੀਜ਼ਾਂ ਦਾ ਹੀ ਨਹੀਂ ਸਗੋਂ ਹੋਰ ਦਸਤਕਾਰੀਆਂ ਦਾ ਨਾਂ ਵੀ ਰੋਸ਼ਨ ਕੀਤਾ, ਜਿਨ੍ਹਾਂ ਵਿਚ ਪਿੱਤਲ ਦੀਆਂ ਚੀਜ਼ਾਂ, ਮਿੱਟੀ ਦੇ ਨੀਲੇ ਅਤੇ ਸਫ਼ੈਦ ਬਰਤਨ, ਹਾਥੀ ਦੰਦ ਦਾ ਕੰਮ ਆਦਿ ਸ਼ਾਮਿਲ ਹਨ। ਇਸ ਸਕੂਲ ਨੇ ਮੂਰਤੀਕਾਰਾਂ ਦੀ ਸਿਖਲਾਈ ਵਿਚ ਇਕ ਬਹੁਤ ਮਹੱਤਵਪੂਰਣ ਰੋਲ ਅਦਾ ਕਰਕੇ ਇਸ ਪ੍ਰਸਿੱਧ ਕਲਾ ਨੂੰ ਸੁਰਜੀਤ ਰਖਣ ਵਿਚ ਸਹਾਇਤਾ ਕੀਤੀ ਹੈ।

ਮੂਰਤੀ ਕਲਾ ਦੇ ਅਜੇ ਤਕ ਚਾਲੂ ਰਹਿਣ ਦਾ ਇਕ ਸਪਸ਼ਟ ਕਾਰਨ ਇਹ ਹੈ ਕਿ ਜੈਪੁਰ ਦੇ ਨੇੜੇ ਹੀ ਸੰਗਮਰਮਰ ਮਿਲ ਜਾਂਦਾ ਹੈ। ਜੈਪੁਰ ਤੋਂ 80 ਕਿਲੋਮੀਟਰ ਦੇ ਫ਼ਾਸਲੇ 'ਤੇ ਮਕਰਾਨਾ ਦੀਆਂ ਖਾਨਾਂ ਹਨ, ਜਿਨ੍ਹਾਂ 'ਚੋਂ ਬਿਲਕੁਲ ਸਫ਼ੈਦ ਪੱਥਰ ਬਿਨਾਂ ਕਿਸੇ ਕਿਸਮ ਦੇ ਧੱਬਿਆਂ ਦੇ ਪ੍ਰਾਪਤ ਹੋ ਜਾਂਦਾ ਹੈ। ਇਸ ਪੱਥਰ ਦੀ ਵਰਤੋਂ ਬਹੁਤ ਕੀਮਤੀ ਮੂਰਤੀਆਂ ਆਦਿ ਲਈ ਕੀਤੀ ਜਾਂਦੀ ਹੈ। ਰਿਆਲੋ ਦਾ ਸੰਗਮਰਮਰ ਘਟੀਆ ਕਿਸਮ ਦਾ ਹੁੰਦਾ ਹੈ ਜੋ ਅਲਵਰ ਦੀ ਸਰਹੱਦ ਦੇ ਨੇੜੇ ਮਿਲਦਾ ਹੈ ਤੇ ਰੰਗੀਨ ਤੇ ਮੁਲੰਮੇਦਾਰ ਮੂਰਤੀਆਂ ਬਣਾਉਣ ਦੇ ਕੰਮ ਆਉਂਦਾ ਹੈ। ਕਾਲਾ ਸੰਗਮਰਮਰ ਖੇਤਰੀ ਦੇ ਨੇੜਿਓਂ ਭੈਂਸਲਾਨਾ 'ਚੋਂ ਆਉਂਦਾ ਹੈ ਤੇ ਸਸਤੀਆਂ ਮੂਰਤੀਆਂ, ਖਿਡਾਉਣਿਆਂ ਤੇ ਨਾਲ ਹੀ ਸ਼ਿਵਲਿੰਗ ਤੇ ਜੈਨ ਤੀਰਥੰਕਾਰਾਂ ਦੀਆਂ ਮੂਰਤੀਆਂ ਬਣਾਉਣ ਦੇ ਕੰਮ ਆਉਂਦਾ ਹੈ। ਡੂੰਗਰਪੁਰ ਦਾ ਕਾਲਾ ਪੱਥਰ ਅਤੇ ਝੀਰੀ ਅਤੇ ਬਲਦਿਓਗੜ੍ਹ ਦੇ ਸਫੈਦ ਪੱਥਰ ਦੀ ਵੀ ਮੂਰਤੀਕਾਰ ਆਮ ਵਰਤੋਂ ਕਰਦੇ ਹਨ।

ਸੰਗਮਰਮਰ ਦਾ ਕੰਮ ਕਰਨ ਵਾਲੇ ਜੈਪੁਰ ਦੇ ਆਧੁਨਿਕ ਕਾਰੀਗਰਾਂ ਨੂੰ ਉਨ੍ਹਾਂ ਦੇ ਜਿਹੜੇ ਕੰਮਾਂ ਕਾਰਣ ਵਧੀਕ ਪ੍ਰਸਿੱਧੀ ਪ੍ਰਾਪਤ ਹੋਈ ਹੈ ਉਹ ਹਨ ਸਾਰਨਾਥ ਦੇ ਨਵੇਂ ਮੰਦਿਰ ਵਿਚ ਰਖੀ ਮਹਾਤਮਾ ਬੁੱਧ ਦੀ ਦੋ ਮੀਟਰ ਉੱਚੀ ਮੂਰਤੀ ਵਾਰਾਨਸੀ ਵਿਚਲੀ

ਗਾਂਧੀ ਜੀ ਦੀ ਪੂਰੇ ਕੱਦ ਦੀ ਮੂਰਤੀ ਅਤੇ ਨਵੀਂ ਦਿਲੀ ਦੇ ਸੁਪ੍ਰਸਿੱਧ ਲਕਸ਼ਮੀ ਨਾਰਾਇਨ ਮੰਦਿਰ ਵਿਚ ਅਨੇਕਾਂ ਪ੍ਰਕਾਰ ਦੀਆਂ ਭਿੰਨ ਭਿੰਨ ਮੂਰਤੀਆਂ। ਇਨ੍ਹਾਂ ਦੀਆਂ ਨਵੀਨਤਮ ਪ੍ਰਾਪਤੀਆਂ ਵਿਚੋਂ ਇਕ ਹੈ ਮੈਸੂਰ ਦੇ ਸ੍ਵਨ ਬੇਲਗੋਲਾ ਵਿਚ ਗੋਮਟੇਸ਼ਵਰ ਬਾਹੂ ਬਲੀ ਸਵਾਮੀ ਦੀ ਵਿਸ਼ਾਲ ਮੂਰਤੀ ਦੇ ਨਾਲ ਦੀ ਇਕ ਬਹੁਤ ਵੱਡੀ ਦੂਜੀ ਮੂਰਤੀ। ਇਹ ਮੂਰਤੀ ਸਫੈਦ ਸੰਗਮਰਮਰ ਦੇ ਇਕੋ ਟੁਕੜੇ 'ਚੋਂ ਬਣਾਈ ਗਈ ਹੈ ਤੇ ਇਸ ਦੀ ਲੰਮਾਈ ਕੋਈ 8 ਮੀਟਰ, ਚੌੜਾਈ ਤਿੰਨ ਮੀਟਰ ਅਤੇ ਮੋਟਾਈ ਇਕ ਮੀਟਰ ਤੋਂ ਵਧ ਹੈ। ਇਸ ਪੱਥਰ ਨੂੰ ਜਦ ਖਾਣ 'ਚੋਂ ਕੱਢਿਆ ਗਿਆ ਸੀ ਤਾਂ ਇਸ ਸਮੇਂ ਇਸ ਦਾ ਵਜਨ 1-00 ਕੁਇੰਟਲ ਸੀ। ਇਸ ਨੂੰ ਮੂਰਤੀ ਘੜਨ ਲਈ ਬਾਰਾਵਲ ਸਟੇਸ਼ਨ ਤਕ ਲਿਆਉਣ ਵਿਚ ਤਿੰਨ ਮਹੀਨੇ ਲਗ ਸਨ। ਇਸ ਮੂਰਤੀ ਦੇ ਘੜਨ ਦਾ ਕੰਮ ਤਿੰਨ ਸਾਲ ਵਿਚ ਪੂਰਾ ਹੋਇਆ ਸੀ। ਰਾਜਸਥਾਨ ਵਿਚ ਕਿਸੇ ਵੀ ਹੋਰ ਮੂਰਤੀ ਦੇ ਘੜਨ ਵਿਚ ਅਜ ਤਕ ਇੰਨਾ ਸਮਾਂ ਨਹੀਂ ਸੀ ਲਗਾ। ਜੈਪੁਰ ਦੇ ਮੂਰਤੀ ਘਾੜਿਆਂ ਨੂੰ ਬੇਸ਼ਕ ਵਿਰਸੇ ਵਿਚ ਇਕ ਬਹੁਤ ਵਡੀ ਪਰੰਪਰਾ ਮਿਲੀ ਹੈ। "ਜੈਪੁਰ ਦੇ ਕਾਰੀ-ਗਰਾਂ ਦੀ ਹਥੋੜੀ ਅਤੇ ਛੈਣੀ ਨੇ ਹਿੰਦੂ ਕਲਾ ਦੇ ਕੁਝ ਸਰਵਸਰੇਸ਼ਠ ਨਮੂਨਿਆਂ ਨੂੰ ਜਨਮ ਦਿੱਤਾ ਹੈ, ਜਿਨ੍ਹਾਂ ਵਿਚ ਅੰਦਾਜ਼ ਅਤੇ ਸੁੰਦਰਤਾ ਦੋਨਾਂ ਦੀ ਹੀ ਪ੍ਰਧਾਨਤਾ ਹੈ।"[22]

## ਹੀਰਿਆਂ ਦੀ ਕਟਾਈ ਅਤੇ ਪਾਲਿਸ਼

ਹੀਰਿਆਂ ਦੀ ਕਟਾਈ ਅਤੇ ਪਾਲਿਸ਼ ਦਾ ਕੰਮ ਜੈਪੁਰ ਦੀ ਵਿਸ਼ੇਸ਼ਤਾ ਹੈ। ਜੈਪੁਰ ਦਾ ਇਹ ਉਦਯੋਗ ਇੰਨਾ ਹੀ ਪੁਰਾਣਾ ਹੈ ਜਿੰਨਾ ਕਿ ਜੈਪੁਰ ਦਾ ਸ਼ਹਿਰ। ਸਵਾਈ ਜੈ ਸਿੰਘ ਦੂਜੇ ਨੇ ਜਦ ਸੰਨ 1728 ਵਿਚ ਜੈਪੁਰ ਸ਼ਹਿਰ ਵਸਾਇਆ ਤਾਂ ਉਸ ਨੇ ਇਸ ਦੀ ਅਰਥਵਿਵਸਥਾ ਵਿਚ ਸੁਧਾਰ ਦੇ ਮਨੋਰਥ ਲਈ ਇਨ੍ਹਾਂ ਕਾਰੀ-ਗਰਾਂ ਨੂੰ ਇਥੇ ਵਸਾਣ ਦੀ ਵਿਵਸਥਾ ਕੀਤੀ ਸੀ। ਦਿੱਲੀ ਦੇ ਹੀਰਾਤਰਾਸ਼ ਜੋ ਮੁਗ਼ਲ ਦਰਬਾਰ ਲਈ ਹੀਰਿਆ ਦੇ ਤਰਾਸਨ ਦਾ ਕੰਮ ਕਰਦੇ ਸਨ, ਉਨ੍ਹਾ ਨੂੰ ਉੱਥੇ ਵਸਣ ਲਈ ਸਹੂਲਤਾਂ ਦਿਤੀਆਂ ਗਈਆਂ ਅਤੇ ਆਪਣੇ ਧੰਦੇ ਨੂੰ ਚਲਾਣ ਲਈ ਕਈ ਰਿਆਇਤਾਂ ਵੀ ਦਿੱਤੀਆਂ ਗਈਆਂ।

ਹੀਰਾਤਰਾਸ਼ ਜੱਦੀ-ਪੁਸ਼ਤੀ ਇਹੀ ਕੰਮ ਕਰਦੇ ਆ ਰਹੇ ਹਨ। ਇਨ੍ਹਾਂ ਦਾ ਕੰਮ ਹੁੰਦਾ ਹੈ ਹੀਰਿਆਂ ਆਦਿ ਨੂੰ ਕੱਟ ਕੇ ਉਨ੍ਹਾ ਦੇ ਟੁਕੜੇ ਕਰਨਾ, ਉਨ੍ਹਾਂ ਨੂੰ ਛਿੱਲ ਬਣਾ ਕੇ ਭਿੰਨ ਭਿੰਨ ਤਰ੍ਹਾਂ ਦੀਆਂ ਸ਼ਕਲਾ ਵਿਚ ਲਿਆਉਣਾ ਤੇ ਫੇਰ ਉਨ੍ਹਾਂ ਦੀ ਘਸਾਈ-ਸਫਾਈ ਕਰਕੇ ਉਨ੍ਹਾਂ 'ਚ ਚਮਕ ਦਮਕ ਪੈਦਾ ਕਰਨਾ। ਪਹਿਲਾ ਕੰਮ ਅਤੇ ਆਖ਼ਰੀ ਕੰਮ ਮੁਕਾਬਲਤਨ ਸੋਖੇ ਹੁੰਦੇ ਹਨ। ਪਰ ਹੀਰਿਆਂ ਨੂੰ ਛਿਲ ਛੱਲ ਕੇ ਵਿਸ਼ੇਸ਼ ਰੂਪਾਂ ਵਿਚ ਘੜਨ ਲਈ ਬੜੀ ਮੁਹਾਰਤ ਦੀ ਲੋੜ ਹੁੰਦੀ ਹੈ, ਕਿਉਂਕਿ ਇਨ੍ਹਾਂ ਵਿਚ

ਚਮਕ ਦਮਕ ਪੈਦਾ ਕਰਨ ਦਾ ਦਾਰੋਮਦਾਰ ਇਸੇ ਕੰਮ ਦੇ ਸਿਰ ਹੀ ਹੁੰਦਾ ਹੈ। ਕਟਾਈ ਦੇ ਸਭ ਤੋਂ ਵਧ ਪ੍ਰਚਲਤ ਨਮੂਨੇ ਹਨ ਪੁਸ਼ਪਾਕਾਰ ਅਤੇ ਚਨਰਸ। ਹੀਰੇ ਦੇ ਪਹਿਲੂ ਇਸ ਤਰ੍ਹਾਂ ਕੱਟੇ ਜਾਂਦੇ ਹਨ ਕਿ ਇਸ ਦੀ ਚਮਕ, ਦਮਕ ਅਤੇ ਰੰਗ ਪੂਰੀ ਤਰਾਂ ਨਿੱਖਰ ਆਉਣ। ਇਨ੍ਹਾਂ ਦੀਆਂ ਸ਼ਕਲਾਂ ਆਮ ਤੌਰ 'ਤੇ ਜੁਮੈਟਰੀ ਡੀਜਾਈਨਾਂ ਵਿਚ ਕੱਟੀਆ ਜਾਂਦੀਆਂ ਹਨ। ਹੀਰਾ ਜਿੰਨਾ ਛੋਟਾ ਹੁੰਦਾ ਹੈ, ਉਸ ਨੂੰ ਕੱਟਨ ਦਾ ਕੰਮ ਉਨਾਂ ਹੀ ਮੁਸਕਲ ਅਤੇ ਪੇਚੀਦਾ ਹੁੰਦਾ ਹੈ। ਇਹ ਹੀਰਾਤਰਾਸ਼ ਇੰਨੇ ਛੋਟੇ ਛੋਟੇ ਹੀਰਿਆਂ ਉਤੇ ਵੀ ਪੇਂਦੇ ਵਾਲੇ ਪਾਸੇ 20-20 ਤਿਕੋਨੇ ਪਹਿਲੂ ਤੇ ਉਪਰਲੇ ਪਾਸੇ 24-24 ਤਿਕੋਨੇ ਪਹਿਲੂ ਤਰਾਸ਼ਦੇ ਹਨ, ਕਿ ਇਹੋ ਜਿਹੇ 100 ਟੁਕੜਿਆਂ ਦਾ ਮਿਲਾ ਕੇ ਕੁਲ ਵਜ਼ਨ ਕੇਵਲ ਇਕ ਰੱਤੀ ਹੀ ਹੁੰਦਾ ਹੈ।

ਇਕ ਮਾਹਿਰ ਹੀਰਾਤਰਾਸ਼ ਇਸ ਤਰ੍ਹਾਂ ਦੇ ਦੋ ਦਰਜਨ ਹੀਰਿਆਂ ਉੱਤੇ ਇਕ ਸਮੇਂ ਹੀ ਇਕਸਾਰ ਤਰਾਸ਼ੀ ਕਰ ਸਕਦਾ ਹੈ। ਇਨ੍ਹਾਂ ਹੀਰਿਆਂ ਨੂੰ ਪਤਲੀਆਂ ਪਤਲੀਆਂ ਸੀਖਾਂ ਦੇ ਸਿਰਿਆਂ ਉੱਤੇ ਜਮਾ ਦਿਤਾ ਜਾਂਦਾ ਹੈ। ਉਹ ਹੀਰਾਤਰਾਸ਼ ਆਪਣੇ ਖੱਬੇ ਹੱਥ ਨਾਲ ਇਨ੍ਹਾਂ ਹੀਰਿਆਂ ਨੂੰ ਖ਼ਰਾਦ ਦੇ ਪੱਥਰ ਉੱਤੇ ਦਬਾਈ ਰਖਦਾ ਹੈ, ਜਿਸ ਨੂੰ 'ਬਾਗੜੀ' ਜਾਂ 'ਪਟਸਨ' ਆਖਿਆ ਜਾਂਦਾ ਹੈ। ਸੱਜੇ ਹੱਥ ਨਾਲ ਕਮਾਨੀ ਵਾਲੀ ਇਕ ਪੁਲੀ ਨਾਲ ਇਸ 'ਬਾਗੜੀ' ਨੂੰ ਅੱਗੇ ਪਿੱਛੇ ਘੁਮਾਇਆ ਜਾਂਦਾ ਹੈ। ਸਾਰਾ ਹੁਨਰ ਇਸ ਗੱਲ ਵਿਚ ਹੁੰਦਾ ਹੈ ਕਿ ਜਦ ਹੀਰਿਆਂ ਵਾਲੀਆਂ ਸੀਖਾਂ 'ਬਾਗੜੀ' ਦੇ ਪੱਥਰ ਉਤੇ ਘਸਰਦੀਆ ਹਨ ਤਾਂ ਉਨ੍ਹਾਂ ਨੂੰ ਹੁਸ਼ਿਆਰੀ ਨਾਲ ਠੀਕ ਠੀਕ ਤਰ੍ਹਾਂ ਇੱਛਤ ਰੁਖ਼ ਵਿਚ ਹੀ ਰਖਿਆ ਜਾਏ। ਇਸੇ ਤਰ੍ਹਾਂ ਹੀ ਪਾਲਿਸ਼ ਕਰਨ ਦੇ ਮਨੋਰਥ ਲਈ ਇਕ ਅਜਿਹੇ ਪਿਤਲ ਤੇ ਕਾਂਸੀ ਦੇ ਪਹੀਏ ਦੀ ਵਰਤੋਂ ਕੀਤੀ ਜਾਂਦੀ ਹੈ, ਜੋ ਦਰਮਿਆਨ 'ਚੋਂ ਉਪਰ ਨੂੰ ਉਭਰਿਆ ਹੁੰਦਾ ਹੈ।

## ਹੋਰ ਕਲਾ ਦਸਤਕਾਰੀਆਂ

ਜੈਪੁਰ ਦਾ ਹਾਥੀ-ਦੰਦ ਅਤੇ ਚੰਦਨ ਦੀ ਲਕੜੀ ਦਾ ਕੰਮ ਵੀ ਬਹੁਤ ਪ੍ਰਸਿੱਧ ਹੈ। ਹਾਥੀ ਦੰਦ ਅਤੇ ਚੰਦਨ ਦੀ ਲਕੜੀ ਦੇ ਬਣਾਏ ਹੋਏ ਛੋਟੇ ਖਿਡੌਣੇ ਤੇ ਦੂਜੀਆਂ ਚੀਜ਼ਾਂ ਬਹੁਤ ਵਧੀਆ ਕਲਾ ਅਤੇ ਕਾਰੀਗਰੀ ਦਾ ਸਬੂਤ ਦਿੰਦੀਆਂ ਹਨ। ਜੈਪੁਰ ਪਿੱਤਲ ਦੇ ਕਲਾਤਮਕ ਕੰਮ ਲਈ ਵੀ ਬਹੁਤ ਪ੍ਰਸਿੱਧ ਹੈ। ਮੁਰਾਦਾਬਾਦ ਦੇ ਪਿੱਤਲ ਦੇ ਕੰਮ ਨਾਲੋਂ ਇਥੋਂ ਦਾ ਪਿੱਤਲ ਦਾ ਕੰਮ ਬਿਲਕੁਲ ਹੀ ਅਲਗ ਤਰ੍ਹਾਂ ਦਾ ਹੁੰਦਾ ਹੈ ਤੇ ਉਥੋਂ ਨਾਲੋਂ ਵਧੀਆ ਵੀ ਹੁੰਦਾ ਹੈ। ਪਿੱਤਲ ਤੇ ਕੀਤੀ ਗਈ ਨੱਕਾਸ਼ੀ ਬਹੁਤ ਬਾਰੀਕ ਹੁੰਦੀ ਹੈ। ਉਭਾਰ ਤੇ ਛਿਦਾਈ ਦਾ ਕੰਮ ਜੈਪੁਰ ਦੇ ਪਿੱਤਲ ਦੇ ਕੰਮ ਦੀ ਇਕ ਵਿਸ਼ੇਸ਼ਤਾ ਹੈ। ਇਸ ਪ੍ਰਕਾਰ ਦੇ ਕੰਮ ਦੇ ਨਮੂਨਿਆਂ ਦੇ ਤੌਰ 'ਤੇ, ਬੜੀ ਬਾਰੀਕ ਛਿਦਾਈ ਦੇ ਕੰਮ ਵਾਲੇ ਪਿੱਤਲ ਦੇ

ਝਾੜਫਾਨੂਸ ਅਤੇ ਉਭਾਰ ਦੇ ਕੰਮ ਵਾਲੀਆਂ ਢਾਲਾਂ, ਜਿਨ੍ਹਾਂ ਤੇ ਰਮਾਇਣ ਅਤੇ ਮਹਾਭਾਰਤ ਦੀਆਂ ਕਥਾਵਾਂ ਦੀ ਨਕਾਸ਼ੀ ਕੀਤੀ ਹੁੰਦੀ ਹੈ, ਭਾਰਤ ਅਤੇ ਬਰਤਾਨੀਆਂ ਦੇ ਸੰਗ੍ਰਿਹਆਲਿਆਂ ਨੂੰ ਸਜਾ ਰਹੀਆਂ ਹਨ। ਪਿੱਤਲ ਉੱਤੇ ਚਮੜੇ ਦੇ ਰੰਗਾਂ ਨਾਲ ਕੀਤੀ ਜਾਣ ਵਾਲੀ ਮੀਨਾਕਾਰੀ ਦੇ ਇਥੋਂ ਦੇ ਕੰਮ ਦੀ ਕਾਫ਼ੀ ਮੰਗ ਹੈ। ਧਾਤੂ ਉਤੇ ਮੀਨਾਕਾਰੀ ਕਰਨ ਦੀ ਪ੍ਰਸਿੱਧ ਕਲਾ ਦਾ ਕੰਮ ਨਾਥਦਵਾਰੇ ਅਤੇ ਪ੍ਰਤਾਬਗੜ ਵਿਚ ਵੀ ਕੀਤਾ ਜਾਂਦਾ ਹੈ।

ਮਿੱਟੀ ਦੇ ਨੀਲੇ ਅਤੇ ਸਫੈਦ ਬਰਤਨਾਂ ਲਈ ਵੀ ਜੈਪੁਰ ਬਹੁਤ ਸਮੇਂ ਤੋਂ ਪ੍ਰਸਿੱਧ ਹੈ। ਜੈਪੁਰ ਦੀ ਉਸਾਰੀ ਕਲਾ ਵਿਚ ਅਜ ਵੀ ਕਈ ਪ੍ਰਮਾਣ ਮਿਲਦੇ ਹਨ, ਜਿਨ੍ਹਾਂ 'ਤੋਂ ਇਹ ਸਿਧ ਹੋ ਜਾਦਾ ਹੈ ਕਿ ਜੈਪੁਰ ਦੇ ਪੁਰਾਣੇ ਰਾਜੇ ਮਹਾਰਾਜੇ ਚੀਨੀ ਦੀਆਂ ਟਾਇਲਾ ਦੇ ਬਹੁਤ ਸ਼ੌਕੀਨ ਹੁੰਦੇ ਸਨ। ਆਮੇਰ ਅਤੇ ਜੈਪੁਰ ਦੇ ਮਹੱਲਾਂ ਦੇ ਕਈ ਭਾਗਾਂ ਨੂੰ ਭਿੰਨ ਭਿੰਨ ਰੰਗਾਂ ਦੀਆਂ ਦਿਨ੍ਹਾਂ ਸੁੰਦਰ ਟਾਈਲਾਂ ਨਾਲ ਸਜਾਇਆ ਹੋਇਆ ਹੈ। ਅਜ ਵੀ ਇਸ ਤਰ੍ਹਾ ਦੇ ਫੁੱਲਦਾਨਾਂ, ਪਿਆਲਿਆਂ ਅਤੇ ਟਾਇਲਾਂ ਦੀ ਬਹੁਤ ਮੰਗ ਹੈ।

ਬਹੁਤ ਸਾਰੇ ਲੋਕ ਲਾਖ ਦੀਆਂ ਵੰਗਾਂ ਬਣਾਉਣ ਦਾ ਕੰਮ ਕਰਦੇ ਹਨ। ਉਹ ਬਹੁਤ ਹੀ ਸੁੰਦਰ ਤੇ ਕਲਾਤਮਕ ਵੰਗਾਂ ਸਾਜਦੇ ਹਨ।

ਜੈਪੁਰ ਅਤੇ ਉਦੇਪੁਰ ਵਿਚ ਕਾਗ਼ਜ਼ ਦੀ ਲੁਗਦੀ ਤੋਂ ਕਈ ਤਰ੍ਹਾਂ ਦੇ ਰੰਗ-ਬਰੰਗੇ ਪੰਛੀ, ਜਾਨਵਰ, ਫਲ, ਸਬਜ਼ੀਆਂ ਤੇ ਖੁਸ਼ਕ ਮੇਵੇ ਬਣਾਏ ਜਾਂਦੇ ਹਨ।

ਕੋਟੇ ਦਾ ਮਸੂਰੀਆਂ ਕਪੜਾ ਤੇ ਜ਼ਰੀ ਦੇ ਪੱਲੇ ਵਾਲੀਆਂ ਕੋਟੇ ਦੀਆਂ ਸਾੜੀਆਂ ਬਹੁਤ ਸੁੰਦਰ ਹੁੰਦੀਆਂ ਹਨ। ਜੈਪੁਰ ਦੇ ਸ਼ੇਖਾਵਟੀ ਇਲਾਕੇ ਵਿਚ ਅਤੇ ਉਦੇਪੁਰ ਵਿਚ ਪਗੜੀਆਂ ਵਾਸਤੇ ਬਾਰੀਕ ਮਲਮਲ ਵੀ ਬਣਾਈ ਜਾਂਦੀ ਹੈ।

ਰਾਜਸਥਾਨ ਦੇ ਬਹੁਤ ਪ੍ਰਸਿੱਧ ਅਤੇ ਰੋਚਕ ਉਦਯੋਗਾਂ ਵਿਚੋਂ ਇਕ ਬੰਦੇਜ ਦੀ ਰੰਗਾਈ ਦਾ ਹੈ, ਜੋ ਜੈਪੁਰ, ਸੀਕਰ, ਝੁਨਝੁਨੂ ਅਤੇ ਜੋਧਪੁਰ ਵਿਚ ਵਿਕਸਿਤ ਹੋਇਆ ਹੈ। ਸਾੜੀਆਂ ਤੇ ਦੁਪਟੇ ਅਤੇ ਸਾਫੇ ਤੇ ਓੜ੍ਹਨੀਆਂ ਬੜੀ ਸਾਵਧਾਨੀ ਅਤੇ ਬਾਰੀਕੀ ਨਾਲ ਤਰ੍ਹਾਂ ਦੇ ਤਰ੍ਹਾਂ ਦੇ ਫੁਲ ਬੂਟਿਆਂ ਵਿਚ ਛਾਪੀਆਂ ਜਾਂਦੀਆਂ ਹਨ, ਹਰੇਕ ਬਿੰਦੀ, ਦਾਇਰੇ ਜਾਂ ਚੋਕੋਨ ਨੂੰ ਧਾਗੇ ਨਾਲ ਬੜੀ ਹੋਸ਼ਿਆਰੀ ਨਾਲ ਬੰਨ੍ਹਿਆਂ ਜਾਂਦਾ ਹੈ ਤੇ ਫਿਰ ਇਨ੍ਹਾਂ ਛੋਟੀਆਂ ਛੋਟੀਆਂ ਥਾਵਾਂ 'ਤੇ ਰੰਗ ਚੜ੍ਹਾਇਆ ਜਾਂਦਾ ਹੈ।

ਕਪੜੇ ਦੀ ਛਪ ਈ ਦੇ ਮੁੱਖ ਕੇਂਦਰ ਹਨ ਜੈਪੁਰ, ਜੋਧਪੁਰ, ਬਾਰਮੇਰ ਅਤੇ ਉਦੇਪੁਰ। ਸਾਂਗਾਨੇਰ ਦੇ ਛਾਪੇ ਦਾ ਕੰਮ ਪੱਕੇ ਰੰਗ ਅਤੇ ਸੁੰਦਰ ਡੀਜ਼ਾਇਨਾਂ ਲਈ ਪ੍ਰਸਿੱਧ ਹੈ। ਸਾੜ੍ਹੀਆਂ ਆਦਿ ਨੂੰ ਛਾਪਣ ਲਈ ਇਹ ਛਾਪੀ ਲੋਕ ਹੱਥਾਂ ਨਾਲ ਬਣਾਏ ਲਕੜੀ ਦੇ ਛਾਪਿਆਂ ਦੀ ਵਰਤੋਂ ਕਰਦੇ ਹਨ ਜੋ ਬੰਧੇਜ ਦੀ ਰੰਗਾਈ ਦੇ ਬਹੁਤ ਵੱਡੇ ਪੈਮਾਨੇ ਦੇ

ਕੰਮ ਦਾ ਹੀ ਇਕ ਛੋਟਾ ਜਿਹਾ ਰੂਪ ਹੁੰਦਾ ਹੈ। ਬੰਧੇਜ ਦੀ ਰੰਗਾਈ ਬੜੀ ਸ਼ੋਖ ਤੇ ਭੜਕੀਲੀ ਹੁੰਦੀ ਹੈ, ਪਰ ਇਨ੍ਹਾਂ ਛਾਪਿਆ ਦੇ ਰੰਗ ਬਹੁਤ ਫਿੱਕੇ, ਹਲਕੇ ਗੁਲਾਬੀ ਤੇ ਨੀਲੇ, ਹਲਕੇ ਹਰੇ ਤੇ ਪੀਲੇ ਅਤੇ ਬੈਂਗਣੀ ਹੁੰਦੇ ਹਨ।

ਜੈਪੁਰ ਦਾ ਗੋਟੇ ਦਾ ਕੰਮ ਵੀ ਬਹੁਤ ਪ੍ਰਸਿੱਧ ਹੈ। ਗੋਟੇ ਦਾ ਕੰਮ ਸੋਨੇ ਜਾਂ ਚਾਂਦੀ ਦੀਆਂ ਤਾਰਾਂ ਨਾਲ ਸਾੜੀਆਂ ਦੇ ਪੱਲਿਆਂ ਜਾ ਇਸਤ੍ਰੀਆਂ ਦੇ ਹੋਰ ਕਪੜਿਆਂ 'ਤੇ ਕੀਤਾ ਜਾਂਦਾ ਹੈ।

ਜੋਧਪੁਰ ਅਤੇ ਜੈਪੁਰ ਕਢਾਈ ਵਾਲੀਆਂ ਹਲਕੀਆਂ ਹਲਕੀਆਂ ਕਾਮਦਾਰ ਜੁੱਤੀਆਂ ਲਈ ਬਹੁਤ ਮਸ਼ਹੂਰ ਹਨ। ਮੁਲਾਇਮ ਅਤੇ ਆਸਾਨੀ ਨਾਲ ਮੁੜ ਜਾਣ ਵਾਲੇ ਚਮੜੇ ਦੇ ਮੋਜਾਰੇ (ਜੋਧਪੁਰੀ ਸਲੀਪਰ) ਇੰਨੇ ਮੁਲਾਇਮ ਹੁੰਦੇ ਹਨ ਕਿ ਉਨ੍ਹਾਂ ਨੂੰ ਮੋੜ ਕੇ ਜੇਬ ਵਿਚ ਪਾਇਆ ਜਾ ਸਕਦਾ ਹੈ। ਇਨ੍ਹਾਂ ਉਤੇ ਬੜੀ ਨਫ਼ੀਸ ਕਢਾਈ ਦਾ ਕੰਮ ਕੀਤਾ ਹੁੰਦਾ ਹੈ।

ਜੋਧਪੁਰ ਦੇ ਕਢਾਈ ਦੇ ਕੰਮ ਵਾਲੇ ਚਮੜੇ ਦੇ ਬੈਗ ਵੀ ਬਹੁਤ ਪ੍ਰਸਿੱਧ ਹਨ। ਪਹਿਲਾਂ ਇਨ੍ਹਾਂ ਬੈਗਾਂ ਨੂੰ ਘੋੜਿਆਂ ਜਾਂ ਊਠਾਂ ਉੱਤੇ ਲੱਦ ਕੇ ਕਾਰਤੂਸਾ ਦੇ ਬਾਰੂਦ ਨੂੰ ਲਿਜਾਣ ਲਈ ਵਰਤਿਆ ਜਾਦਾ ਸੀ, ਪਰ ਹੁਣ ਇਨ੍ਹਾਂ ਦੀ ਇਸਤ੍ਰੀਆਂ ਦੇ ਬੈਗਾਂ ਜਾਂ ਪਰਸਾ ਦੇ ਰੂਪ ਵਿਚ ਆਮ ਮੰਗ ਵਧ ਰਹੀ ਹੈ।

ਜੋਧਪੁਰ ਦੇ ਬਾਦਲਾਂ ਦਾ (ਪਾਣੀ ਦੀਆਂ ਬੋਤਲਾ) ਸਾਰੀ ਦੁਨੀਆਂ ਵਿਚ ਨਾਂ ਹੈ। ਸੁਤੰਤਰਤਾ ਤੋਂ ਪਹਿਲਾਂ ਦੇ ਸਮੇਂ ਵਿਚ ਰਾਜੇ ਮਹਾਰਾਜੇ ਤੇ ਰੇਗਿਸਤਾਨ ਵਿਚ ਰਹਿਣ ਵਾਲੇ ਲੋਕ, ਇਨ੍ਹਾਂ ਪਾਣੀ ਦੀਆਂ ਬੋਤਲਾਂ ਨੂੰ ਇਕ ਲਾਜ਼ਮੀ ਵਸਤੂ ਗਿਣਦੇ ਹਨ। ਇਨ੍ਹਾਂ ਦੀ ਵਰਤੋਂ ਪ੍ਰਚਲਤ ਹੋਣ ਤੋਂ ਪਹਿਲਾਂ ਪਾਣੀ ਲਿਜਾਣ ਲਈ ਚਮੜੇ ਦੇ ਤੁੰਗਾਂ ਦੀ ਵਰਤੋਂ ਕੀਤੀ ਜਾਦੀ ਸੀ। ਕਛਾਮਨ ਤੇ ਬਾਰਮੇਰ ਦੇ ਰਾਜੇ ਮਹਾਰਾਜੇ ਤਿੰਨ ਸੌ ਸਾਲ ਤਕ ਕਸੇਰਿਆਂ ਤੋਂ ਜਿਸਤ ਜਾਂ ਕਾਸੀ ਜਾ ਚਾਦੀ ਦੇ ਤੁੰਗ ਬਣਵਾਦੇ ਰਹੇ ਹਨ। ਇਨ੍ਹਾਂ ਬੋਤਲਾਂ ਵਿਚ ਹਵਾ ਨਹੀਂ ਸੀ ਜਾ ਸਕਦੀ, ਇਸ ਲਈ ਇਨ੍ਹਾਂ ਅੰਦਰ ਰੱਖਿਆ ਪਾਣੀ ਬਰਾਬਰ ਠੰਡਾ, ਸਾਫ ਅਤੇ ਸ਼ੁੱਧ ਰਹਿੰਦਾ ਸੀ। ਜੋਧਪੁਰ ਦੇ ਰਾਜਿਆਂ ਠਿਕਾਨੇਦਾਰਾਂ ਨੇ ਬਾਦਲਾ ਉਦਯੋਗ ਨੂੰ ਆਪਣੇ ਕਾਬੂ ਵਿਚ ਰਖਿਆ। ਪਹਿਲਾਂ ਇਹ ਬਾਦਲੇ ਆਮ ਤੌਰ ਤੇ ਚਾਂਦੀ ਦੇ ਬਣਾਏ ਜਾਦੇ ਸਨ, ਪਰ ਬਾਅਦ ਵਿਚ ਇਨ੍ਹਾਂ ਦੇ ਬਣਾਨ ਲਈ ਜਿਸਤ ਦੀ ਵਰਤੋਂ ਕੀਤੀ ਜਾਣ ਲਗ ਪਈ। ਇਸ ਦਾ ਕਾਰਨ ਕੇਵਲ ਇਹ ਹੀ ਨਹੀਂ ਸੀ ਕਿ ਜਿਸਤ ਸਸਤਾ ਹੁੰਦਾ ਹੈ, ਸਗੋਂ ਇਹ ਵੀ ਸੀ ਕਿ ਇਸ ਦਾ ਪ੍ਰਯੋਗ ਕਈ ਰੋਗਾਂ ਦੇ ਠੀਕ ਕਰਨ ਲਈ ਵੀ ਕੀਤਾ ਜਾ ਸਕਦਾ ਸੀ, ਜਿਵੇਂ ਦਮ ਫੂਲ ਜਾਣਾ, ਅੱਖ ਦੁਖਣਾ, ਧੱਦਰ, ਪੇਟ ਦੀਆਂ ਬੀਮਾਰੀਆਂ, ਖਾਂਸੀ ਅਤੇ ਹਲਕਾ ਬੁਖਾਰ। ਜਿਸਤ ਦਾ ਵਜਨ ਬੜਾ ਘਟ ਹੁੰਦਾ ਹੈ, ਇਸ ਲਈ ਇਸ ਨੂੰ ਜੋਧਪੁਰ ਦੀਆਂ ਰੱਖਿਆ ਸੰਸਥਾਵਾਂ ਅਤੇ ਸੈਨਿਕ ਵੀ

ਪਸੰਦ ਕਰਨ ਲਗ ਪਏ। ਸੰਨ 1947 ਤੋਂ ਇਨ੍ਹਾਂ ਬਾਦਲਾਂ ਦੀ ਸਾਰੇ ਭਾਰਤ ਵਿਚ ਮੰਗ ਬਹੁਤ ਵਧ ਜਈ ਹੈ।

## ਫ਼ੁਟਨੋਟ

1. ਐਸ. ਸੀ. ਮਹਿਤਾ : ਐਵੋਲਿਊਸ਼ਨ ਆਫ ਇੰਡੀਅਨ ਪੇਂਟਿੰਗਜ਼ (ਦੀ ਮਾਰਚ ਆਫ ਇੰਡੀਆ, (1955)
2. ਉਪਰੋਕਤ (ਮਈ 1955)
3. ਪ੍ਰਮੋਧ ਚੰਦਰ : ਪੇਂਟਿੰਗ (ਦੀ ਮਾਰਚ ਆਫ ਇੰਡੀਆ, ਜੁਲਾਈ ਅਗਸਤ, 1954)
4. ਐਚ. ਗੋਇਟਜ : ਲੇਟਰ ਮੁਗਲ ਆਰਕੀਟੈਕਚਰ (ਮਾਰਗ, ਸਤੰਬਰ 1958)
5. ਉਪਰੋਕਤ
6. ਉਪਰੋਕਤ
7. ਰਾਜਸਥਾਨ ਸਕਲਪਚਰ (ਮਾਰਗ, ਮਾਰਚ 1959)
8. ਉਪਰੋਕਤ
9. ਉਪਰੋਕਤ
10. ਉਪਰੋਕਤ
11. ਉਪਰੋਕਤ
12. ਉਪਰੋਕਤ
13. ਉਪਰੋਕਤ
14. ਐਲ. ਪੀ. ਟੈਸੀਟੋਰੀ : ਦੀ ਡਿਸਕ੍ਰਿਪਟਿਵ ਕੈਟਾਲਾਗ ਆਫ਼ ਬਾਰਡਿਕ ਐਂਡ ਹਿਸਟਾਰੀਕਲ ਮੈਨੂਸਕ੍ਰਿਪਟਸ (ਬਿਬਲਿਓਥਿਕਾ ਇੰਡੀਕਾ)
15. ਉਪਰੋਕਤ
16. ਪਬਲਿਕ ਸਰਵਿਸ ਕਮਿਸਨ ਰਿਪੋਟ (1915) ਭਾਗ 1, ਪੰਨਾ 109
17. ਸਪੀਚਜ਼ ਆਫ਼ ਲਾਰਡ ਕਰਜਨ-ਸਰ ਥਾਮਸ ਰੈਲੇ ਦੁਆਰਾ ਸੰਪਾਦਿਤ, ਪੰਨਾ 343
18. ਜਾਰਜ ਬਰਡਵੁੱਡ : ਦੀ ਇੰਡਸਟ੍ਰੀਅਲ ਆਰਟਸ ਆਫ਼ ਇੰਡੀਆ (1880) ਪੰਨਾ 165
19. ਕਰਨਲ ਟੀ. ਐਚ. ਹੈਂਡਲੇ, ਅਨੇਮਲ ਮੀਨਾਕਾਰੀ (ਦੀ ਜਰਨਲ ਆਫ

ਇੰਜੀਅਨ ਆਰਟ, ਅਪ੍ਰੈਲ 1884)

20. ਜਾਰਜ ਬਰਡਵੁੱਡ : ਦੀ ਇੰਡਸਟ੍ਰੀਅਲ ਆਰਟਸ ਆਫ ਇੰਡੀਆ (1880) ਪੰਨਾ 168
21. ਉਪਰੋਕਤ
22. ਸ਼ਾਂਤੀ ਸਰੂਪ : ਦੀ ਆਰਟਸ ਐਂਡ ਕ੍ਰਾਫਟਸ ਆਫ਼ ਇੰਡੀਆ ਐਂਡ ਪਾਕਿਸਤਾਨ (1957) ਪੰਨਾ 76

ਅਧਿਆਇ 6

# ਆਰਥਿਕ ਵਿਕਾਸ

## ਖੇਤੀ ਬਾੜੀ

ਰਾਜਸਥਾਨ ਇਕ ਖੇਤੀ-ਪ੍ਰਧਾਨ ਤੇ ਚਰਾਗਾਹੀ ਇਲਾਕੇ ਵਾਲਾ ਰਾਜ ਹੈ। ਸਿੰਜਾਈ ਦੇ ਪ੍ਰਬੰਧ ਬਹੁਤ ਸੀਮਿਤ ਹਨ ਤੇ ਖੇਤੀ ਦੀ ਫ਼ਸਲ ਮੁੱਖ ਰੂਪ ਵਿਚ ਬਰਸਾਤ ਤੇ ਹੀ ਨਿਰਭਰ ਕਰਦੀ ਹੈ, ਜੋ ਨਿਸਚਿਤ ਨਹੀਂ ਹੁੰਦੀ। ਮਾਨਸੂਨ ਨੂੰ ਦੇਰ ਹੋ ਜਾਏ ਜਾਂ ਬਰਸਾਤ ਘਟ ਹੋਵੇ ਤੇ ਵੰਡ ਇਕਸਾਰ ਵੀ ਨਾ ਹੋਵੇ, ਤਾਂ ਸੌਣੀ (ਬਰਸਾਤ ਦੇ ਮੌਸਮ ਵਿਚ ਪੈਦਾ ਕੀਤੀ ਜਾਣ ਵਾਲੀ ਫ਼ਸਲ) ਦੀ ਫ਼ਸਲ ਨੂੰ ਨੁਕਸਾਨ ਪੁੱਜਦਾ ਹੈ ਤੇ ਜੇ ਅਗਲੇ ਦਸੰਬਰ-ਜਨਵਰੀ ਵਿਚ ਵੀ ਚੰਗੀ ਬਰਸਾਤ ਨਾ ਹੋਵੇ ਤਾਂ ਸਾਵਨੀ ਦੇ ਬਾਅਦ ਦੀ ਹਾੜੀ ਦੀ ਫ਼ਸਲ (ਸਰਦੀ ਦੇ ਮੌਸਮ ਵਿਚ ਪੈਦਾ ਕੀਤੀ ਜਾਣ ਵਾਲੀ ਫਸਲ) ਨੂੰ ਵੀ ਨੁਕਸਾਨ ਪੁੱਜਦਾ ਹੈ। ਇਸ ਤਰ੍ਹਾਂ ਖੇਤੀ ਉਤਪਾਦਨ ਤਾਂ ਇਕ ਕਿਸਮ ਦਾ ਜੂਆ ਹੀ ਹੈ। ਰਾਜ ਸਰਕਾਰ ਖੇਤੀ-ਬਾੜੀ ਦੇ ਵਿਕਾਸ ਵਿਚ ਬਹੁਤ ਦਿਲਚਸਪੀ ਲੈ ਰਹੀ ਹੈ। ਕਾਫ਼ੀ ਤਰੱਕੀ ਕੀਤੀ ਜਾ ਚੁਕੀ ਹੈ ਤੇ ਖੇਤੀ ਦੇ ਸੁਧਰੇ ਢੰਗਾਂ ਤੇ ਸਿੰਜਾਈ ਦੀਆਂ ਸਹੂਲਤਾਂ ਨਾਲ ਰਾਜਸਥਾਨ ਜਲਦੀ ਹੀ ਇਸ ਖੇਤਰ ਵਿਚ ਅਗੇ ਵਧ ਜਾਏਗਾ।

## ਖੇਤੀ ਬਾੜੀ ਦਾ ਵਿਕਾਸ

ਸੰਨ 1950-51 ਵਿਚ ਰਾਜਸਥਾਨ ਵਿਚ ਕੇਵਲ 1160000 ਹੈਕਟੇਅਰ ਭੋਂ ਵਿਚ ਹੀ ਸਿੰਜਾਈ ਦਾ ਪ੍ਰਬੰਧ ਸੀ, ਜੋ 1958-59 ਵਿਚ ਵਧ ਕੇ 1480000 ਹੈਕਟੇਅਰ ਹੋ ਗਿਆ ਸੀ। ਪਹਿਲੀ ਪੰਜ ਸਾਲਾ ਯੋਜਨਾ ਦੇ ਅੱਧ ਤਕ ਰਾਜਸਥਾਨ ਅਨਾਜ ਦੇ ਮਾਮਲੇ ਵਿਚ ਇਕ ਖ਼ਸਾਰੇ ਵਾਲਾ ਰਾਜ ਸੀ ਤੇ ਹਰ ਸਾਲ ਕੋਈ ਇਕ ਲੱਖ ਮੀਟ੍ਰਿਕ ਟਨ ਖ਼ੁਰਾਕ ਲਈ ਅਨਾਜਾਂ ਦੀ ਆਯਾਤ ਕਰਨੀ ਪੈਂਦੀ ਸੀ। ਪਹਿਲੀ ਪੰਜ ਸਾਲਾ ਯੋਜਨਾ ਨੇ ਰਾਜ ਦੀ ਖੇਤੀ ਬਾੜੀ ਦੇ ਲਗਾਤਾਰ ਵਿਕਾਸ ਦੀ ਨੀਂਹ ਬੰਨ੍ਹ ਦਿਤੀ ਹੈ। ਇਸ ਨਾਲ ਕੇਵਲ ਉਤਪਾਦਨ ਅਗੇ ਲੋੜੀਂਦੇ ਅਨਾਜ ਵਿਚਲਾ ਖੱਪਾ ਹੀ ਪੂਰਾ ਨਹੀਂ ਹੋਇਆ, ਸਗੋਂ ਹਰ ਸਾਲ ਕੋਈ ਤਿੰਨ ਚਾਰ ਲਖ ਮੀਟ੍ਰਿਕ ਟਨ ਅਨਾਜ ਬਾਹਰ ਵੀ ਭੇਜਿਆ ਜਾਣ ਲਗ ਪਿਆ। ਖ਼ੁਰਾਕੀ ਅਨਾਜਾਂ ਦਾ ਕੁੱਲ ਉਤਪਾਦਨ 1952-53 ਵਿਚਲੇ 30.38 ਲੱਖ ਮੀਟ੍ਰਿਕ ਟਨ ਤੋਂ ਵਧ ਕੇ ਪਹਿਲੀ ਪੰਜ ਸਾਲਾ ਯੋਜਨਾ ਦੇ

ਅਖੀਰ ਉਤੇ 42.13 ਲੱਖ ਮੀਟ੍ਰਿਕ ਟਨ ਹੋ ਗਿਆ ਸੀ ।

ਸਿੰਜਾਈ ਦੀਆਂ ਸਹੂਲਤਾਂ ਦੇ ਵਿਕਾਸ, ਭੌਂ ਸੁਧਾਰ ਦੇ ਚਾਲੂ ਕਰਨ ਅਤੇ ਆਮ ਜਨਤਾ ਵਿਚ ਸਾਧਾਰਨ ਜਾਗ੍ਰਤੀ ਆ ਜਾਣ ਨਾਲ ਫ਼ਸਲ-ਪ੍ਰਣਾਲੀ ਅਤੇ ਖੇਤੀ ਦੀ ਘਣਤਾ ਵਿਚ ਤਬਦੀਲੀ ਵਾਪਰਣ ਲਗ ਪਈ ਹੈ । ਕਣਕ ਕਪਾਹ, ਧਾਨ ਅਤੇ ਕਮਾਦ ਦੀ ਕਾਸ਼ਤ ਹੇਠਲੇ ਰਕਬੇ ਵਿਚ ਚੰਗਾ ਚੋਖਾ ਵਾਧਾ ਹੋਇਆ ਹੈ । ਜ਼ਰਾਇਤੀ ਉਤਪਾਦਨਾਂ ਦੀਆਂ ਕੀਮਤਾਂ ਦੇ ਚੜ੍ਹ ਜਾਣ ਅਤੇ ਚੰਗੇਰੇ ਜੀਵਨ ਪੱਧਰ ਦੀ ਸਾਧਰਣ ਇੱਛ ਦੇ ਪੈਦਾ ਹੋ ਜਾਣ ਕਾਰਨ ਖੇਤੀ ਅਧੀਨ ਕੁੱਲ ਰਕਬੇ ਵਿਚ ਵੀ ਵਾਧਾ ਹੋ ਰਿਹਾ ਹੈ । ਬਹੁ-ਫ਼ਸਲੀ ਖੇਤੀ ਵਿਚ ਵੀ ਵਾਧਾ ਹੋ ਰਿਹਾ ਹੈ ।

ਪਹਿਲੀ ਯੋਜਨਾ ਦੇ ਸਮੇਂ ਤੋਂ ਰਾਜ ਵਿਚ ਹਜ਼ਾਰਾਂ ਖੂਹ ਖੋਦੇ ਗਏ ਹਨ । ਇਸ ਨਾਲ ਖੂਹਾਂ ਨਾਲ ਸਿੰਜੇ ਜਾਣ ਵਾਲੇ ਰਕਬੇ ਵਿਚ ਵਾਧਾ ਹੋ ਗਿਆ ਹੈ । ਅਜੇ ਰਾਜ ਵਿਚ ਇਕ ਲੱਖ ਹੋਰ ਖੂਹ ਖੋਦਣ ਦੀ ਗੁੰਜਾਇਸ਼ ਹੈ । ਭੌਂ ਸੰਰਖਿਅਕ ਦੇ ਉਪਾਵਾਂ, ਖੇਤਾਂ ਦੁਆਲੇ ਵੱਟਾਂ ਮਾਰਣ ਅਤੇ ਖੇਤੀ ਅਧੀਨ ਰਕਬੇ ਵਿਚ ਵਾਧਾ ਕਰਨ ਦੇ ਟੀਚੇ ਮਿੱਥ ਲਏ ਗਏ ਹਨ । ਖੇਤੀ ਦੇ ਉੱਨਤ ਢੰਗਾਂ ਦੇ ਅਪਨਾਉਣ ਦੀ ਇੱਛਾ ਦੇ ਵਧਣ ਦੇ ਨਾਲ ਨਾਲ ਹੀ ਸੁਧਰੇ ਬੀਜਾਂ, ਖਾਦਾਂ ਅਤੇ ਰਸਾਇਣੀ ਖਾਦਾ ਦੀ ਵੰਡ ਦੇ ਪ੍ਰੋਗਰਾਮ ਵੀ ਤਿਆਰ ਕੀਤੇ ਗਏ ਹਨ । ਗੰਗਾ ਨਗਰ ਜੋ ਕਿਸੇ ਵਕਤ ਰੇਤਲੇ ਤੂਫਾਨਾਂ ਵਾਲਾ ਰੇਗਿਸਤਾਨ ਹੀ ਹੁੰਦਾ ਸੀ, ਨਿੰਬੂ ਜਾਤੀ ਦੇ ਫਲਾਂ ਦੇ ਬਾਗਾਂ ਅਤੇ ਹੋਰ ਫਸਲਾਂ ਨਾਲ ਹਰਾ ਭਰਾ ਵਿਖਾਈ ਦੇਣ ਲਗ ਪਿਆ ਹੈ । ਤਿਆਰ ਕੀਤੀ ਜਾ ਰਹੀ ਨਹਿਰ ਨਾਲ ਜਦ 20 ਲੱਖ ਹੈਕਟੇਅਰ ਬੰਜਰ ਭੋਂ ਨੂੰ ਪਾਣੀ ਮਿਲਣ ਲਗ ਪਿਆ, ਤਾਂ ਰਾਜਸਥਾਨ ਭਾਰਤ ਦਾ ਅੰਨ ਦਾ ਭੰਡਾਰ ਬਣ ਜਾਏਗਾ ।

ਖੇਤੀ-ਬਾੜੀ ਦੀ ਉਪਜ ਵਿਚ ਸੁਧਾਰ ਕਰਨ ਲਈ ਕਈ ਕਦਮ ਚੁਕੇ ਜਾ ਰਹੇ ਹਨ । ਬੀਜ ਪੈਦਾ ਕਰਨ ਵਾਲੇ ਫ਼ਾਰਮ ਅਤੇ ਬੀਜ ਨੂੰ ਸੰਭਾਲ ਕੇ ਰਖਣ ਵਾਲੇ ਗੁਦਾਮਾਂ ਨੂੰ ਸਥਾਪਿਤ ਕੀਤਾ ਜਾ ਰਿਹਾ ਹੈ। ਚੰਬਲ ਨਦੀ ਨਾਲ ਸਿੰਜੇ ਜਾਣ ਵਾਲੇ ਇਲਾਕੇ ਵਿਚ ਮਸ਼ੀਨਾਂ ਦੀ ਸਹਾਇਤਾ ਨਾਲ ਕਾਸ਼ਤ ਕਰਨ ਵਾਲੇ ਇਕ ਫ਼ਾਰਮ ਦੀ ਵੀ ਸਥਾਪਨਾ ਕੀਤੀ ਜਾ ਰਹੀ ਹੈ, ਜਿਸ ਦੀ ਸੁਧਰੇ ਬੀਜਾਂ ਦੇ ਪੈਦਾ ਕਰਨ ਲਈ, ਵਿਸ਼ੇਸ਼ ਰੂਪ ਵਿਚ ਦੋਗਲੀ ਮੱਕੀ ਦੇ ਬੀਜ ਪੈਦਾ ਕਰਨ ਲਈ ਵਰਤੋਂ ਕੀਤੀ ਜਾਏਗੀ । ਸੁਧਰੇ ਵਾਹੀ ਦੇ ਸੰਦਾਂ ਦੇ ਨਿਰਮਾਣ ਲਈ ਜੈਪੁਰ ਵਿਚ ਇਕ ਵਰਕਸ਼ਾਪ ਲਾਈ ਜਾ ਰਹੀ ਹੈ । ਰੂੜੀ ਅਤੇ ਰਸਾਇਣੀ ਖਾਦਾਂ ਦੀ ਵਰਤੋਂ ਵਧ ਰਹੀ ਹੈ । ਸੁਧਰੇ ਖੇਤੀ ਸੰਦਾਂ ਦੇ ਵਿਸਤ੍ਰਿਤ ਪ੍ਰਦਰਸ਼ਨਾਂ ਲਈ ਇਕ ਸੰਸਥਾ ਕਾਇਮ ਕੀਤੀ ਗਈ ਹੈ । ਮਿਹਨਤ-ਪ੍ਰਧਾਨ ਖੇਤੀ ਕੰਮ ਲਾਗੂ ਕਰਨ ਲਈ ਪਾਲੀ ਦਾ ਜ਼ਿਲ੍ਹਾ ਚੁਣਿਆ ਗਿਆ ਹੈ। ਮਨੋਰਥ ਇਹ ਹੈ ਕਿ ਸਹਿਕਾਰੀ ਸਭਾਵਾਂ ਅਤੇ ਪੰਚਾਇਤਾਂ ਰਾਹੀਂ ਬਹੁਤ ਸਾਰੇ ਕਿਸਾਨਾਂ

ਨਾਲ ਤਾਲਮੇਲ ਪੈਦਾ ਕੀਤਾ ਜਾ ਸਕੇ, ਹਰ ਪਿੰਡ ਲਈ ਉਤਪਾਦਨ ਯੋਜਨਾ ਤਿਆਰ ਕੀਤੀ ਜਾਏ ਤੇ ਲੋੜੀਂਦੀਆਂ ਵਸਤਾਂ ਦੀ ਯੋਗ ਮਾਤ੍ਰਾ ਵਿਚ ਸਪਲਾਈ ਯਕੀਨੀ ਕੀਤੀ ਜ ਏ, ਤਾਂ ਜੋ ਉਤਪਾਦਨ ਸੰਬੰਧੀ ਯੋਜਨਾਵਾਂ ਨੂੰ ਸਫਲ ਬਣਾਇਆ ਜਾ ਸਕੇ।

ਰਾਜਸਥਾਨ ਵਿਚ ਤਕਰੀਬਨ ਸਭ ਤਰ੍ਹਾਂ ਦੀਆਂ ਫ਼ਸਲਾਂ, ਭਾਵ ਬਹੁਤ ਪਾਣੀ ਮੰਗਣ ਵਾਲੀਆਂ ਫ਼ਸਲਾਂ (ਧਾਨ, ਗੰਨਾ ਆਦਿ) ਤੋਂ ਲੈ ਕੇ ਬਾਰਾਨੀ ਫ਼ਸਲਾਂ (ਜਵਾਰ, ਬਾਜਰਾ ਆਦਿ) ਤਕ ਪੈਦਾ ਕੀਤੀਆਂ ਜਾਂਦੀਆਂ ਹਨ। ਖ਼ੁਰਾਕ ਦੀਆਂ ਮੁੱਖ ਫ਼ਸਲਾਂ ਹਨ : ਬਾਜਰਾ, ਜਵਾਰ, ਕਣਕ, ਮੱਕੀ, ਜੌਂ, ਮੋਟੇ ਅਨਾਜ, ਚਾਵਲ, ਦਾਲਾ ਛੋਲੇ ਆਦਿ। ਨਕਦੀ ਬਦਲੇ ਵੇਚੀਆ ਜਾਣ ਵਾਲੀਆਂ ਮੁਖ ਫ਼ਸਲਾਂ ਹਨ : ਤੇਲ ਦੇ ਬੀਜ, ਤਿਲ, ਸਰ੍ਹੋਂ, ਤੋਰੀਆ, ਅਲਸੀ, ਮੁੰਗਫਲੀ, ਕਪਾਹ, ਗੰਨਾ, ਤਮਾਕੂ ਆਦਿ।

## ਭੋਂ-ਸੁਰਖਿਅਨ ਖੋਜ ਕੇਂਦਰ

ਰਾਜ ਸਰਕ ਰ ਵਾਹੀ ਦੇ ਵਿਗਿਆਨਿਕ ਢੰਗਾਂ ਦੀ ਮਹੱਤਾ ਤੋਂ ਖ਼ੂਬ ਜਾਣੂ ਹੈ। ਵਾਹੀ ਦੇ ਚੰਗੇਰੇ ਢੰਗਾਂ ਨੂੰ ਆਪਣਾ ਕੇ ਖੇਤੀ-ਬਾੜੀ ਵਿਚ ਸੁਧਾਰ ਕਰਨ ਲਈ ਸਕ੍ਰਿਅਕ ਕਦਮ ਚਕੇ ਜਾ ਰਹੇ ਹਨ। ਭੋਂ ਵਿਚ ਸੁਧਾਰ ਕਰਨ, ਤਰੇਲ ਨਾਲ ਖੇਤੀ ਕਰ ਸਕਣ ਦੀ ਸੰਭਾਵਨਾ, ਮਰੂ-ਭੂਮੀ ਦੇ ਸੁਧਾਰ ਮਸ਼ੀਨਾਂ ਨਾਲ ਖੇਤੀ, ਖੇਤਾਂ ਦੁਆਲੇ ਵੱਟਾਂ ਮਾਰਣ ਆਦਿ ਦੇ ਢੰਗਾਂ ਨੂੰ ਲੱਭਣ ਲਈ, ਮਾਹਰ ਪੂਰਾ ਪੂਰਾ ਜ਼ੋਰ ਲਗਾ ਰਹੇ ਹਨ।

ਦੇਸ਼ ਦੀ ਭੋਂ-ਖੋਰ ਦੀ ਸਮੱਸਿਆ ਮਾਹਰਾਂ ਦੇ ਵਿਚਾਰ ਅਧੀਨ ਹੈ। ਭੋਂ ਦੀ ਉਪਰਲੀ ਮਿੱਟੀ ਵਿਚ ਪੌਦਿਆਂ ਲਈ ਲੋੜੀਂਦੇ ਖ਼ੁਰਾਕੀ ਤੱਤ, ਪ੍ਰਕ੍ਰਿਤੀ ਨੇ ਹਜ਼ਾਰਾਂ ਸਾਲਾਂ ਵਿਚ ਪੈਦਾ ਕੀਤੇ ਹੁੰਦੇ ਹਨ, ਜੋ ਭੋਂ-ਖੋਰ ਨਾਲ ਅਜਾਈਂ ਚਲੇ ਜਾਂਦੇ ਹਨ। ਕੇਂਦਰੀ ਭੋਂ-ਖੋਰ ਸੰਰਖਿਅਨ ਬੋਰਡ ਨੇ ਡੇਹਰਾਦੂਨ, ਕੋਟਾ, ਬੇਲਾਰੀ ਆਦਿ ਵਿਚ ਕਈ ਖੋਜ ਕੇਂਦਰ ਸਥਾਪਿਤ ਕੀਤੇ ਹਨ। ਕੋਟੇ ਦਾ ਕੇਂਦਰ (ਤੇ ਨਾਲ ਹੀ ਆਗਰੇ ਦਾ ਉਪ ਕੇਂਦਰ ਵੀ) ਨਦੀਆਂ ਦੇ ਮੂੰਹਾਣਿਆਂ ਦੀਆਂ ਖੱਡਾਂ ਵਾਲੀ ਭੂਮੀ ਦੀ ਖੋਰ ਦਾ ਅਧਿਐਨ ਕਰ ਰਿਹਾ ਹੈ। ਇਸ ਤਰ੍ਹਾਂ ਰਾਜਸਥਾਨ ਭੋਂ-ਸੰਰਖਿਅਨ ਬਾਰੇ ਤਰੇਲ ਨਾਲ ਕੀਤੀ ਜਾਣ ਵਾਲੀ ਖੋਜ ਦੇ ਕੰਮ ਵਿਚ ਮਹੱਤਵਪੂਰਣ ਹਿੱਸਾ ਲੈ ਰਿਹਾ ਹੈ।

## ਤਰੇਲ ਨਾਲ ਕੀਤੀ ਜਾਣ ਵਾਲੀ ਖੇਤੀ

ਭਾਰਤੀ ਭੋਂ-ਸੰਰਖਿਅਨ ਸਮਿਤੀ ਦੇ ਸਭਾਪਤੀ ਦੇ ਪੱਦ ਦਾ ਭਾਸ਼ਨ ਦਿੰਦੇ ਹੋਏ ਡਾ: ਜੇ. ਸੀ. ਘੋਸ਼ ਨੇ ਸੁਝਾਅ ਪੇਸ਼ ਕੀਤਾ ਸੀ ਕਿ ਫ਼ਲਸਤੀਨ ਦੇ ਮਰੂਥਲ ਵਿਚ

"ਰੋੜਿਆਂ ਅਤੇ ਵੱਟਿਆਂ ਦੀ ਛੱਤ੍ਰ ਛਾਇਆ ਹੇਠ ਤਰੇਲ ਦੀ ਖੇਤੀ ਦੀ 'ਜੋ 'ਲਾਈ ਜੇਂਟਾਈਨ' ਪੱਧਤੀ ਅਪਣਾਈ ਗਈ ਹੈ, ਉਸ ਨਾਲ ਰੇਗਸਥਾਨ ਦੇ ਮਰੂਥਲਾਂ ਦਾ ਉਦਾਰ ਕਰਨ ਲਈ ਇਕ ਨਵੀਂ ਦਿਸ਼ਾ ਮਿਲ ਸਕਦੀ ਹੈ। ਫਲਸਤੀਨ ਵਿਚ ਕੀਤੀ ਜਾਣ ਵਾਲੀ ਤਰੇਲ ਦੀ ਉਤਸੁਕਤਾ ਪੂਰਣ ਖੇਤੀ ਦੀ ਯੂਨੈਸਕੋ' ਦੇ ਮਾਹਰਾਂ ਦੁਆਰਾ ਕੀਤੀ ਜਾਣ ਵਾਲੀ ਜਾਂਚ ਪੜਤਾਲ ਦਾ ਜ਼ਿਕਰ ਕਰਦਿਆਂ ਸ੍ਰੀ ਘੋਸ਼ ਨੇ ਕਿਹਾ ਕਿ ਇਸ ਢੰਗ ਨੂੰ ਭਾਰਤ ਵਿਚ ਅਪਣਾਉਣ ਦੀ ਵੀ ਸੰਭਾਵਨਾ ਹੋ ਸਕਦੀ ਹੈ। "ਸੂਬੋਟਾ ਦੇ ਸ਼ਹਿਰ ਬਾਈਜੇਂਟਾਈਨ ਦੇ ਆਲੇ ਦੁਆਲੇ ਇਕ ਅਜੀਬ ਜਿਹੀ ਥਾਂ ਹੈ, ਜਿਸ ਵਿਚ ਰੋੜਿਆਂ ਤੇ ਵੱਟਿਆਂ ਦੇ ਤਰਤੀਬਵਾਰ ਢੇਰ ਲਗੇ ਹੋਏ ਹਨ। ਇਹ ਟੀਲੇ ਈਸਾ ਪੂਰਵ ਕਈ ਸਦੀਆਂ ਪੁਰਾਣੇ ਹਨ। ਇਨ੍ਹਾਂ ਠੰਡੇ ਪੱਥਰਾਂ ਉੱਤੇ (ਹਵਾ ਵਿਚੋਂ) ਤਰੇਲ ਜੰਮ ਜਾਂਦੀ ਹੈ ਤੇ ਇਨ੍ਹਾਂ ਵਿਚਲੀਆਂ ਦਰਜਾਂ ਵਿਚੋਂ ਦੀ ਨਮੀ ਹੇਠ ਪੁੱਜ ਕੇ ਭੋਂ ਨੂੰ ਨਮ ਕਰ ਦਿੰਦੀ ਹੈ ਤੇ ਪੱਥਰਾਂ ਦੇ ਹੇਠ ਬੀਜੀਆਂ ਅੰਜੀਰਾਂ, ਜ਼ਤੂਨ ਅਤੇ ਅੰਗੂਰ ਦੀਆਂ ਵੇਲਾਂ ਦੀ ਵਧਣ ਵਿਚ ਸਹਾਇਤਾ ਕਰਦੀ ਹੈ। ਇਹ ਪੱਥਰਾਂ ਦੇ ਟੀਲੇ ਇਕ ਛਤਰ ਦਾ ਕੰਮ ਕਰਦੇ ਹਨ ਤੇ ਦਿਨ ਦੀ ਗਰਮੀ ਤੋਂ ਹੇਠਲੀ ਨਮੀ ਨੂੰ ਬਚਾਈ ਰਖਦੇ ਹਨ"[1] ਇਹ ਇਕ ਨਵਾਂ ਵਿਚਾਰ ਹੈ ਤੇ ਇਸ ਨੂੰ ਜੇ ਅਮਲੀ ਵਰਤੋਂ ਵਿਚ ਲਿਆਂਦਾ ਜਾ ਸਕੇ ਤਾਂ ਇਸ ਨਾਲ ਰਾਜਸਥਾਨ ਮਾਰੂਥਲ ਦੀ ਕਾਇਆ ਕਲਪ ਕੀਤੀ ਜਾ ਸਕਦੀ ਹੈ।

## ਕਣਕ ਦੀਆਂ ਨਵੀਆਂ ਕਿਸਮਾਂ

ਰਾਜਸਥਾਨ ਦੇ ਕਿਸਾਨਾਂ ਕੋਲ ਇਸ ਵੇਲੇ ਕਣਕ ਦੀਆਂ ਕੁਝ ਅਜਿਹੀਆਂ ਵਧੀਕ ਝਾੜ ਦੇਣ ਵਾਲੀਆਂ ਅਤੇ ਰੋਗ ਰੋਧਕ ਕਿਸਮਾਂ ਹਨ, ਜੋ ਸਥਾਨਿਕ ਕਿਸਮਾਂ ਨਾਲੋਂ ਬਹੁਤ ਹੀ ਚੰਗੀਆਂ ਹਨ। ਪੁਰਾਣੀਆਂ ਸਥਾਨਿਕ ਕਿਸਮਾਂ ਦੇ ਮੁਕਾਬਲੇ ਇਨ੍ਹਾਂ ਦੀ ਸਰੇਸ਼ਟਤਾ ਤਜਰਬਿਆਂ ਦੁਆਰਾ ਸਿੱਧ ਹੋ ਚੁਕੀ ਹੈ। ਇਸ ਲਈ ਅਲਗ ਅਲਗ ਥਾਵਾਂ ਲਈ ਇਨ੍ਹਾਂ ਅਲਗ ਅਲਗ ਕਿਸਮਾਂ ਦੀ ਵਰਤੋਂ ਲਈ ਕਿਸਾਨਾਂ ਨੂੰ ਸਲਾਹ ਦਿਤੀ ਜਾ ਰਹੀ ਹੈ। ਇਨ੍ਹਾਂ ਨਵੀਆਂ ਕਿਸਮਾਂ ਦਾ 'ਕਣਕ ਦੇ ਗੇਰੂਏ ਰੋਗ 'ਤੇ ਕੰਟ੍ਰੋਲ ਦੀ ਸਾਂਝੀ ਯੋਜਨਾ' ਦੁਰਗਾਪੁਰ ਵਿਚ ਸੰਨ 1953 ਵਿਚ ਭਾਰਤੀ ਖੇਤੀ-ਬਾੜੀ ਖੋਜ ਕੌਂਸਲ ਦੀ ਸਹਾਇਤਾ ਨਾਲ ਵਿਕਾਸ ਕੀਤਾ ਗਿਆ ਸੀ। ਇਨ੍ਹਾਂ ਨਵੀਆ ਕਿਸਮਾਂ ਦੀ ਵਰਤੋਂ ਨਾਲ ਕਣਕ ਦੇ ਉਤਪਾਦਨ ਦੇ ਵਿਚ ਕਾਫੀ ਵਾਧਾ ਹੋ ਜਾਏਗਾ। ਜੌਂ ਅਤੇ ਮੂੰਗੀ ਦੀਆਂ ਵਧ ਝਾੜ ਦੇਣ ਵਾਲੀਆਂ ਨਵੀਆਂ ਕਿਸਮਾਂ ਵੀ ਵਿਕਸਤ ਕੀਤੀਆਂ ਗਈਆਂ ਹਨ। ਦੋਗਲੀ ਮੱਕੀ ਉਤੇ ਕੀਤੇ ਗਏ ਤਜਰਬਿਆਂ ਤੋਂ ਚੰਗੇ ਪਰਿਣਾਮ ਨਿਕਲੇ ਹਨ। ਚੀਨ ਦੀ ਸ਼ਕਰਕੰਦੀ ਦੀ ਵੀ ਇਕ ਨਵੀਂ ਕਿਸਮ ਚਾਲੂ ਕੀਤੀ ਗਈ ਹੈ ਤੇ ਕੁਝ ਉਪਯੋਗੀ ਘਾਹ ਵੀ ਪੈਦਾ ਕੀਤੇ ਜਾਣ ਲਗ ਪਏ ਹਨ।

## ਕੇਂਦਰੀ ਮਸ਼ੀਨੀ ਫ਼ਾਰਮ

ਸੂਰਤਗੜ੍ਹ ਦਾ ਕੇਂਦਰੀ ਮਸ਼ੀਨੀ ਫ਼ਾਰਮ ਜੋ 12268 ਹੈਕਟੇਅਰ ਭੋਂ ਦਾ ਹੈ, ਪੂਰਬੀ ਸੰਸਾਰ ਵਿਚ ਆਪਣੀ ਕ੍ਰਿਸਮ ਦਾ ਪਹਿਲਾ ਫ਼ਾਰਮ ਹੈ। ਇਹ ਫ਼ਾਰਮ ਇਕ ਨਮੂਨੇ ਦਾ ਕੰਮ ਦੇ ਰਿਹਾ ਹੈ। ਇੰਨਾ ਹੀ ਨਹੀਂ, ਇਸ ਫ਼ਾਰਮ ਨੇ ਬਹੁਤ ਸਾਰੇ ਲੋਕਾਂ ਨੂੰ ਇਹ ਸੋਚਣ ਦਾ ਮੌਕਾ ਵੀ ਦੇ ਦਿਤਾ ਹੈ ਕਿ ਜਲਦੀ ਤੋਂ ਜਲਦੀ ਪਰਿਣਾਮ ਪ੍ਰਾਪਤ ਕਰਨ ਤੇ ਖ਼ੁਰਾਕ ਦੀ ਸਮੱਸਿਆ ਨੂੰ ਹੱਲ ਕਰਨ ਲਈ ਕੀ ਭਾਰਤ ਨੂੰ ਵੀ ਖੇਤੀ ਦਾ ਇਹੀ ਢੰਗ ਨਹੀਂ ਅਪਣਾ ਲੈਣਾ ਚਾਹੀਦਾ। ਇਸ ਫਾਰਮ ਨੂੰ ਸੰਨ 1956 ਦੇ ਅਖ਼ੀਰ ਵਿਚ ਸ਼ੁਰੂ ਕੀਤਾ ਗਿਆ ਸੀ। ਸੋਵੀਅਤ ਰੂਸ ਨੇ ਕੋਈ 12000 ਹੈਕਟੇਅਰ ਦੇ ਫ਼ਾਰਮ ਲਈ ਲੋੜੀਂਦੀ ਸਾਰੀ ਦੀ ਸਾਰੀ ਮਸ਼ੀਨਰੀ ਉਪਹਾਰ ਦੇ ਰੂਪ ਵਿਚ ਭੇਂਟ ਕੀਤੀ ਸੀ। ਇਸ ਫ਼ਾਰਮ ਵਿਚ ਬਹੁਤ ਪ੍ਰਗਤੀ ਕੀਤੀ ਗਈ ਹੈ। ਦੋ ਸਾਲ ਦੇ ਅੰਦਰ ਹੀ, ਬਹੁਤ ਸਾਰਾ ਇਲਾਕਾ ਜੋ ਪਹਿਲਾਂ ਬੰਜਰ ਹੀ ਪਿਆ ਹੋਇਆ ਸੀ, ਹਰੀਆਂ ਭਰੀਆਂ ਫ਼ਸਲਾਂ ਨਾਲ ਲਹਿਲਹਾਣ ਲਗ ਪਿਆ ਹੈ। ਇਸ ਫ਼ਾਰਮ ਲਈ ਜਦ ਬਾਰਾਮਾਸੀ ਸਿੰਜਾਈ ਦਾ ਪ੍ਰਬੰਧ ਕਰ ਕੇ ਇਸ ਨੂੰ ਪੂਰੀ ਤਰ੍ਹਾਂ ਵਿਕਸਿਤ ਕਰ ਲਿਆ ਗਿਆ, ਤਾ ਆਸ ਕੀਤੀ ਜਾਂਦੀ ਹੈ ਕਿ ਇਸ ਤੋਂ ਹਰ ਸਾਲ 26000 ਕੁਇੰਟਲ ਕਣਕ ਦੇ ਬੀਜ; ਕੋਈ 4000 ਕੁਇੰਟਲ ਕਪਾਹ ਦੀਆਂ ਸੁਧਰੀਆਂ ਕਿਸਮਾਂ ਦਾ ਬੀਜ ਤੇ ਨਾਲ ਹੀ ਦੋਗਲੀ ਮੱਕੀ ਅਤੇ ਹੋਰ ਫਸਲਾਂ ਦਾ ਬੀਜ ਵੀ ਪ੍ਰਾਪਤ ਕੀਤਾ ਜਾ ਸਕੇਗਾ। ਇਸ ਦੇ ਇਲਾਵਾ ਹਰਿਆਣਾ ਅਤੇ ਮੁੱਰਾ ਨਸਲ ਦੇ ਲਗਪਗ 150 ਸੰਢੇ, ਬੀਕਾਨੇਰੀ ਨਸਲ ਦੇ ਕੋਈ 200 ਵਧੀਆ ਨਸਲ ਦੇ ਭੇਡੂ ਤੇ ਵਧੀਆ ਨਸਲਾਂ ਦੇ ਕੋਈ 10,000 ਮੁਰਗ਼ੇ ਵਗ਼ੈਰਾ ਵੀ ਦੇਸੀ ਪਸ਼ੂਆਂ ਦੀਆਂ ਨਸਲਾਂ ਦੇ ਸੁਧਾਰ ਲਈ ਪ੍ਰਾਪਤ ਹੋ ਸਕਣਗੇ। ਇਸ ਫਾਰਮ ਦੀਆਂ ਨਰਸਰੀਆਂ ਵਿਚ ਸਥਾਨਕ ਵੰਡ ਲਈ ਹਰ ਸਾਲ ਕੋਈ 50,000 ਪੌਦੇ ਵੀ ਤਿਆਰ ਹੋਇਆ ਕਰਨਗੇ। ਸੂਰਤਗੜ ਦੇ ਨੇੜੇ ਜੈਤਸਰ ਵਿਚਲਾ ਦੂਜਾ ਮਸ਼ੀਨੀ ਫ਼ਾਰਮ ਵੀ ਇਸ ਇਲਾਕੇ ਦੀ ਖ਼ੁਸ਼ਹਾਲੀ ਵਿਚ ਵਾਧਾ ਕਰ ਰਿਹਾ ਹੈ।

## ਮਰੂਥਲੀ ਭੂਮੀ ਦਾ ਸੁਧਾਰ

ਰਾਜਸਥਾਨ ਦੇ ਸਾਹਮਣੇ ਸਭ ਤੋਂ ਵੱਡੀ ਸਮੱਸਿਆ ਮਰੂਥਲ ਦੇ ਸੁਧਾਰ ਦੀ ਹੈ। ਥਾਰ ਦਾ ਰੇਗਿਸਤਾਨ ਭਾਰਤ ਦੇ ਖੱਬੇ ਫੇਫੜੇ ਵਿਚ ਇਕ ਨਾਸੂਰ ਸਮਾਨ ਹੈ, ਜੋ ਅਰਬ ਸਾਗਰ ਵਿਚੋਂ ਧਾਰਸ਼, ਤੇ ਮਿੱਠੇ ਪਾਣੀ ਨੂੰ ਖਿੱਚਣ ਦੀ ਥਾਂ ਰੇਤ ਤੇ ਨਮਕ ਨੂੰ ਹੀ ਚੂਸਦਾ ਹੈ। ਇਹ ਰੇਗਿਸਤਾਨ ਜੁਗਾਂ ਤੋਂ ਵਧਦਾ ਹੀ ਜਾ ਰਿਹਾ ਹੈ। ਪੂਰਬ ਵਾਲੇ ਪਾਸੇ ਇਹ ਅਰਾਵਲੀ ਦੀਆਂ ਪਹਾੜੀਆਂ ਤਕ ਪੁੱਜ ਚੁਕਾ ਹੈ ਤੇ ਅੱਗੇ ਨੂੰ ਰਾਹ ਲਭ ਰਿਹਾ ਹੈ। ਗਰਮੀਆਂ ਵਿਚ ਤੇਜ਼ ਹਵਾਵਾਂ ਚਲਣ ਲਗਦੀਆਂ ਹਨ, ਜੋ ਮਈ ਅਤੇ ਜੂਨ ਵਿਚ

ਬਹੁਤ ਤੇਜ਼ ਹੋ ਜਾਂਦੀਆਂ ਹਨ ਤੇ ਕੱਛ ਦੇ ਰੱਣ ਵਿਚੋਂ ਬੇਇੰਤਹਾ ਨਮਕ ਅਤੇ ਰੇਤ ਲੂਣੀ ਘਾਟੀ ਤਕ ਲੈ ਆਉਂਦੀਆਂ ਹਨ, ਜਿਸ ਦੇ ਫਲਸਰੂਪ ਇਸ ਰੇਗਿਸਤਾਨੀ ਇਲਾਕੇ ਵਿਚ ਹਨੇਰੀਆਂ ਹੀ ਹਨੇਰੀਆਂ ਵਗਣ ਲਗ ਪੈਂਦੀਆਂ ਹਨ। ਇਸ ਇਲਾਕੇ ਦੇ ਬਿਲਕੁਲ ਬੰਜਰ ਹੋਣ ਨਾਲ, ਦੂਜੇ ਇਲਾਕੇ ਤੋਂ ਪੂਰੀ ਤਰ੍ਹਾਂ ਅਲਗ ਥਲਗ ਹੋਣ ਕਾਰਨ ਤੇ ਤੇਜ਼ ਹਨੇਰੀਆਂ ਦੇ ਫਲਸਰੂਪ ਥਾਰ ਦੇ ਪ੍ਰਸਾਰ ਵਿਚ ਬਹੁਤ ਵਾਧਾ ਹੋ ਰਿਹਾ ਹੈ।

ਪਰ ਦੂਜੇ ਰੇਗਿਸਤਾਨਾਂ ਦੇ ਉਲਟ ਥਾਰ ਦਾ ਰੇਗਿਸਤਾਨ ਅਜਿਹਾ ਨਹੀਂ ਜਿਸ ਦਾ ਰੋਗ ਲਾ-ਇਲਾਜ ਹੋਵੇ ਤੇ ਜਿਸ ਦਾ ਸੁਧਾਰ ਸੰਭਵ ਹੀ ਨਾ ਹੋਵੇ, ਇਸ ਦੇ ਪੂਰਬ ਵਾਲੇ ਪਾਸੇ ਦੇ ਅੱਧ ਵਿਚ ਅਜੇ ਵੀ ਕੁਝ ਫ਼ਸਲਾਂ ਦੀ ਕਾਸ਼ਤ ਹੋ ਸਕਦੀ ਹੈ। ਭੋਂ ਦਾ ਖਾਰਾਪਣ ਭੋਂ ਦੀ ਨਮੀ ਜਮਾਂ ਰਖਣ ਦੀ ਸ਼ਕਤੀ ਵਿਚ ਵਾਧਾ ਕਰ ਦਿੰਦਾ ਹੈ ਤੇ ਥੋੜੀ ਜਹੀ ਬਰਸਾਤ ਦੇ ਹੋ ਜਾਣ ਨਾਲ ਵੀ ਕੁਝ ਕੁ ਫਸਲਾਂ ਦੀ ਕਾਸ਼ਤ ਸੰਭਵ ਹੋ ਜਾਂਦੀ ਹੈ। ਇਸ ਲੰਮੇ ਚੌੜੇ ਬੰਜਰ ਇਲਾਕੇ ਦੇ ਸੁਧਾਰ ਦਾ ਕੰਮ ਬੇਸ਼ਕ ਇਕ ਬਹੁਤ ਹੀ ਵਡਾ ਕੰਮ ਹੈ, ਪਰ ਫਿਰ ਵੀ ਇਸ ਦੀ ਸਫਲਤਾ ਦੀ ਆਸ ਕੀਤੀ ਜਾ ਸਕਦੀ ਹੈ। ਇਸ ਪੱਖ ਵਿਚ ਕੀਤਾ ਜਾਣ ਵਾਲਾ ਸਭ ਤੋਂ ਪਹਿਲਾ ਤੇ ਸਭ ਤੋਂ ਵਧ ਮਹੱਤਵਪੂਰਣ ਕੰਮ ਨਿਸਚੇ ਹੀ ਇਸ ਮਾਰੂਥਲ ਦੇ ਚਵ੍ਹਾਂ ਪਾਸਿਆਂ ਦੀ ਜ਼ਮੀਨ ਦੇ ਸਬਜ਼ੇ ਦੀ ਮੋਰਚੇਬੰਦੀ ਨੂੰ ਮਜ਼ਬੂਤ ਕਰਨਾ ਹੈ, ਜਿਸ ਉੱਤੇ ਇਸ ਮਰੂਥਲ ਦੇ ਹਮਲੇ ਦਾ ਹਮੇਸ਼ਾ ਹੀ ਖ਼ਤਰਾ ਬਣਿਆ ਰਹਿੰਦਾ ਹੈ। ਇਸ ਮਰੂਥਲ ਦੇ ਆਲੇ ਦੁਆਲੇ ਜੇ ਇਕ ਹਰੀ ਪੱਟੀ ਪੈਦਾ ਕਰ ਦਿੱਤੀ ਜਾਏ ਤਾਂ ਇਸ ਨਾਲ ਇਸ ਦਾ ਚਵਾਂ ਪਾਸੇ ਦਾ ਵਾਧਾ ਰੁਕ ਜਾਏਗਾ। ਇਹ ਕੰਮ ਹੋਰ ਕਿਸੇ ਤਰੀਕੇ ਨਾਲ ਵੀ ਸੰਭਵ ਨਹੀਂ ਹੋਣ ਲਗਾ।

ਜੈਪੁਰ ਦੀ ਕੇਂਦਰੀ ਮਰੂਥਲੀ ਖੋਜਸ਼ਾਲਾ ਇਸ ਮਰੂਥਲ ਦੇ ਸੁਧਾਰ ਲਈ ਕੰਮ ਕਰ ਰਹੀ ਹੈ। ਭਾਰਤ ਦੀ ਪੱਛਮੀ ਸਰਹੱਦ ਅਤੇ ਪਾਕਿਸਤਾਨ ਦੇ ਦਰਮਿਆਨ 650 ਕਿਲੋਮੀਟਰ ਲੰਮੀ ਅਤੇ 8 ਕਿਲੋਮੀਟਰ ਚੌੜੀ ਹਰੀ ਪੱਟੀ ਸਥਾਪਿਤ ਕਰਨ ਵਿਚ ਚੰਗੀ ਪ੍ਰਗਤੀ ਕੀਤੀ ਗਈ ਹੈ। ਦੋ ਸਾਲ ਦੇ ਸਮੇਂ ਵਿਚ ਹੀ ਅਸੀਂ ਵੇਖਦੇ ਹਾਂ ਕਿ ਜੈਸਲਮੇਰ ਬਹਾਵਲਪੁਰ ਦੀ ਸੀਮਾ ਸਥਿਤ ਮਰੂਥਲ ਦੀ ਇਕ 64 ਕਿਲੋਮੀਟਰ ਲੰਮੀ ਅਤੇ 8 ਕਿਲੋਮੀਟਰ ਚੌੜੀ ਪੱਟੀ ਉੱਤੇ ਬਨਸਪਤ ਦੀ ਹਰੀ ਤਹਿ ਚੜ੍ਹਾ ਦਿਤੀ ਗਈ ਹੈ। ਭਿੰਨ ਭਿੰਨ ਕਿਸਮਾਂ ਦੀ ਭੋਂ ਅਤੇ ਭਿੰਨ ਭਿੰਨ ਕਿਸਮਾਂ ਦੇ ਪੌਦਿਆਂ ਉੱਤੇ ਤਜਰਬੇ ਲਗਾਤਾਰ ਜਾਰੀ ਹਨ, ਤਾਂ ਜੋ ਇਸ ਰੇਗਿਸਤਾਨ ਤੇ ਕਾਬੂ ਪਾਣ ਦਾ ਰਸਤਾ ਲੱਭਿਆ ਜਾ ਸਕੇ। ਜੋਧਪੁਰ, ਝੁਨਝੁਨ, ਸਰਕਾਰ ਸ਼ਹਿਰ ਅਤੇ ਪਾਲੀ ਦੀਆਂ ਨਰਸਰੀਆਂ ਵਿਚ ਰੇਤਲੇ ਇਲਾਕੇ ਨੂੰ ਪਸੰਦ ਕਰਨ ਵਾਲੇ ਪੌਦੇ ਪੈਦਾ ਕਰਕੇ ਉਨ੍ਹਾਂ ਦੀ ਉਪਯੋਗਤਾ ਦੀ ਪਰਖ ਕੀਤੀ ਜਾ ਰਹੀ ਹੈ। ਮਰੂਥਲੀ ਪੌਦਿਆਂ ਨੂੰ ਦੂਜੇ ਥਾਵਾਂ ਤੋਂ ਆਯਾਤ ਕਰਕੇ ਵੀ ਉਨ੍ਹਾਂ

ਦੀ ਰਾਜਸਥਾਨ ਵਿਚ ਉਪਯੋਗਤਾ ਸੰਬੰਧੀ ਤਜਰਬੇ ਕੀਤੇ ਜਾ ਰਹੇ ਹਨ। ਤਜਰਬਿਆਂ ਦੇ ਮਨੋਰਥ ਲਈ ਕਈ ਪੌਦੇ ਭਾਰਤ ਵਿਚੋਂ ਤੇ ਦੂਜੇ ਥਾਵਾਂ ਤੋਂ ਵੀ ਲਿਆਂਦੇ ਜਾਂਦੇ ਹਨ। ਮਰੂਥਲ ਦਾ ਮੁਕਾਬਲਾ ਕਰਨ ਲਈ ਭਿੰਨ ਭਿੰਨ ਕਿਸਮਾਂ ਦੇ ਘਾਹ ਦੀ ਵੀ ਸਹਾਇਤਾ ਲਈ ਜਾ ਰਹੀ ਹੈ। ਨਵੇਂ ਸਿਰਿਓਂ ਬਨ ਉਗਾਉਣ ਦੇ ਤਜਰਬੇ ਵੀ ਭਿੰਨ ਭਿੰਨ ਤਰ੍ਹਾਂ ਦੀ ਭੋਂ ਦੇ ਚਾਰ ਚਾਰ ਸੌ ਹੈਕਟੇਅਰ ਦੇ ਬਲਾਕਾਂ ਵਿਚ ਕੀਤੇ ਜਾ ਰਹੇ ਹਨ। ਇਨ੍ਹਾਂ ਬਲਾਕਾਂ ਵਿਚ ਇਕ ਬਲਾਕ ਜੋਧਪੁਰ ਦੇ ਨੇੜੇ ਖਿਲਾਣਾ ਦੇ ਪ੍ਰਬਤੀ ਇਲਾਕੇ ਦਾ ਹੈ, ਇਕ ਬਲਾਕ ਪਾਲੀ ਦੇ ਨੇੜੇ ਚਰਾਗਾਹੀ ਇਲਾਕੇ ਦਾ ਹੈ ਤੇ ਇਕ ਬਲਾਕ ਸ਼ੇਖਾਵਟੀ ਦੇ ਨੀਮ-ਖ਼ੁਸ਼ਕ ਇਲਾਕੇ ਦਾ ਤੇ ਸਰਦਾਰ ਸ਼ਹਿਰ ਦੇ ਰੇਤ ਦੇ ਬਦਲਦੇ ਰਹਿਣ ਵਾਲੇ ਟਿੱਲਿਆਂ ਦਾ ਹੈ। ਇਨ੍ਹਾਂ ਇਲਾਕਿਆਂ ਵਿਚ ਖਾਈਆਂ ਖੋਦ ਕੇ ਉਨ੍ਹਾਂ ਵਿਚ ਪੇੜ ਪੌਦਿਆਂ ਦੀਆਂ ਤਿੰਨ ਤਿੰਨ ਕਤਾਰਾਂ ਲਗਾ ਦਿਤੀਆਂ ਹਨ—ਇਕ ਸਭ ਤੋਂ ਉਪਰ, ਇਕ ਦਰਮਿਆਨ ਵਿਚ ਅਤੇ ਇਕ ਸਭ ਤੋਂ ਹੇਠਵਾਰ। ਇਸ ਤਰ੍ਹਾਂ ਅਨੇਕਾਂ ਕਿਸਮਾਂ ਦੇ ਪੌਦਿਆਂ ਨੂੰ ਬੀਜਿਆ ਜਾ ਰਿਹਾ ਹੈ ਤੇ ਆਸ ਕੀਤੀ ਜਾਂਦੀ ਹੈ ਕਿ ਗਰਮੀਆਂ ਦੇ ਮੌਸਮ ਵਿਚ ਇਨ੍ਹਾਂ ਦੇ ਬਚੇ ਰਹਿਣ ਦੀ ਬਹੁਤ ਸੰਭਾਵਨਾ ਹੈ।

ਮਰੂਥਲੀ ਭੂਮੀ ਦੇ ਸੁਧਾਰ ਦੇ ਇਹ ਕਦਮ ਬਹੁਤ ਉਪਯੋਗੀ ਹਨ। ਪਰ ਅੰਤਿਮ ਵਿਸ਼ਲੇਸ਼ਣ ਅਨੁਸਾਰ ਮਰੂਥਲ ਦੀ ਸਮੱਸਿਆ ਕੋਈ ਟੈਕਨੀਕਲ ਸਮੱਸਿਆ ਨਹੀਂ, ਸਗੋਂ ਕੇਵਲ ਸਮਾਜਿਕ ਸਮੱਸਿਆ ਹੀ ਹੈ। ਭੂਮੀ ਦਾ ਜੋ ਦੁਰਉਪਯੋਗ ਹੁੰਦਾ ਹੈ, ਲੱਖਾਂ ਕਰੋੜਾਂ ਭੇਡਾਂ, ਬਕਰੀਆਂ ਦੁਆਰਾ ਹਰ ਤਰ੍ਹਾਂ ਦੀ ਹਰਿਆਲੀ ਬੁਰੀ ਤਰ੍ਹਾਂ ਚਰ ਲਈ ਜਾਂਦੀ ਹੈ, ਤੇ ਰੇਤ ਦੇ ਜਿਹੜੇ ਟੀਲਿਆ ਦੀ ਰੱਖਿਆ ਕਰਨੀ ਬੇਹੱਦ ਜ਼ਰੂਰੀ ਹੈ। ਉਨ੍ਹਾਂ ਉੱਤੇ ਜਿਸ ਤਰ੍ਹਾਂ ਮਨਮਾਨੇ ਢੰਗ ਨਾਲ ਖੇਤੀ ਕੀਤੀ ਜਾ ਰਹੀ ਹੈ, ਇਨ੍ਹਾਂ ਸਭਨਾਂ ਨੂੰ ਰੋਕਣ ਲਈ ਸਖਤੀ ਤੋਂ ਕੰਮ ਲੈਣਾ ਪਏਗਾ। ਅਵੱਸ਼ਕਤਾ ਖੋਜ ਦੀ ਨਹੀਂ ਸਗੋਂ ਸੰਜਮ ਦੀ ਹੈ, ਗਿਆਨ ਵ੍ਰਿਧੀ ਦੀ ਨਹੀਂ ਸਗੋਂ ਸਾਹਸ ਦੀ ਹੈ ਤਾਂ ਜੋ ਮਨੁੱਖ ਆਪਣੀ ਹੀ ਅਦੂਰਦਰਸ਼ਤਾ ਤੋਂ ਆਪਣੀ ਰਖਿਆ ਕਰ ਸਕੇ।

## 'ਖਰੀਨਾ' ਦਾ ਸੁਧਾਰ

ਵੱਡੇ ਵੱਡੇ 'ਖਰੀਨਾਂ' ਨੂੰ, ਜੋ ਇਕ ਕਿਸਮ ਦੇ ਦੇਸੀ ਬੰਨ੍ਹ ਹੁੰਦੇ ਹਨ, ਸੁਧਾਰਣ ਲਈ ਵੀ ਕਦਮ ਚੁਕੇ ਜਾ ਰਹੇ ਹਨ। ਇਸ ਇਲਾਕੇ ਵਿਚ ਉਨ੍ਹੀਵੀਂ ਸਦੀ ਵਿਚ ਆਕੇ ਵੱਸੇ ਪਾਲੀ ਦੇ ਕੁਝ ਬ੍ਰਾਹਮਣਾਂ ਨੇ ਸਿੰਜਾਈ ਕਰਨ ਦੇ ਇਕ ਆਪਣੇ ਹੀ ਢੰਗ ਨੂੰ ਵਿਕਸਿਤ ਕੀਤਾ ਸੀ। ਉਨ੍ਹਾਂ ਨੇ ਕਈ ਪਿੰਡਾਂ ਵਿਚ ਵਾਹੀਯੋਗ ਡੂੰਘੀਆਂ ਭੋਆਂ ਨੂੰ ਢੂੰਡ ਕੇ ਉਨ੍ਹਾਂ ਦੇ ਆਲੇ ਦੁਆਲੇ ਦੀਵਾਰਾਂ ਜਹੀਆਂ ਵਲ ਦਿਤੀਆਂ ਤਾਂ ਜੋ ਪਾਸਿਆਂ ਤੋਂ ਰੜ ਕੇ ਆਇਆ ਪਾਣੀ ਇਨ੍ਹਾਂ ਵਿਚ ਇਕੱਠਾ ਹੋ ਜਾਏ। ਬਾਅਦ ਵਿਚ ਇਸ ਇਕੱਠੇ

ਹੋਏ ਪਾਣੀ ਨੂੰ ਵਗਾ ਦਿਤਾ ਜਾਂਦਾ ਸੀ ਤੇ ਉਸ ਭੋਂ ਵਿਚ ਜੌਂ ਜਾਂ ਕਣਕ ਦੀ ਕਾਸ਼ਤ ਕਰ ਦਿਤੀ ਜਾਂਦੀ ਸੀ। ਇਸ ਜ਼ਿਲ੍ਹੇ ਵਿਚ ਇਸ ਤਰ੍ਹਾਂ ਦੇ ਕੋਈ 600 'ਖਰੀਨ' ਹਨ, ਜਿਨ੍ਹਾਂ 'ਚੋਂ ਬਹੁਤਿਆਂ ਦੀ ਮੁਰੰਮਤ ਹੋਣ ਵਾਲੀ ਹੈ, ਤੇ ਆਸ ਕੀਤੀ ਜਾਂਦੀ ਹੈ ਕਿ ਇਨ੍ਹਾਂ ਦੀ ਮੁਰੰਮਤ ਹੋ ਜਾਣ ਨਾਲ ਇਨ੍ਹਾਂ ਦੀ ਭੋਂ ਵਿਚ ਕਾਸ਼ਤ ਸ਼ੁਰੂ ਹੋ ਜਾਏਗੀ ਤੇ ਜ਼ਿਲ੍ਹਾ ਜੌਂ ਅਤੇ ਕਣਕ ਦੇ ਸੰਬੰਧ ਵਿਚ ਸਵੈ-ਨਿਰਭਰ ਹੋ ਜਾਏਗਾ।

## ਖੇਤਾਂ ਤੇ ਬੰਨ੍ਹ

ਰਾਜ ਦੇ ਬਹੁਤੇ ਭਾਗ ਵਿਚ ਬਰਸਾਤ, ਬਹੁਤ ਹੀ ਘੱਟ ਹੁੰਦੀ ਹੈ, ਜਿਸ ਥਾਂ ਬਾਰਸ਼ ਹੋ ਵੀ ਜਾਂਦੀ ਹੈ, ਉਥੇ ਵੀ ਭੋਂ-ਸੰਰਖਿਅਨ ਅਤੇ ਨਮੀ-ਸੰਰਖਿਅਨ ਦੀ ਸਮੱਸਿਆ ਹੈ। ਇਸ ਦਾ ਇਲਾਜ ਕੰਟੂਰ ਬੰਨ੍ਹ ਹਨ। ਰਾਜਸਥਾਨ ਵਿਚ ਖੇਤਾਂ ਤੇ ਬੰਨ੍ਹ ਮਾਰਨ ਦਾ ਰਿਵਾਜ ਬਹੁਤ ਪੁਰਾਣਾ ਹੈ। ਇਹ ਕੰਮ ਖੇਤਾਂ ਦੁਆਲੇ ਵਾੜ ਨਾਲੋਂ ਅੱਡ ਹੁੰਦਾ ਹੈ ਤੇ ਤਕਰੀਬਨ ਕੰਟੂਰ-ਬੰਨ੍ਹਾਂ ਨਾਲ ਹੀ ਮਿਲਦਾ ਜੁਲਦਾ ਹੁੰਦਾ ਹੈ। ਇਹ ਬੰਨ੍ਹ ਖੇਤਾਂ ਵਿਚ ਪਾਣੀ ਦੇ ਵਗਣ ਦੇ ਰਸਤੇ ਵਿਚ ਆਰ-ਪਾਰ ਬਣਾਏ ਜਾਂਦੇ ਹਨ। ਇਨ੍ਹਾਂ ਬੰਨ੍ਹਾਂ ਦਾ ਮੁੱਖ ਮਨੋਰਥ ਇਹ ਹੁੰਦਾ ਹੈ ਕਿ ਪਾਣੀ ਦੇ ਵਗਣ ਦੀ ਗਤੀ ਨੂੰ ਹੌਲਾ ਕਰ ਦਿਤਾ ਜਾਏ, ਜਿਸ ਨਾਲ ਇਕ ਤਾਂ ਭੋਂ-ਖੋਰ ਰੁਕ ਜਾਂਦੀ ਹੈ ਤੇ ਦੂਜਾ ਪਾਣੀ ਭੋਂ ਦੇ ਅੰਦਰ ਰਚ ਜਾਂਦਾ ਹੈ, ਜੋ ਬਾਅਦ ਵਿਚ ਬੀਜੀਆਂ ਫ਼ਸਲਾਂ ਦੇ ਕੰਮ ਆ ਸਕਦਾ ਹੈ। ਇਹ ਬੰਨ੍ਹ ਵੱਖ ਵੱਖ ਫ਼ਾਸਲਿਆਂ ਤੇ ਇਸ ਤਰ੍ਹਾਂ ਬਣਾਏ ਜਾਂਦੇ ਹਨ ਕਿ ਪਾਣੀ ਸਾਰੇ ਦੇ ਸਾਰੇ ਖੇਤ ਵਿਚ ਇਕਸਾਰ ਖਿਲਰਿਆ ਰਹੇ। ਇਸ ਤਰ੍ਹਾਂ ਕਰਨ ਨਾਲ ਰੂੜੀ, ਖਾਦ ਆਦਿ ਤੇ ਭੋਂ ਦੇ ਬਾਰੀਕ ਉਪਜਾਊ ਕਣ ਖੇਤਾਂ 'ਚੋਂ ਰੁੜ ਕੇ ਬਾਹਰ ਨਹੀਂ ਜਾ ਸਕਦੇ। ਜੈਸਲਮੇਰ ਵਰਗੇ ਰੇਗਿਸਤਾਨੀ ਇਲਾਕੇ ਵਿਚ ਖੇਤਾਂ ਤੇ ਬੰਨ੍ਹ ਮਾਰ ਕੇ ਕਿਸਾਨ ਕਣਕ ਅਤੇ ਹੋਰ ਅਨਾਜਾਂ ਵਰਗੀਆਂ ਫ਼ਸਲਾਂ ਪੈਦਾ ਕਰਨ ਵਿਚ ਵੀ ਸਫਲ ਹੋਏ ਹਨ।

## ਖੇਤੀ-ਬਾੜੀ ਸੰਬੰਧੀ ਖੋਜ

ਖੇਤੀ ਉਤਪਾਦਨ ਦੀ ਪ੍ਰਗਤੀ ਦਾ ਆਧਾਰ ਖੋਜ ਕੰਮਾਂ ਉੱਤੇ ਨਿਰਭਰ ਕਰਦਾ ਹੈ। ਖੇਤੀ-ਬਾੜੀ ਸੰਬੰਧੀ ਖੋਜ ਦੇ ਪ੍ਰੋਗ੍ਰਾਮ ਨੂੰ ਬਹੁਤ ਮਹੱਤਾ ਦਿਤੀ ਜਾ ਰਹੀ ਹੈ। ਖੋਜ ਵਿਭਾਗਾਂ ਨੂੰ ਹੋਰ ਮਜ਼ਬੂਤ ਕੀਤਾ ਜਾ ਰਿਹਾ ਹੈ ਤੇ ਨਵੀਆਂ ਖੋਜ ਸ਼ਾਲਾਵਾਂ ਸਥਾਪਿਤ ਕੀਤੀਆਂ ਜਾ ਰਹੀਆਂ ਹਨ। ਦੋਗਲੀ ਮੱਕੀ ਅਤੇ ਮੋਟੇ ਅੰਨ ਸ਼ੰਬੰਧੀ ਖੋਜ ਅਤੇ ਉਤਪਾਦਨ ਕੇਂਦਰ ਅਜਮੇਰ ਵਿਚ ਸੰਨ 1957 ਵਿਚ ਸ਼ੁਰੂ ਕੀਤਾ ਗਿਆ ਸੀ। ਪਹਿਲੀ ਪੰਜ ਸਾਲਾ ਯੋਜਨਾ ਵਿਚ ਸ਼ੁਰੂ ਕੀਤੀ ਗਈ ਪੌਦਿਆਂ ਦੀ ਸੰਭਾਲ ਦੀ ਯੋਜਨਾ ਤੇ ਅਮਲ ਕੀਤਾ ਜਾ ਰਿਹਾ ਹੈ ਤੇ ਇਸ ਦੇ ਅਮਲੇ ਅਤੇ ਸਾਜ਼ੋ ਸਾਮਾਨ ਵਿਚ ਵਾਧਾ



ਚਿਤਰ 14. ਤੀਜ ਦੇ ਤਿਉਹਾਰ ਦਾ ਗੁੜਲੀਆ ਨਾਚ



ਚਿਤਰ 16. ਇਕ ਰਾਜਸਥਾਨੀ ਮੁਟਿਆਰ

ਚਿਤਰ 15. ਰਾਜਸਥਾਨ ਦੀ ਮੀਨਾਕਾਰੀ ਦੇ ਕੁਝ ਨਮੂਨੇ



ਚਿਤਰ 17. ਰੇਗਿਸਤਾਨ ਦਾ ਜਹਾਜ ਊਠ

ਚਿਤਰ 18. ਰਾਜਸਥਾਨ ਦਾ ਇਕ ਗ੍ਰਾਮੀਨ ਦ੍ਰਿਸ਼



ਕੀਤਾ ਜਾ ਰਿਹਾ ਹੈ। ਇਸ ਯੋਜਨਾ ਦਾ ਮਨੋਰਥ ਫਸਲਾਂ ਅਤੇ ਸਬਜ਼ੀਆਂ ਨੂੰ ਨੁਕਸਾਨ ਪਹੁੰਚਾਣ ਵਾਲੇ ਕੀੜਿਆਂ ਅਤੇ ਰੋਗਾਂ ਤੇ ਕਾਬੂ ਪਾਣਾ ਹੈ। ਪੌਦਿਆਂ ਦੀ ਸੰਭਾਲ ਦੇ ਕੰਮ ਨੂੰ ਵਧਾਉਣ, ਫਲਦਾਰ ਰੁਖਾਂ ਉੱਤੇ ਕੀਟਨਾਸ਼ਿਕਾਂ ਦੇ ਛਿੜਕਾਅ ਅਤੇ ਬੀਜ ਦੇ ਗੁਦਾਮਾਂ ਵਿਚ ਬੀਜ ਨੂੰ ਰਸਾਇਣਾਂ ਨਾਲ ਸ਼ੁੱਧ ਕਰਨ ਦੇ ਨਿਸ਼ਾਨੇ ਨਿਸਚਿਤ ਕਰ ਲਏ ਗਏ ਹਨ।

ਨਵੇਂ ਨਵੇਂ ਖੋਜ ਕੇਂਦਰ ਸਥਾਪਿਤ ਕਰਕੇ ਖੇਤੀ-ਬਾੜੀ ਸੰਬੰਧੀ ਖੋਜ ਅਤੇ ਸਿਖਿਆ ਵਿਚ ਵਾਧਾ ਕਰਨ 'ਤੇ ਜ਼ੋਰ ਦਿਤਾ ਜਾ ਰਿਹਾ ਹੈ। ਖੇਤੀਬਾੜੀ ਦੀ ਪੜ੍ਹਾਈ ਕਰਾਨ ਵਾਲੀਆਂ ਸੰਸਥਾਵਾਂ ਵਿਚ ਸੁਧਾਰ ਕਰਨ ਵਲ ਵੀ ਬਹੁਤ ਧਿਆਨ ਦਿਤਾ ਜਾ ਹਿਹਾ ਹੈ। ਉਦੇਪੁਰ ਦੀ ਖੇਤੀ-ਬਾੜੀ ਯੂਨੀਵਰਸਿਟੀ ਨੂੰ ਬਹੁਤ ਵਧਾਇਆ ਜਾ ਰਿਹਾ ਹੈ ਤੇ ਆਸ ਕੀਤੀ ਜਾਂਦੀ ਹੈ ਕਿ ਖੇਤੀ-ਬਾੜੀ ਦੇ ਸਨਾਤਕਾਂ ਦੀ ਵਧਦੀ ਮੰਗ ਨੂੰ ਇਹ ਪੂਰਾ ਕਰਨ ਦੇ ਸਮਰੱਥ ਹੋ ਜਾਏਗੀ।

## ਪਸ਼ੂ-ਪ੍ਰਜਨਨ

ਭਾਰਤ ਦੀ ਪਸ਼ੂ ਪਾਲਣ ਦੀ ਪੱਟੀ ਜੋ ਕਾਠੀਆਵਾੜ ਤੋਂ ਲੈ ਕੇ ਕਸ਼ਮੀਰ ਤਕ ਚਲੀ ਜਾਂਦੀ ਹੈ, ਉਸ ਵਿਚ ਰਾਜਸਥਾਨ ਸਭ ਤੋਂ ਵਧੀਕ ਮਹੱਤਵਪੂਰਣ ਹੈ। ਪਸ਼ੂਆਂ ਦੀ ਗਿਣਤੀ ਦੇ ਪੱਖੋਂ ਭਾਰਤ ਵਿਚ ਰਾਜਸਥਾਨ ਦਾ ਤੀਜਾ ਨੰਬਰ ਹੈ। ਭੇਡਾਂ ਅਤੇ ਬਕਰੀਆਂ ਰਾਜਸਥਾਨ ਵਿਚ ਬਾਕੀ ਸਭ ਰਾਜਾਂ ਨਾਲੋਂ ਵਧੀਕ ਹਨ।

ਗਾਈਆਂ-ਬੈਲਾਂ ਦੀਆਂ ਭਾਰਤ ਭਰ 'ਚੋਂ ਸਭ ਤੋਂ ਸਰੇਸ਼ਠ ਨਸਲਾਂ ਵਿਚੋਂ ਕੁਝ ਰਾਜਸਥਾਨ ਵਿਚ ਮਿਲਦੀਆਂ ਹਨ, ਜਿਵੇਂ ਨਾਗੌਰੀ, ਸਾਚੋਰ, ਥਾਰਪਰਕਰ, ਰਾਠ, ਹਰਿਆਣਾ ਅਤੇ ਮਾਲਵੀ। ਨਾਗੌਰੀ ਨਸਲ ਨਾਗੌਰ ਦੇ ਜ਼ਿਲ੍ਹੇ ਵਿਚ ਮਿਲਦੀ ਹੈ, ਇਸੇ ਲਈ ਇਸ ਦਾ ਨਾਂ ਹੀ ਨਾਗੌਰੀ ਪੈ ਗਿਆ ਹੈ। ਭਾਰਤ ਦੇ ਤੇਜ਼ ਚਲਣ ਵਾਲੇ, ਭਾਰ ਢੋਣ ਦੇ ਕੰਮ ਆਉਣ ਵਾਲੇ ਪਸ਼ੂਆਂ ਦੀ ਇਹ ਸਭ ਤੋਂ ਮਸ਼ਹੂਰ ਨਸਲ ਹੈ। ਇਸ ਨਸਲ ਦੇ ਬਲਦ ਸਰੀਰ ਦੇ ਬੜੇ ਤਕੜੇ ਹੁੰਦੇ ਹਨ ਤੇ ਸੜਕਾਂ ਉਤੇ ਤੇਜ਼ ਰਫ਼ਤਾਰ ਚਲਣ ਲਈ ਬਹੁਤ ਪਸੰਦ ਕੀਤੇ ਜਾਂਦੇ ਹਨ। ਇਨ੍ਹਾਂ ਦੀ ਪਾਲਣਾ-ਪੋਸਣਾ ਬੜੇ ਧਿਆਨ ਨਾਲ ਕੀਤੀ ਜਾਂਦੀ ਹੈ ਤੇ ਇਨਾਂ ਨੂੰ ਨਾਗੌਰ ਅਤੇ ਪਰਬਤਸਰ ਦੀਆਂ ਮੰਡੀਆਂ ਵਿਚ ਬੜੀ ਉੱਚੀ ਕੀਮਤ ਤੇ ਵੇਚਿਆ ਜਾਂਦਾ ਹੈ। ਇਸ ਨਸਲ ਦੇ ਹਜ਼ਾਰਾਂ ਬਲਦ ਹਰ ਸਾਲ ਰਾਜਸਥਾਨ 'ਚੋਂ ਬਾਹਰ ਭੇਜੇ ਜਾਂਦੇ ਹਨ। ਪਰ ਇਸ ਨਸਲ ਦੀਆਂ ਗਾਈਆਂ ਦੁੱਧ ਘੱਟ ਦਿੰਦੀਆਂ ਹਨ। ਇਸ ਨਸਲ ਦੇ ਪ੍ਰਜਨਨ ਲਈ ਨਾਗੌਰ ਵਿਚ ਇਕ ਸਰਕਾਰੀ ਫ਼ਾਰਮ ਹੈ।

ਸਾਂਚੋਰ ਨਸਲ ਗੁਜਰਾਤ ਦੀ ਪ੍ਰਸਿੱਧ ਨਸਲ ਕਾਂਕਰੇਜ ਦੇ ਨਾਲ ਬਹੁਤ ਮਿਲਦੀ

ਜੁਲਦੀ ਹੈ, ਪਰ ਇਸ ਨਸਲ ਦੇ ਪਸ਼ੂ ਕੁਝ ਛੋਟੇ ਹੁੰਦੇ ਹਨ। ਗਾਈਆਂ ਚੰਗਾ ਚੋਖਾ ਦੁੱਧ ਦਿੰਦੀਆਂ ਹਨ ਤੇ ਬਲਦ ਭਾਰੇ ਕੰਮਾਂ ਲਈ ਵਰਤੇ ਜਾਂਦੇ ਹਨ। ਇਸ ਨਸਲ ਦੇ ਪਸ਼ੂ ਜਾਲੌਰ ਅਤੇ ਪਾਲੀ ਦੇ ਜ਼ਿਲ੍ਹਿਆਂ ਵਿਚ ਅਤੇ ਬਾੜਮੇਰ ਦੇ ਜ਼ਿਲ੍ਹੇ ਦੇ ਕੁਝ ਭਾਗਾਂ ਵਿਚ ਮਿਲਦੇ ਹਨ। ਇਨ੍ਹਾਂ ਨੂੰ ਜਾਲੌਰ ਜ਼ਿਲ੍ਹੇ ਦੀ ਸਾਂਚੌਰ ਤਹਿਸੀਲ ਵਿਚ ਖ਼ਾਸ ਤੌਰ 'ਤੇ ਪਾਲਿਆ ਜਾਂਦਾ ਹੈ, ਜਿਸ ਲਈ ਇਸ ਨਸਲ ਦਾ ਨਾਂ ਹੀ ਸਾਂਚੌਰ ਪੈ ਗਿਆ ਹੈ।

ਥਾਰਪਰਕਰ ਨਸਲ ਦੇ ਪਸ਼ੂਆਂ ਦੀ ਨਸਲ ਦਾ ਸਥਾਨਿਕ ਨਾਂ ਪਿਲਾਨੀ ਹੈ। ਇਸ ਨਸਲ ਦੇ ਪਸ਼ੂ ਬਾੜਮੇਰ ਦੇ ਜ਼ਿਲ੍ਹੇ, ਸਾਂਚੌਰ ਤਹਿਸੀਲ ਦੇ ਕੁਝ ਹਿੱਸਿਆਂ, ਜੈਸਲਮੇਰ ਜ਼ਿਲ੍ਹੇ ਦੇ ਪੂਰਬੀ ਭਾਗ ਅਤੇ ਜੋਧਪੁਰ ਜ਼ਿਲ੍ਹੇ ਦੇ ਪੱਛਮੀ ਭਾਗਾਂ ਵਿਚ ਮਿਲਦੇ ਹਨ। ਥਾਰਪਰਕਰ ਦੁੱਧ ਦੇਣ ਵਾਲੀ ਇਕ ਪ੍ਰਸਿੱਧ ਨਸਲ ਹੈ।

ਰਾਠ ਨਸਲ ਦੇ ਡੰਗਰ ਅਲਵਰ, ਭਰਤਪੁਰ ਅਤੇ ਧੌਲਪੁਰ ਦੇ ਜ਼ਿਲ੍ਹਿਆਂ ਵਿਚ ਮਿਲਦੇ ਹਨ। ਇਹ ਪਸ਼ੂ ਹਰਿਆਨਾ ਨਸਲ ਦੇ ਪਸ਼ੂਆਂ ਨਾਲ ਬਹੁਤ ਮਿਲਦੇ ਜੁਲਦੇ ਹਨ। ਇਹ ਬੈਲ ਬਹੁਤ ਹੀ ਚੁਸਤ ਅਤੇ ਫੁਰਤੀਲੇ ਹੁੰਦੇ ਹਨ, ਜਿਨ੍ਹਾਂ ਨੂੰ ਹੱਲਾਂ ਅਤੇ ਗੱਡੀਆਂ ਅਗੇ ਜੋਇਆਂ ਜਾਂਦਾ ਹੈ। ਇਸ ਨਸਲ ਦੀਆਂ ਗਾਈਆਂ ਬਹੁਤ ਦੁੱਧ ਦਿੰਦੀਆਂ ਹਨ ਤੇ ਕਿਉਂ ਜੋ ਇਹ ਖ਼ੁਰਾਕ ਘੱਟ ਖਾਂਦੀਆਂ ਹਨ, ਇਸ ਲਈ ਇਨ੍ਹਾਂ ਦੀ ਮੰਗ ਹਮੇਸ਼ਾ ਹੀ ਬਹੁਤ ਰਹਿੰਦੀ ਹੈ।

ਹਰਿਆਨਾ ਨਾਂ ਦੀ ਪ੍ਰਸਿੱਧ ਨਸਲ ਦੇ ਪਸ਼ੂ ਗੰਗਾਨਗਰ, ਚੂਰੂ, ਪੂਰਬੀ ਬੀਕਾਨੇਰ, ਸੀਕਰ, ਜੈਪੁਰ ਅਤੇ ਟੋਂਕ ਦੇ ਜ਼ਿਲ੍ਹਿਆਂ ਵਿਚ ਮਿਲਦੇ ਹਨ। ਇਹ ਬਲਦ ਵਾਹੀ ਦੇ ਕੰਮ ਲਈ ਅਤੇ ਤੇਜ਼ ਢੋ-ਢੋਆਈ ਦੋਨਾਂ ਲਈ ਹੀ ਬਹੁਤ ਚੰਗੇ ਹੁੰਦੇ ਹਨ। ਗਾਈਆ ਚੰਗਾ ਚੋਖਾ ਦੁਧ ਦਿੰਦੀਆਂ ਹਨ। ਕਿਸਾਨ ਇਸ ਨਸਲ ਦੇ ਪਸ਼ੂ ਬਹੁਤ ਪਸੰਦ ਕਰਦੇ ਹਨ। ਬੱਸੀ ਦੇ ਸਰਕਾਰੀ ਪਸ਼ੂ-ਪ੍ਰਜਨਨ ਫ਼ਾਰਮ ਵਿਚ ਸ਼ੁੱਧ ਹਰਿਆਂਨਾ ਨਸਲ ਦੇ ਪਸ਼ੂ ਪਾਲੇ ਜਾਂਦੇ ਹਨ।

ਮਾਲਵੀ ਨਸਲ ਦੇ ਪਸ਼ੂ ਕੋਟਾ ਅਤੇ ਝਾਲਵਾੜ ਜ਼ਿਲ੍ਹਿਆਂ ਅਤੇ ਡੂੰਗਰਪੁਰ ਤੇ ਬਾਂਸ-ਵਾੜਾ ਜ਼ਿਲ੍ਹਿਆਂ ਦੇ ਪਹਾੜੀ ਇਲਾਕਿਆਂ ਵਿਚ ਮਿਲਦੇ ਹਨ। ਸੜਕਾਂ ਉੱਤੇ ਹਲਕਾ ਬੋਝ ਢੋਣ ਲਈ ਤੇ ਖੇਤੀ ਵਾਸਤੇ ਇਹ ਪਸ਼ੂ ਬਹੁਤ ਚੰਗੇ ਰਹਿੰਦੇ ਹਨ, ਇਸ ਲਈ ਇਨ੍ਹਾਂ ਦੀ ਬਹੁਤ ਮੰਗ ਹੈ। ਇਹ ਭਾਰੇ ਤੇ ਠੋਸ ਜਾਨਵਰ ਹੁੰਦੇ ਹਨ। ਝਾਲਵਾੜ ਵਿਚ ਹਰ ਸਾਲ ਲਗਣ ਵਾਲੇ ਦੋ ਮੇਲਿਆਂ ਵਿਚ ਇਨ੍ਹਾਂ ਦੀ ਵਿਕਰੀ ਬਹੁਤ ਵੱਡੀ ਸੰਖਿਆ ਵਿਚ ਹੁੰਦੀ ਹੈ।

ਮੁੱਰਾ ਨਸਲ ਦੀ ਮੱਝ ਬਹੁਤ ਜ਼ਿਆਦਾ ਦੁੱਧ ਦਿੰਦੀ ਹੈ, ਇਸ ਲ਼ਈ 'ਇਹ ਹੌਲੀ ਹੌਲੀ ਬਾਕੀ ਸਭ ਸਥਾਨਿਕ ਮੱਝਾਂ ਦੀ ਜਗ੍ਹਾ ਲਈ ਜਾ ਰਹੀ ਹੈ।

ਰਾਜਸਥਾਨ ਵਿਚ ਸਭ ਤੋਂ ਵਧੀਆ ਭੇਡਾਂ ਦੀਆਂ ਨਸਲਾਂ ਹਨ, ਬੀਕਾਨੇਰ ਦੀਆਂ

ਨਾਲੀ, ਚੋਕਲਾ, ਅਤੇ ਮਗਰਾ; ਜੈਸਲਮੇਰ ਦੀ ਜੈਸਲਮੇਰੀ ਅਤੇ ਜੋਧਪੁਰ ਦੀ ਮਾਰਵਾੜੀ। ਚੋਕਲਾ ਭੇਡ ਕਪੜਾ ਬਣਾਉਣ ਦੇ ਕੰਮ ਆਉਣ ਵਾਲੀ ਉੱਨ ਲਈ ਪ੍ਰਸਿੱਧ ਹੈ ਤੇ ਮਾਗਰਾ ਭੇਡ ਸੰਸਾਰ ਭਰ ਵਿਚ ਕਾਲੀਨਾਂ ਲਈ ਸਭ ਤੋਂ ਵਧੀਆ ਉੱਨ ਦਿੰਦੀ ਹੈ। ਨਾਲੀ ਨਸਲ ਦੀਆਂ ਭੇਡਾਂ ਦੀ ਉੱਨ ਦੋਨਾਂ ਮਨੋਰਥਾਂ ਲਈ ਵਰਤੀ ਜਾ ਸਕਦੀ ਹੈ।

ਬਕਰੀਆਂ ਦੀਆਂ ਜਮਨਾਪਰੀ ਅਤੇ ਬਾਰਮੇੜੀ ਨਸਲਾਂ ਕੋਟਾ ਅਤੇ ਸਵਾਈ ਮਾਧੋਪੁਰ ਵਿਚ ਮਿਲਦੀਆਂ ਹਨ। ਇਹ ਬਕਰੀਆਂ ਦੁੱਧ ਅਤੇ ਮਾਸ ਲਈ ਬਹੁਤ ਪ੍ਰਸਿੱਧ ਹਨ। ਸਿਰੋਹੀ ਅਤੇ ਅਲਵਰ ਨਸਲ ਦੀਆਂ ਬਕਰੀਆਂ ਵੀ ਦੁੱਧ ਅਤੇ ਮਾਸ ਲਈ ਪ੍ਰਸਿਧ ਹਨ।

ਰਾਜਸਥਾਨ ਵਿਚ ਊਠਾਂ ਦੀਆਂ ਕੋਈ ਅੱਧੀ ਦਰਜਨ ਨਸਲਾਂ ਮਹੱਤਵਪੂਰਣ ਹਨ। ਜੈਸਲਮੇਰੀ ਊਠ ਸਰੀਰ ਵਿਚ ਹਲਕਾ ਹੁੰਦਾ ਨੂੰ ਤੇ ਚਲਣ ਫਿਰਨ ਵਿਚ ਬਹੁਤ ਚੁਸਤ ਹੁੰਦਾ ਹੈ। ਬੀਕਾਨੇਰੀ ਨਸਲ ਦੇ ਊਠ ਭਾਰੇ ਬੋਝੇ ਢੋਣ ਲਈ ਬਹੁਤ ਪ੍ਰਸਿਧ ਹਨ। ਮੇਵਾੜੀ ਅਤੇ ਮੇਵਾਤ ਨਸਲ ਦੇ ਊਠ ਰਾਜ ਦੇ ਪਹਾੜੀ ਇਲਾਕਿਆਂ ਵਿਚ ਮਿਲਦੇ ਹਨ।

ਘੋੜਿਆਂ ਦੀ ਸਭ ਤੋਂ ਵਧੀਕ ਮਹੱਤਵਪੂਰਣ ਨਸਲ ਮੁਲਾਨੀ ਹੈ, ਜੋ ਬਾਰਮੇੜ ਅਤੇ ਜਾਲੋਰ ਦੇ ਜ਼ਿਲ੍ਹਿਆਂ ਵਿਚ ਮਿਲਦੀ ਹੈ। ਇਹ ਨਸਲ ਪ੍ਰਸਿੱਧ ਕਾਠੀਆਵਾੜੀ ਨਸਲ ਦੇ ਨਾਲ ਬਹੁਤ ਮਿਲਦੀ ਜੁਲਦੀ ਹੈ।

## ਪਸ਼ੂਆਂ ਦੀਆਂ ਨਸਲਾਂ ਵਿਚ ਸੁਧਾਰ

ਰਾਜਸਥਾਨ ਦੇ ਲੋਕਾਂ ਲਈ ਖੇਤੀ-ਬਾੜੀ ਦੇ ਬਾਅਦ ਜੀਵਿਕਾ ਦਾ ਸਭ ਤੋਂ ਮਹੱਤਵ-ਪੂਰਣ ਸਾਧਨ ਪਸ਼ੂ-ਪਾਲਣ ਹੀ ਹੈ। ਇਸ ਲਸੀ ਪਸ਼ੂਆਂ ਦੀਆਂ ਨਸਲਾਂ ਵਿਚ ਸੁਧਾਰ ਕਰਨ ਵਲ ਬਹੁਤ ਧਿਆਨ ਦਿਤਾ ਜਾ ਰਿਹਾ ਹੈ। ਪਹਿਲੀ ਪੰਜ ਸਾਲਾ ਯੋਜਨਾ ਦੇ ਦੋਰਾਨ ਕੁਝ ਕੁ ਡੰਗਰਾਂ ਦੇ ਹਸਪਤਾਲ ਖੋਲ੍ਹੇ ਗਏ ਸਨ। ਅਲਵਰ, ਬੱਸੀ ਅਤੇ ਨਾਗੋਰ ਦੇ ਤਿੰਨ ਪਸ਼ੂ ਪ੍ਰਜਨਨ ਕੇਂਦਰਾਂ ਦੀ ਉਸਾਰੀ ਦਾ ਕੰਮ ਪੂਰਾ ਕੀਤਾ ਗਿਆ ਸੀ ਅਤੇ ਬੀਕਾਨੇਰ ਵਿਚ ਇਕ ਪਸ਼ੂ ਚਕਿਤਸਾ ਕਾਲਜ ਖੋਲ੍ਹਿਆ ਗਿਆ ਸੀ। ਦੂਜੀ ਪੰਜ ਸਾਲਾ ਯੋਜਨਾ ਦੇ ਸਮੇਂ ਪਸ਼ੂਆਂ ਦੀਆਂ ਨਸਲਾਂ ਸੁਧਾਰਣ ਲਈ ਕਈ ਮਹੱਤਵਪੂਰਣ ਕਦਮ ਚੁੱਕੇ ਗਏ ਸਨ। ਰਾਜਸਥਾਨ ਵਿਚ ਅੱਛੀ ਨਸਲ ਦੇ ਸਾਨ੍ਹਾਂ ਦੀ ਕਮੀ ਨੂੰ ਪੂਰਾ ਕਰਨ ਲਈ ਭਿੰਨ ਭਿੰਨ ਯੋਜਨਾਵਾਂ ਦਾ ਵਿਸਤਾਰ ਕੀਤਾ ਜਾ ਰਿਹਾ ਹੈ, ਜਾਂ ਇਨ੍ਹਾਂ ਦੀ ਮਿਆਦ ਵਧਾਈ ਜਾ ਰਹੀ ਹੈ। ਇਹ ਯੋਜਨਾਵਾਂ ਹਨ, ਮੂਲ-ਭੂਤ ਗ੍ਰਾਮ ਯੋਜਨਾਵਾਂ, ਸਰਕਾਰੀ ਪਸ਼ੂ-ਪ੍ਰਜਨਨ ਫਾਰਮਾਂ ਦਾ ਵਿਸਤਾਰ, ਸਾਨ੍ਹ ਪਾਲਣ ਵਾਲੇ ਫਾਰਮ, ਗੋਸ਼ਾਲਾ ਵਿਕਾਸ ਯੋਜਨਾਵਾਂ, ਖ਼ਾਨਾਬਦੋਸ਼ ਪਸ਼ੂਪ੍ਰਜਨਕਾਂ ਦੇ ਪੁਨਰਵਾਸ ਦੀ ਯੋਜਨਾ, ਪਸ਼ੂ-ਪ੍ਰਜਨਕਾਂ ਦੀਆਂ

ਸਮਿੱਤੀਆਂ ਸਥਾਪਿਤ ਕਰਨਾ, ਨਵੇਂ ਪਸ਼ੂਪ੍ਰਜਨਨ ਫ਼ਾਰਮਾਂ ਦਾ ਖੋਲ੍ਹਣਾ, ਵੱਛਿਆਂ ਦੀ ਖ਼ਰੀਦ ਅਤੇ ਆਰਥਿਕ ਸਹਾਇਤਾ ਅਤੇ ਸਾਨ੍ਹ ਪੁਰਸਕਾਰ ਯੋਜਨਾ।

ਤੀਜੀ ਯੋਜਨਾ ਦੌਰਾਨ ਪਸ਼ੂਧਨ ਦੇ ਵਿਕਾਸ ਲਈ ਭਾਰਤ ਸਰਕਾਰ ਨੇ ਰਾਜਸਥਾਨ ਵਿਚ ਚਾਲੂ ਕਰਨ ਲਈ ਕਈ ਯੋਜਨਾਵਾਂ ਮਨਜ਼ੂਰ ਕੀਤੀਆਂ ਹਨ। ਭੇਡਾਂ ਅਤੇ ਉੱਨ ਦੇ ਵਿਕਾਸ ਲਈ ਖਰਚੀਆਂ ਜਾਣ ਵਾਲੀਆਂ ਬਹੁਤ ਵੱਡੀਆਂ ਰਕਮਾਂ ਦੇ ਇਲਾਵਾ, ਕੇਂਦਰੀ ਸਰਕਾਰ ਗਾਵਾਂ ਅਤੇ ਘੋੜਿਆਂ ਦੇ ਵੱਡੇ ਵੱਡੇ ਪ੍ਰਜਨਨ ਫ਼ਾਰਮਾਂ ਉੱਤੇ ਵੀ ਖ਼ਰਚ ਕਰ ਰਹੀ ਹੈ। ਸੰਨ 1959 ਵਿਚ ਬੀਕਾਨੇਰ ਵਿਚ ਇਕ ਸਰਬ ਭਾਰਤੀ ਉੱਨ ਪ੍ਰਜਨਨ ਫਾਰਮ ਖੋਲ੍ਹਿਆ ਗਿਆ ਸੀ। ਨਾਗੌਰੀ, ਹਰਿਆਨਾ, ਮੇਵਾਤ, ਥਾਰਪਰਕਰ, ਰਾਠੀ ਅਤੇ ਗੀਰ ਨਸਲਾਂ ਦੇ ਪਸ਼ੂਆਂ ਦੇ ਵਿਕਾਸ ਲਈ ਛੇ ਪਸ਼ੂ-ਪ੍ਰਜਨਨ ਫਾਰਮ ਕੰਮ ਕਰ ਰਹੇ ਹਨ। ਭਾਰਤ ਸਰਕਾਰ ਦੁਆਰਾ ਚਲਾਈਆਂ ਜਾ ਰਹੀਆਂ ਦੋ ਹੋਰ ਪ੍ਰਯੋਜਨਾਵਾਂ ਹਨ—ਇਕ ਭੇਡ ਖੋਜਸ਼ਾਲਾ ਅਤੇ ਦੂਜਾ ਉੱਨ ਦੇ ਮੁੰਨਨ ਅਤੇ ਸ਼੍ਰੇਣੀਵੰਡ ਕਰਨ ਵਾਲਾ ਕੇਂਦਰ।

ਪੱਛਮੀ ਰਾਜਸਥਾਨ ਵਿਚ ਪਸ਼ੂਧਨ ਦਾ ਵਿਕਾਸ ਕਰਨ ਲਈ ਇਕ ਵਿਆਪਕ ਯੋਜਨਾ ਭਾਰਤ ਸਰਕਾਰ ਦੇ ਵਿਚਾਰ ਅਧੀਨ ਹੈ। ਬੀਕਾਨੇਰ, ਬਾਰਮੇੜ-ਜੈਸਲਮੇਰ ਅਤੇ ਸਾਂਚੋਰ ਦੇ ਇਲਾਕਿਆਂ ਲਈ ਤੀਜੀ ਪੰਜ ਸਾਲਾ ਯੋਜਨਾ ਵਿਚ ਤਿੰਨ ਪ੍ਰਯੋਜਨਾਵਾਂ ਦੀ ਮਨਜ਼ੂਰੀ ਨਾਲ ਇਸ ਦਾ ਆਰੰਭ ਕਰ ਦਿਤਾ ਗਿਆ ਹੈ। ਅਨੁਮਾਨ ਲਾਇਆ ਗਿਆ ਹੈ ਕਿ ਪੱਛਮੀ ਰਾਜਸਥਾਨ ਦੇ ਰੇਗਿਸਤਾਨੀ ਇਲਾਕੇ ਵਿਚ ਕੋਈ 30 ਲੱਖ ਪਸ਼ੂ ਭਿੰਨ ਭਿੰਨ ਥਾਵਾਂ 'ਤੇ ਰਖੇ ਹੋਏ ਹਨ। ਇਨ੍ਹਾਂ ਪਸ਼ੂਆਂ ਵਿਚੋਂ ਬਹੁਤ ਸਾਰੇ ਪਸ਼ੂ ਨਿਸਚੇ ਹੀ ਬਹੁਤ ਘਟੀਆ ਕਿਸਮ ਦੇ ਹਨ ਤੇ ਉਨ੍ਹਾਂ ਤੋਂ ਬਹੁਤ ਘਟ ਲਾਭ ਉਠਾਇਆ ਜਾ ਸਕਦਾ ਹੈ। ਪਰ ਮਰੂਥਲੀ ਆਬਾਦੀ ਦੀ ਆਰਥਿਕਤਾ ਵਿਚ ਇਨ੍ਹਾਂ ਦੀ ਮਹੱਤਾ ਕਿਸੇ ਤੋਂ ਵੀ ਘੱਟ ਨਹੀਂ। ਬਹੁਤ ਸਮੇਂ ਤੋਂ ਇਹ ਮਹਿਸੂਸ ਕੀਤਾ ਜਾ ਰਿਹਾ ਹੈ ਕਿ ਜੇ ਇਨ੍ਹਾਂ ਬਹੁਤ ਸਾਰੇ ਡੰਗਰਾਂ ਲਈ ਪਾਣੀ, ਚਾਰੇ ਅਤੇ ਵਿਗਿਆਨਿਕ ਦੇਖਭਾਲ ਦਾ ਪ੍ਰਬੰਧ ਕੀਤਾ ਜਾ ਸਕੇ, ਤਾਂ ਥੋੜੇ ਸਮੇਂ ਵਿਚ ਹੀ ਇਥੋਂ ਦੇ ਲੋਕਾਂ ਦੀ ਆਮਦਨੀ ਦੋ ਗੁਣਾ ਹੋ ਸਕਦੀ ਹੈ। ਇਨ੍ਹਾਂ ਡੰਗਰਾਂ ਦੇ ਮਾਲਕ ਖਾਨਾਬਦੋਸ਼ ਪ੍ਰਜਨਕ ਹਨ ਜੋ ਪਾਣੀ ਤੇ ਘਾਹ ਵਾਲੀ ਥਾਂ ਤੇ ਡੰਗਰਾਂ ਨੂੰ ਭਵਾਂਦੇ ਰਹਿੰਦੇ ਹਨ। ਸੰਨ 1960 ਦੇ ਸਤੰਬਰ ਅਤੇ ਅਕਤੂਬਰ ਦੇ ਮਹੀਨਿਆਂ ਵਿਚ ਰਾਜਸਥਾਨ ਤੋਂ ਕੋਈ 50,000 ਡੰਗਰ ਚਾਰੇ ਅਤੇ ਪਾਣੀ ਦੀ ਤਲਾਸ਼ ਵਿਚ ਮੱਧ-ਪ੍ਰਦੇਸ਼ ਲਿਜਾਏ ਗਏ ਸਨ। ਮਹਿਸੂਸ ਕੀਤਾ ਜਾਂਦਾ ਹੈ ਕਿ ਡੰਗਰਾਂ ਦੇ ਇਨ੍ਹਾਂ ਸਮੂਹਾਂ ਲਈ ਚੋਣਵਿਆਂ ਇਲਾਕਿਆਂ ਵਿਚ ਲੋੜ ਅਨੁਸਾਰ ਪਾਣੀ ਚਾਰੇ ਆਦਿ ਦੀਆਂ ਸਹੂਲਤਾਂ ਦਾ ਪ੍ਰਬੰਧ ਕਰ ਦਿੱਤਾ ਜਾਏ, ਤਾਂ ਇਨ੍ਹਾਂ ਡੰਗਰਾਂ ਦਾ ਇਕ ਜਗ੍ਹਾ ਤੋਂ ਦੂਜੀ ਜਗ੍ਹਾ ਆਣਾ ਜਾਣਾ ਖ਼ਤਮ ਹੋ ਸਕਦਾ ਹੈ ਤੇ ਪਸ਼ੂ ਪ੍ਰਜਨਨ ਦਾ ਕੰਮ ਸਹੀ ਢੰਗ ਨਾਲ

ਕੀਤਾ ਜਾ ਸਕੇਗਾ। ਇਨ੍ਹਾਂ ਖਾਨਾਬਦੋਸ਼ ਪਸ਼ੂਪ੍ਰਜਨਕਾ ਦੇ ਇਕ ਥਾਂ ਵਸਣ ਦੇ ਰਸਤੇ ਵਿਚ ਸਭ ਤੋਂ ਵਡੀ ਮੁਸ਼ਕਿਲ ਪਾਣੀ ਦੀ ਸਮੱਸਿਆ ਹੈ ਤੇ ਅਗਲੀ ਦੂਜੇ ਨੰਬਰ ਦੀ ਸਮੱਸਿਆ ਹੈ ਇਨ੍ਹਾਂ ਲੋਕਾਂ ਦੀ ਸਦੀਆਂ ਪੁਰਾਣੀ ਥਾਂ ਪਰ ਥਾਂ ਫਿਰਦੇ ਰਹਿਣ ਦੀ ਆਦਤ। ਇਨ੍ਹਾਂ ਲੋਕਾਂ ਲਈ ਪੱਕੀਆਂ ਬਸਤੀਆਂ ਵਸਾਣਾ ਤਾਂ ਹੀ ਸੰਭਵ ਹੋ ਸਕੇਗਾ ਜਦ ਘੱਟੋ ਘਟ ਬਾਰਿਸ਼ ਦੇ ਪਾਣੀ ਤੋਂ ਵੀ ਵੱਧ ਤੋਂ ਵੱਧ ਲਾਭ ਉਠਾਇਆ ਜਾ ਸਕੇ, ਤੇ ਜਿਥੇ ਜਿਥੇ ਸੰਭਵ ਹੋਵੇ ਨਲ-ਖੂਹ ਵੀ ਖੋਦੇ ਜਾਣ। ਰੇਗਸਤਾਨੀ ਇਲਾਕੇ ਵਿਚ ਆਮ ਤੌਰ ਤੇ ਖ਼ੁਦ ਰੌ ਘਾਹ ਅਜਿਹੇ ਹੁੰਦੇ ਹਨ, ਜਿਨ੍ਹਾਂ ਵਿਚ ਪ੍ਰੋਟੀਨ ਦੀ ਚੰਗੀ ਚੋਖੀ ਮਾਤ੍ਰਾ ਹੁੰਦੀ ਹੈ, ਪਰ ਪਸ਼ੂ ਪ੍ਰਜਨਕ ਇਨ੍ਹਾਂ ਨੂੰ ਸੰਭਾਲ ਕੇ ਰਖਣ ਦੀ ਕਦੀ ਪ੍ਰਵਾਹ ਨਹੀਂ ਕਰਦੇ। ਇਸ ਲਈ ਇਸ ਯੋਜਨਾ ਨੂੰ ਸਫਲ ਕਰਨ ਲਈ ਇਸ ਤਰ੍ਹਾਂ ਦੇ ਘਾਹ ਦੀ ਕਾਸ਼ਤ ਅਤੇ ਇਸ ਨੂੰ ਗੁਦਾਮਾਂ ਵਿਚ ਸੰਭਾਲ ਕੇ ਰਖਣ ਦੇ ਯੋਜਨਾਬੱਧ ਪ੍ਰੋਗਰਾਮ ਬਣਾਉਣੇ ਪੈਣਗੇ।

## ਸਿੰਜਾਈ ਅਤੇ ਬਿਜਲੀ

ਰਾਜਸਥਾਨ ਦੇ ਰੇਗਿਸਤਾਨ ਨੂੰ ਇਕ ਉਪਜਾਊ ਪ੍ਰਦੇਸ਼ ਵਿਚ ਬਦਲ ਦੇਣ ਦੀਆਂ ਸੰਭਾਵਨਾਵਾਂ ਮੌਜੂਦ ਹਨ ਤੇ ਇਸ ਦਾ ਆਰਥਿਕ ਭਵਿੱਖ ਉੱਜਲ ਹੋ ਸਕਦਾ ਹੈ। ਇਸ ਮਨੋਰਥ ਰਈ ਕੇਵਲ ਪਾਣੀ ਦੀ ਲੋੜ ਹੈ। ਇਹ ਇਲਾਕਾਂ ਵੈਸੇ ਤਾਂ ਅਰਬ ਦੇਸ਼ ਦੇ ਵੱਧ ਤੋਂ ਵੱਧ ਬੰਜਰ ਇਲਾਕੇ ਵਰਗਾ ਹੀ ਹੈ, ਪਰ ਜਿਸ ਸਾਲ ਵਰਖਾ ਚੰਗੀ ਹੋ ਜਾਂਦੀ ਹੈ, ਇਸ ਉੱਤੇ ਰਸੀਲੇ ਘਾਹ ਦਾ ਸਬਜ਼ਾ ਵਿਛ ਜਾਂਦਾ ਹੈ। ਪਾਣੀ ਇਸ ਮਰੂਥਲ ਨੂੰ ਸਬਜ਼ਾਜ਼ਾਰ ਬਣਾ ਸਕਦਾ ਹੈ।

### ਗੰਗ ਨਹਿਰ

ਆਲਡਸ ਹਕਸਲੇ ਜਦ ਇਕ ਵਾਰ ਥੋੜੇ ਸਮੇਂ ਲਈ ਬੀਕਾਨੇਰ ਆਇਆ ਤਾਂ ਉਸ ਨੇ ਵੇਖਿਆ ਕਿ ਇਸ ਰੇਗਿਸਤਾਨੀ ਇਲਾਕੇ ਵਿਚ ਵੀ ਇਕ ਮਾਰਵਾੜੀ ਸੇਠ ਦੇ ਇਕ ਬਗੀਚੇ ਵਿਚ ਕਈ ਤਰ੍ਹਾਂ ਦੇ ਰੁੱਖ, ਗੁਲਾਬ ਦੇ ਫੁੱਲ ਅਤੇ ਅੰਗਰੇਜ਼ੀ ਸਬਜ਼ੀਆਂ ਲਗੀਆਂ ਹੋਈਆਂ ਹਨ। ਅਜ ਸਥਿਤੀ ਬਦਲ ਚੁਕੀ ਹੈ। ਹੁਣ ਤਾਂ ਧੂੜ ਭਰੇ ਵੱਡੇ ਵੱਡੇ ਮੈਦਾਨੀ ਇਲਾਕਿਆਂ ਵਿਚ ਬਹੁਤ ਥਾਂ ਅਨਾਜ ਦੇ ਮੁਸਕਰਾਂਦੇ ਖੇਤਾਂ ਦਾ ਹਰਾ ਗ਼ਲੀਚਾ ਵਿਛਿਆ ਹੋਇਆ ਵੇਖਿਆ ਜਾ ਸਕਦਾ ਹੈ ਤੇ ਗੁਲਾਬ ਦੇ ਫੁੱਲ ਤੇ ਸਬਜ਼ੀਆਂ ਕੇਵਲ ਵੱਡੇ ਵੱਡੇ ਸੇਠਾਂ ਦੇ ਦਿਹਾਤੀ ਬੰਗਲਿਆਂ ਵਿਚ ਹੀ ਨਹੀਂ, ਸਗੋਂ ਮਾਮੂਲੀ ਛੋਟੇ ਛੋਟੇ ਕਿਸਾਨਾਂ ਦੇ ਖੇਤਾਂ ਵਿਚ ਵੀ ਵੇਖੀਆਂ ਜਾ ਸਕਦੀਆਂ ਹਨ। ਇਹ ਕਰਾਂਤੀ ਪਾਣੀ

ਕਾਰਨ ਹੀ ਸੰਭਵ ਹੋ ਸਕੀ ਹੈ। ਗੰਗ ਨਹਿਰ ਨੇ ਇਸ ਮਰੂਥਲ ਨੂੰ ਗੰਗਾਨਗਰ ਦੀ ਹਰੀ ਭਰੀ ਬਸਤੀ ਵਿਚ ਬਦਲ ਦਿਤਾ ਹੈ। ਸੰਨ 1890 ਦੇ ਭਿਆਨਕ ਕਾਲ ਦੇ ਬਾਅਦ ਬੀਕਾਨੇਰ ਦੇ ਰਾਜਾ ਨੇ ਇਸ ਬੰਜਰ ਇਲਾਕੇ ਦੀ ਸਿੰਜਾਈ ਵਾਸਤੇ ਇਕ ਨਹਿਰ ਖੋਦਨ ਦੀ ਅਵੱਸ਼ਕਤਾ ਮਹਿਸੂਸ ਕੀਤੀ ਸੀ। ਇਸ ਕੰਮ ਦੇ ਰਾਹ ਵਿਚ ਕਈ ਔਕੜਾਂ ਪੇਸ਼ ਆਈਆਂ ਤੇ ਇਸ ਵਿਚ ਸਮਾਂ ਵੀ ਬਹੁਤ ਲਗਾ,ਪਰ ਆਖਰ ਸੰਨ 1927 ਵਿਚ ਇਹ ਨਹਿਰ ਤਿਆਰ ਹੋ ਹੀ ਗਈ। ਇਸ ਨਹਿਰ ਦੇ ਤਿਆਰ ਹੋ ਜਾਣ ਨਾਲ ਬੀਕਾਨੇਰ ਰਾਜ ਦੇ ਉੱਤਰੀ ਕੋਨੇ ਵਿਚ ਕੋਈ 320000 ਹੈਕਟੇਅਰ ਭੋਂ ਦੀ ਸਿੰਜਾਈ ਦਾ ਪ੍ਰਬੰਧ ਹੋ ਗਿਆ। ਸਤਲੁਜ ਨਦੀ ਤੋਂ ਬਹੁਮੁੱਲੇ ਪਾਣੀ ਨੂੰ ਲਿਆਉਣ ਵਾਲੀ ਇਸ ਗੰਗ ਨਹਿਰ ਨੇ ਇਕ ਬੰਜਰ ਇਲਾਕੇ ਨੂੰ ਖ਼ੁਸ਼ਹਾਲ ਜ਼ਰਾਇਤੀ ਅਤੇ ਉਦਯੋਗਿਕ ਬਸਤੀ ਵਿਚ ਬਦਲ ਦਿਤਾ ਹੈ।

### ਭਾਖੜਾ ਨਹਿਰ

ਗੰਗ ਨਹਿਰ ਦੀ ਸਹਾਇਤਾ ਨਾਲ ਮਰੂਥਲੀ ਇਲਾਕੇ ਨੂੰ ਇਕ ਸਮ੍ਰਿੱਧ ਬਸਤੀ ਵਿਚ ਬਦਲ ਦੇਣ ਦੀ ਕਾਮਯਾਬੀ ਨਾਲ, ਯੋਜਨਾਕਾਰਾਂ ਨੂੰ ਨਹਿਰੀ ਸਿੰਜਾਈ ਦਾ ਪ੍ਰਬੰਧ ਹੋਰ ਇਲਾਕਿਆਂ ਤਕ ਵਧਾਣ ਦੀਆਂ ਯੋਜਨਾਵਾਂ ਤਿਆਰ ਕਰਨ ਵਿਚ ਉਤਸ਼ਾਹ ਮਿਲਿਆ। ਹੁਣ ਇਹ ਬਿਲਕੁਲ ਹੀ ਸਪਸ਼ਟ ਹੋ ਗਿਆ ਕਿ ਰਾਜਸਥਾਨ ਦੇ ਉੱਤਰ ਪੱਛਮੀ ਬੰਜਰ ਇਲਾਕੇ ਨੂੰ ਹਰੀਆਂ ਭਰੀਆਂ ਵਾਦੀਆਂ ਵਿਚ ਬਦਲਣ ਲਈ ਜਿਸ ਚੀਜ਼ ਦੀ ਅਵਸ਼ਕਤਾ ਹੈ, ਉਹ ਹੈ ਪਾਣੀ ਤੇ ਬਸ ਕੇਵਲ ਪਾਣੀ। ਸੰਨ 1947 ਵਿਚ ਭਾਰਤ ਦੇ ਸੁਤੰਤਰ ਹੋ ਜਾਣ ਤੇ ਭਾਖੜੇ ਦੀ ਨਹਿਰ ਦੀ ਯੋਜਨਾ ਤਿਆਰ ਕੀਤੀ ਗਈ, ਪਰ ਸਤਲੁਜ ਵਿਚੋਂ ਤਾਂ ਪੰਜਾਬ ਦੇ ਹਿੱਸਾਰ ਜ਼ਿਲ੍ਹੇ ਲਈ ਵੀ ਕਾਫ਼ੀ ਪਾਣੀ ਪ੍ਰਾਪਤ ਨਹੀਂ ਸੀ ਕੀਤਾ ਜਾ ਸਕਦਾ। ਭਾਖੜੇ ਦੀ ਯੋਜਨਾ ਵਿਚ ਰਾਜਸਥਾਨ ਦੇ ਕੇਵਲ 320000 ਹੈਕਟੇਅਰ ਦੇ ਰਕਬੇ ਨੂੰ ਹੀ ਸ਼ਾਮਿਲ ਕੀਤਾ ਗਿਆ ਸੀ ਤੇ ਮਰੂਥਲ ਦੇ ਬਾਕੀ ਬਹੁਤ ਵੱਡੇ ਇਲਾਕੇ ਦੀ ਸਿੰਜਾਈ ਦੀ ਕੋਈ ਯੋਜਨਾ ਨਹੀਂ ਸੀ ਬਣਾਈ ਗਈ ਤੇ ਇਥੇ ਅਜੇ ਵੀ ਕਾਲ ਦਾ ਹਮੇਸ਼ਾ ਹੀ ਡਰ ਰਹਿੰਦਾ ਸੀ। ਆਖਰ ਇਸ ਸਥਿਤੀ ਵਿਚ ਸੁਧਾਰ ਕਰਨ ਲਈ ਸੰਨ 1954 ਵਿਥ ਇਸ ਮਰੂਥਲ ਦੇ ਬਹੁਤ ਸਾਰੇ ਇਲਾਕੇ ਲਈ ਸਿੰਜਾਈ ਦਾ ਪ੍ਰਬੰਧ ਕਰਨ ਲਈ ਇਕ ਹੋਰ ਯੋਜਨਾ (ਰਾਜਸਥਾਨ ਨਹਿਰ) ਬਣਾਈ ਗਈ। ਇਸ ਯੋਜਨਾ ਅਧੀਨ ਰਾਵੀ ਅਤੇ ਬਿਆਸਾ ਨਦੀਆਂ ਦੇ ਪਾਣੀ ਨੂੰ ਥਾਰ ਦੀ ਮਰੂਭੂਮੀ ਤਕ ਪਹੁੰਚਾਣ ਲਈ ਨਹਿਰਾਂ ਤਿਆਰ ਕਰਨੀਆਂ ਹਨ। ਇਸ ਨਹਿਰ ਦੇ ਪਾਣੀ ਨੂੰ ਕੇਵਲ ਰਾਜਸਥਾਨ ਵਿਚ ਹੀ ਸਿੰਜਾਈ ਦੇ ਮਨੋਰਥ ਲਈ ਵਰਤਣਾ ਹੈ, ਇਸੇ ਲਈ ਇਸ ਦਾ ਨਾਂ ਰਾਜਸਥਾਨ ਨਹਿਰ ਰੱਖਿਆ ਗਿਆ ਹੈ।

ਗੰਗ ਨਹਿਰ ਅਤੇ ਰਾਜਸਥਾਨ ਨਹਿਰ ਦੇ ਦਰਮਿਆਨ ਦੀ ਇਕ ਆਵਸ਼ਕ ਕੜੀ ਭਾਖੜਾ ਹੈ, ਕਿਉਂਕਿ ਜਿਸ ਇਲਾਕੇ ਨੂੰ ਉਪਰੋਕਤ ਦੋਨੋਂ ਨਹਿਰਾਂ ਪਾਣੀ ਨਹੀਂ ਪਹੁੰਚਾ ਸਕਣ ਲਗੀਆਂ, ਉਸ ਨੂੰ ਭਾਖੜਾ ਹੀ ਪਾਣੀ ਦੇਵੇਗਾ। ਇਹ ਤਿੰਨੋਂ ਨਹਿਰਾਂ ਮਿਲ ਕੇ ਰਾਜਸਥਾਨ ਦੇ ਮਰੂਥਲ ਦਾ ਨਕਸ਼ਾ ਅਤੇ ਇਸ ਦੀ ਆਰਥਿਕਤਾ ਬਦਲ ਦੇਣਗੀਆਂ। ਇਸ ਮਹਾਨ ਉੱਦਮ (ਭਾਖੜਾ ਨਹਿਰ ਸਿਲਸਿਲਾ) ਵਿਚ ਪੰਜਾਬ ਨਾਲ ਰਾਜਸਥਾਨ ਦੀ 15 ਪ੍ਰਤਿਸ਼ਤ ਦੀ ਹਿੱਸੇਦਾਰੀ ਹੈ। 1958 ਦੇ ਮਾਰਚ ਤਕ ਰਾਜਸਥਾਨ ਨੇ ਆਪਣੇ ਹਿੱਸੇ ਦੀਆਂ 1600 ਕਿਲੋਮੀਟਰ ਲੰਮੀਆਂ ਨਹਿਰਾਂ, ਰਾਜਬਾਹਿਆਂ ਆਦਿ ਦੀ ਉਸਾਰੀ ਦਾ ਕੰਮ ਪੂਰਾ ਕਰ ਲਿਆ ਸੀ। ਚਾਰ ਸਾਲ ਤਕ ਇਨ੍ਹਾ ਨਹਿਰਾਂ ਰਾਹੀਂ ਕੇਵਲ ਮੌਸਮੀ ਤੌਰ ਤੇ ਹੀ ਪਾਣੀ ਮਿਲਦਾ ਰਿਹਾ ਤੇ 2700 ਕਿਊਬਕ ਪਾਣੀ ਦੀ ਬਾਰਾਮਾਸੀ ਸਪਲਾਈ 1960-61 ਵਿਚ ਭਾਖੜੇ ਦੇ ਬੰਨ੍ਹ ਦੇ ਪੂਰਾ ਹੋ ਜਾਣ ਤੇ ਸ਼ੁਰੂ ਹੋ ਗਈ। ਪਰ ਮੌਸਮੀ ਤੌਰ 'ਤੇ ਪਾਣੀ ਮਿਲਣ ਨਾਲ ਹੀ ਇਸ ਗਲ ਦੇ ਠੋਸ ਸਬੂਤ ਮਿਲ ਗਏ ਸਨ, ਕਿ ਇਸ ਇਲਾਕੇ ਨੂੰ ਅੰਨ ਦੀ ਬਹੁਤਾਤ ਅਤੇ ਖ਼ੁਸ਼ਹਾਲੀ ਮਿਲਣ ਵਾਲੀ ਹੈ। ਸੰਨ 1950 ਦੇ ਇਕ ਸਾਲ ਵਿਚ ਹੀ ਦੋ ਤੋਂ ਤਿੰਨ ਲੱਖ ਮੀਟ੍ਰਿਕ ਟਨ ਅਨਾਜ ਦਾ ਨਿਰਯਾਤ ਕੀਤਾ ਗਿਆ ਸੀ। ਸੰਨ 1927 ਵਿਚ ਗੰਗ ਨਹਿਰ ਦੀ ਉਸਾਰੀ ਨੇ ਇਸ ਬੰਜਰ ਇਲਾਕੇ ਨੂੰ ਖੁਸ਼ਹਾਲ ਬਸਤੀ ਵਿਚ ਬਦਲ ਕੇ ਨਵਾਂ ਇਤਿਹਾਸ ਰਚਿਆ ਸੀ। ਹੁਣ ਭਾਖੜਾ ਨਹਿਰ ਦੇ ਸਿਲਸਿਲੇ ਅਧੀਨ 320000 ਹੈਕਟੇਅਰ ਭੋਂ ਦੇ ਰਕਬੇ ਵਿਚ ਇਹੀ ਇਤਿਹਾਸ ਮੁੜ ਦੋਹਰਾਇਆ ਜਾ ਰਿਹਾ ਹੈ।

## ਰਾਜਸਥਾਨ ਨਹਿਰ

ਸਟੀਮਰਾਂ ਦਾ ਠਾਠ ਨਾਲ ਤਰਦੇ ਜਾਣਾ ਅਤੇ ਸਾਮਾਨ ਢੋਣ ਵਾਲੇ ਜਹਾਜ਼ਾਂ ਦਾ ਕਣਕ ਤੇ ਮੱਕੀ, ਕਪਾਹ ਅਤੇ ਸਰ੍ਹੋਂ ਦੇ ਮਾਲ ਨਾਲ ਲੱਦਿਆਂ ਹੋਇਆਂ, ਮਨੁੱਖ ਨਿਰਮਿਤ ਵਿਰਾਟ ਨਦੀ 'ਤੇ ਛੱਪ ਛੱਪ ਕਰਦੇ ਹੋਏ ਹੌਲੀ ਹੌਲੀ ਅੱਗੇ ਵਧੀ ਜਾਣਾ, ਅਜ ਇਸ ਇਲਾਕੇ ਵਿਚ ਕਿੰਨੀ ਬੇਤੁਕੀ ਤੇ ਅਸੰਭਵ ਗੱਲ ਨਜ਼ਰ ਆਉਂਦੀ ਹੈ। ਪਰ ਇਹ ਸਭ ਵਾਪਰਣ ਹੀ ਵਾਲਾ ਹੈ। ਇਹ ਨਹਿਰ ਇਸ ਉਜਾੜ ਇਲਾਕੇ ਨੂੰ ਸਰਸਬਜ਼ ਕਰ ਦੇਵੇਗੀ। ਰਾਜਸਥਾਨ ਨਹਿਰ ਨੂੰ ਰੇਗਿਸਤਾਨ ਦੀ ਗੰਗਾ ਕਿਹਾ ਜਾ ਰਿਹਾ ਹੈ। ਇਸ ਨਹਿਰ ਰਾਹੀਂ ਹਿਮਾਲੀਆ ਦੇ ਪਹਾੜਾਂ ਦਾ ਬਰਫੀਲਾ ਪਾਣੀ ਰਾਜਸਥਾਨ ਦੀ ਪਿਆਸੀ ਧਰਤੀ ਦੀ ਪਿਆਸ ਮਿਟਾਏਗਾ। ਮਰੂਭੂਮੀ ਰੂਪੀ ਸੁੱਤੀ ਹੋਈ ਰਾਜਕੁਮਾਰੀ ਨੂੰ ਇਸ ਪਾਣੀ ਦੀ ਛੋਹ ਰੂਪੀ ਰਾਜਕੁਮਾਰ ਦਾ ਚੁੰਮਨ ਮਿਲ ਜਾਏਗਾ ਤੇ ਉਸ ਦੀਆਂ ਸਾਰੀਆਂ ਸੁਪਤ ਵਾਸ਼ਨਾਵਾਂ ਮੁੜ ਸੁਰਜੀਤ ਹੋ ਜਾਣਗੀਆਂ ਤੇ ਉਹ ਧਾਨ ਤੇ ਕਣਕ ਦੀ ਰਸੀਲੀ ਹਰਿਆਲੀ ਦੀ ਚੁੰਨੀ ਓੜ੍ਹ ਲਵੇਗੀ। ਇਸ ਇਲਾਕੇ ਦੇ ਨਾਲ ਲਗਦਾ ਗੰਗਾਨਗਰ,

ਭਾਰਤ ਦੇ ਇਸ ਮਰੂਥਲ ਵਿਚ ਪਾਣੀ ਦੁਆਰਾ ਕੀਤੇ ਗਏ ਜਾਦੂ ਦਾ ਜੀਉਂਦਾ ਜਾਗਦਾ ਸਬੂਤ ਹੈ ਤੇ ਸੂਰਤਗੜ ਨੇ ਇਸ ਸਬੂਤ ਨੂੰ ਹੋਰ ਵੀ ਚਾਰ ਗੁਣਾ ਕਰ ਵਿਖਾਇਆ ਹੈ।

ਇਹ ਨਹਿਰ ਇਕ ਅੰਤਰ-ਰਾਜੀ ਉੱਦਮ ਹੈ। ਇਸ ਦਾ ਪਾਣੀ ਰਾਵੀ ਨਦੀ 'ਚੋਂ ਆਵੇਗਾ ਜੋ ਇਕ 32 ਕਿਲੋਮੀਟਰ ਲੰਮੀ ਨਹਿਰ ਰਾਹੀਂ ਮਾਧੋਪੁਰ ਦੇ ਹੈੱਡਵਰਕਸ ਤੋਂ ਬਿਆਸਾ ਨਦੀ ਤਕ ਪਹੁੰਚਾਇਆ ਜਾਏਗਾ। ਬਿਆਸਾ ਨਦੀ ਇਸ ਪਾਣੀ ਨੂੰ ਹਰੀਕੇ-ਪਤਨ ਤਕ ਪਹੁੰਚਾ ਦੇਵੇਗੀ, ਜਿੱਥੇ ਸਤਲੁਜ ਅਤੇ ਬਿਆਸਾ ਦੇ ਸੰਗਮ ਦੇ ਕੁਝ ਹੇਠਵਾਰ ਸਤਲੁਜ ਉਤੇ ਇਕ ਬੈਰਾਜ ਤਿਆਰ ਕੀਤਾ ਗਿਆ ਹੈ। ਰਾਜਸਥਾਨ ਨਹਿਰ ਹਰੀਕੇ ਪੱਤਨ ਤੋਂ ਸ਼ੁਰੂ ਹੋ ਕੇ 177 ਕਿਲੋਮੀਟਰ ਤਕ ਦੱਖਣ ਵਲ ਵਗਣ ਦੇ ਬਾਅਦ ਰਾਜਸਥਾਨ ਦੇ ਇਲਾਕੇ ਵਿਚ ਦਾਖ਼ਲ ਹੁੰਦੀ ਹੈ। 32 ਕਿਲੋਮੀਟਰ ਹੋਰ ਅਗੇ ਜਾ ਕੇ ਇਹ ਸੂਰਤਗੜ ਵਲ ਮੁੜ ਜਾਂਦੀ ਹੈ ਤੇ ਫਿਰ ਜੈਸਲਮੇਰ ਵਲ ਦਖਣ-ਪੱਛਮ ਦਾ ਰਾਹ ਅਖਤਿਆਰ ਕਰ ਕੇ ਰਾਮਗੜ੍ਹ ਪਿੰਡ ਦੇ ਨੇੜੇ ਖ਼ਤਮ ਹੋ ਜਾਂਦੀ ਹੈ।

ਇਹ ਨਹਿਰ ਗੰਗਾ ਨਗਰ ਜ਼ਿਲ੍ਹੇ ਦੀਆਂ ਅਨੂਪਗੜ, ਰਾਏ ਸਿੰਘ ਨਗਰ, ਹਨੂਮਾਨ ਗੜ੍ਹ ਅਤੇ ਸੂਰਤਗੜ ਤਹਿਸੀਲਾਂ, ਬੀਕਾਨੇਰ ਤਹਿਸੀਲ (ਜ਼ਿਲ੍ਹਾ ਬੀਕਾਨੇਰ) ਅਤੇ ਜੈਸਲਮੇਰ ਦੇ ਬਹੁਤ ਸਾਰੇ ਅਜਿਹੇ ਹਿੱਸੇ ਨੂੰ ਪਾਣੀ ਦੇਵੇਗੀ, ਜਿੱਥੇ ਅਜ ਤਕ ਕਦੀ ਕੁਝ ਪੈਦਾ ਹੋਇਆ ਹੀ ਨਹੀਂ।

ਇਹ ਪ੍ਰਯੋਜਨਾ ਦੋ ਹਿੱਸਿਆਂ ਵਿਚ ਪੂਰੀ ਕੀਤੀ ਜਾਣੀ ਹੈ। ਪਹਿਲੇ ਪੜਾਅ ਵਿਚ ਇਹ ਰਾਵੀ ਅਤੇ ਬਿਆਸਾ ਤੋਂ ਮਿਲਣ ਵਾਲੇ ਪਾਣੀ ਤੇ ਹੀ ਨਿਰਭਰ ਕਰੇਗੀ। ਇਸ ਵੇਲੇ ਕੇਵਲ 4 ਲੱਖ ਹੈਕਟੇਅਰ ਭੋਂ ਨੂੰ ਹੀ ਬਾਰਾਮਾਸੀ ਸਿੰਜ ਈ ਮਿਲ ਸਕੇਗੀ ਤੇ ਬਾਕੀ ਦੇ 152000 ਹੈਕਟੇਅਰ ਦੇ ਇਲਾਕੇ ਨੂੰ ਕੇਵਲ ਮੌਸਮੀ ਰੂਪ ਵਿਚ ਹੀ ਪਾਣੀ ਮਿਲਿਆ ਕਰੇਗਾ। ਦੂਜੇ ਪੜਾਅ ਨੂੰ ਪੂਰਾ ਕਰਨ ਲਈ ਰਾਵੀ ਅਤੇ ਬਿਆਸਾ ਉੱਤੇ ਬੰਨ੍ਹ ਮਾਰ ਕੇ ਪਾਣੀ ਨੂੰ ਭੰਡਾਰ ਕਰਨ ਦੀ ਅਵਸ਼ਕਤਾ ਹੋਵੇਗੀ ਤਾਂ ਜੋ ਬਰਸਾਤ ਦੇ ਵਾਧੂ ਪਾਣੀ ਨੂੰ ਜਮ੍ਹਾਂ ਰੱਖਿਆ ਜਾ ਸਕੇ। ਇਸ ਕੰਮ ਦੇ ਪੂਰਾ ਹੋ ਜਾਣ ਦੇ ਬਾਅਦ ਹੀ ਬਾਕੀ ਦੇ 152000 ਹੈਕਟੇਅਰ ਦੇ ਰਕਬੇ ਨੂੰ ਬਾਰਾਮਾਸੀ ਪਾਣੀ ਮਿਲਣਾ ਸੰਭਵ ਹੋ ਸਕੇਗਾ।

ਰਾਜਸਥਾਨ ਦੇ ਇਤਿਹਾਸ ਵਿਚ 30 ਮਾਰਚ, 1958 ਦਾ ਇਕ ਬਹੁਤ ਮਹੱਤਵਪੂਰਣ ਦਿਨ ਹੈ, ਕਿਉਂਕਿ ਇਸੇ ਦਿਨ ਹੀ ਰਾਜਸਥਾਨ ਨਹਿਰ ਦੀ ਉਸਾਰੀ ਲਈ ਰੇਤਲੇ ਇਲਾਕੇ ਵਿਚ ਖ਼ੁਦਾਈ ਦਾ ਕੰਮ ਸ਼ੁਰੂ ਕਰਨ ਲਈ ਬੇਲਚੇ ਦੀ ਪਹਿਲੀ ਸੱਟ ਮਾਰੀ ਗਈ ਸੀ। ਇਸ ਨਹਿਰ ਦੀ ਉਸਾਰੀ ਵਿਚ ਕੁਝ ਪ੍ਰਗਤੀ ਕੀਤੀ ਗਈ ਹੈ।

ਰਾਜਸਥਾਨ ਨਹਿਰ ਰਾਹੀਂ ਸਤੰਬਰ 1961 ਵਿਚ ਗੰਗਾਨਗਰ ਦੇ ਜ਼ਿਲ੍ਹੇ ਦੀ ਕੁਝ ਭੂਮੀ ਨੂੰ ਵਰਖਾ ਦਾ ਪਾਣੀ ਦਿਤਾ ਗਿਆ ਸੀ। ਉਸ ਤੋਂ ਬਾਅਦ ਪਾਣੀ ਦੀ ਇਹ

ਸਪਲਾਈ ਜੁਲਾਈ ਅਤੇ ਅਕਤੂਬਰ ਦੇ ਮਹੀਨਿਆਂ ਵਿਚ ਮੌਸਮੀ ਤੌਰ ਤੇ ਕੀਤੀ ਜਾ ਰਹੀ ਹੈ। ਪੌਂਗ ਵਿਖੇ ਬੰਨ੍ਹ ਦਾ ਕੰਮ 1960-61 ਵਿਚ ਸ਼ੁਰੂ ਕੀਤਾ ਗਿਆ ਸੀ ਤੇ 1970 ਤਕ ਪੂਰਾ ਹੋ ਜਾਣ ਦੀ ਆਸ ਸੀ।

## ਚੰਬਲ ਘਾਟੀ ਪ੍ਰਯੋਜਨਾ

ਚੰਬਲ ਘਾਟੀ ਪ੍ਰਯੋਜਨਾ ਦਾ ਉੱਦੇਸ਼ ਰਾਜਸਥਾਨ ਅਤੇ ਮੱਧਪ੍ਰਦੇਸ਼ ਦੇ ਉਪਜਾਊ ਪਰ ਨੀਮ-ਖੁਸ਼ਕ ਇਲਾਕੇ ਦੀ 560000 ਹੈਕਟੇਅਰ ਭੋਂ ਦੀ ਸਿੰਜਾਈ ਅਤੇ 215000 ਕਿਲੋਵਾਟ ਬਿਜਲੀ ਪੈਦਾ ਕਰਨਾ ਹੈ, ਜਿਸ ਨਾਲ ਇਸ ਪਛੜੇ ਹੋਏ ਇਲਾਕੇ ਵਿਚ ਵੀ ਖੁਸਹਾਲੀ ਆ ਜਾਏਗੀ। ਚੰਬਲ ਨਦੀ ਵਿੰਦਿਆਚਲ ਦੇ ਪਠਾਰ ਵਿਚੋਂ ਮਾਰੂ ਨਾਂ ਦੇ ਸਥਾਨ 'ਚੋਂ ਨਿਕਲ ਕੇ ਕੋਈ 322 ਕਿਲੋਮੀਟਰ ਤਕ ਉੱਤਰ-ਪੱਛਮ ਵਲ ਵਗਦੀ ਹੈ ਤੇ ਫਿਰ ਚੋਰਸੀਗੜ ਵਿਖੇ ਇਕ ਡੂੰਘੀ ਤੰਗ ਖੱਡ ਵਿਚ ਜਾ ਦਾਖ਼ਲ ਹੁੰਦੀ ਹੈ ਤੇ ਕਰੀਬ ਕਰੀਬ 113 ਕਿਲੋਮੀਟਰ ਦਾ ਹੋਰ ਫ਼ਾਸਲਾ ਤੈਅ ਕਰਕੇ ਕੋਟਾ ਦੇ ਨੇੜੇ ਜਾਕੇ ਇਸ ਮਹਾ-ਖੱਡ 'ਚੋਂ ਬਾਹਰ ਨਿਕਲਦੀ ਹੈ। ਇਸ ਦੇ ਅੱਗੇ ਇਸ ਦਾ ਰਸਤਾ ਮੈਦਾਨੀ ਹੈ, ਜਿਸ ਵਿਚੋਂ ਵਗਦੀ ਹੋਈ ਇਹ ਇਟਾਵਾ ਦੇ ਨੇੜੇ ਜਮੁਨਾ ਵਿਚ ਮਿਲ ਜਾਂਦੀ ਹੈ। ਇਹ ਲੰਮੀ ਅਤੇ ਤੰਗ ਖੱਡ ਅਤੇ ਇਸ ਤੋਂ ਤੁਰੰਤ ਹੀ ਪਹਿਲਾਂ ਚੰਗਾ ਚੌੜਾ ਪਿਆਲੇ ਦੀ ਸ਼ਕਲ ਦਾ ਨਦੀ ਦਾ ਥਾਲਾ ਸਚਮੁੱਖ ਹੀ ਨਦੀ ਘਾਟੀ ਵਿਕਾਸ ਪ੍ਰਯੋਜਨਾ ਲਈ ਇਕ ਬਹੁਤ ਹੀ ਉਪਯੁਕਤ ਸਥਿਤੀ ਹੈ। ਇਥੇ ਜੇ ਕੇਵਲ ਬੰਨ੍ਹ ਮਾਰ ਕੇ ਖੱਡ ਦਾ ਮੂੰਹ ਬੰਦ ਕਰ ਦਿਤਾ ਜਾਏ ਤਾਂ ਪਿਛਲੇ ਥਾਲੇ 'ਚ ਪਾਣੀ ਇਕੱਠਾ ਹੋ ਕੇ ਇਕ ਬਹੁਤ ਹੀ ਵੱਡਾ ਤੇ ਸਸਤਾ ਮਨੁੱਖ ਨਿਰਮਤ ਜਲ ਭੰਡਾਰ ਪ੍ਰਾਪਤ ਹੋ ਸਕਦਾ ਹੈ, ਜੋ ਇਸ ਪ੍ਰਯੋਜਨਾ ਦੇ ਆਧਾਰ ਦਾ ਕੰਮ ਦੇ ਸਕਦਾ ਹੈ।

ਇਸ ਯੋਜਨਾ ਨੂੰ ਤਿੰਨ ਪੜਾਵਾਂ ਵਿਚ ਪੂਰਾ ਕੀਤਾ ਜਾ ਸਕਦਾ ਹੈ। ਪਹਿਲੇ ਪੜਾਅ ਵਿਚ ਗਾਂਧੀ ਸਾਗਰ ਬੰਨ੍ਹ ਤੇ ਇਸ ਦੇ ਬਿਜਲੀ ਘਰ, ਕੋਟਾ ਦੇ ਬੈਰਾਸ, ਸਭ ਦੀਆਂ ਸਭ ਨਹਿਰਾਂ ਅਤੇ ਬਿਜਲੀ ਸਪਲਾਈ ਕਰਨ ਦੀਆਂ ਤਾਰਾਂ ਵਿਛਾਉਣ ਦੇ ਕੁਝ ਕੰਮ ਨੂੰ ਪੂਰਾ ਕਰਨਾ ਸੀ। ਇਸ ਯੋਜਨਾ ਦਾ ਇਹ ਪੜਾਅ ਪੂਰਾ ਹੋ ਚੁਕਾ ਹੈ। ਪ੍ਰਤਾਪ ਸਾਗਰ ਬੰਨ੍ਹ ਤੇ ਇਸ ਦੇ ਬਿਜਲੀ ਘਰ ਅਤੇ ਬਿਜਲੀ ਸਪਲਾਈ ਕਰਨ ਦੀਆਂ ਤਾਰਾਂ ਦੇ ਵਛਾਉਣ ਦੇ ਕੁਝ ਹੋਰ ਕੰਮ ਨੂੰ ਦੂਜੇ ਪੜਾਅ ਵਿਚ ਪੂਰਾ ਕਰਨਾ ਸੀ। ਇਹ ਬੰਨ੍ਹ ਗੰਗਾ ਸਾਗਰ ਤੋਂ 52 ਕਿਲੋਮੀਟਰ ਹੇਠਵਾਰ ਮਾਰਿਆ ਜਾਣਾ ਸੀ ਤੇ ਇਸ ਵੇਲੇ ਤਕ ਬਣ ਚੁਕਾ ਹੈ। ਕੋਟੇ ਦਾ ਬੰਨ੍ਹ ਤੇ ਇਸ ਦੇ ਬਿਜਲੀ ਘਰ ਦੇ ਬਨਾਣ ਦਾ ਕੰਮ ਤੀਜੇ ਪੜਾਅ ਵਿਚ ਹਨ। ਇਹ ਬੰਨ੍ਹ ਕੋਟਾ ਬੈਰਾਜ ਤੋਂ ਕੋਈ 16 ਕਿਲੋਮੀਟਰ ਉਪਰ ਵਾਰ ਹੈ।

ਰਾਜਸਥਾਨ ਅਤੇ ਮੱਧਪ੍ਰਦੇਸ਼ ਦੇ ਇਤਿਹਾਸ ਵਿਚ 19 ਨਵੰਬਰ, 1960 ਦਾ ਦਿਨ

ਬਹੁਤ ਹੀ ਮਹੱਤਵਪੂਰਣ ਰਹੇਗਾ, ਕਿਉਂਕਿ ਸ੍ਰੀ ਜਵਾਹਰ ਲਾਲ ਨਹਿਰੂ ਨੇ ਇਸੇ ਦਿਨ ਅਤੇ ਇਸ ਤੋਂ ਅਗਲੇ ਦਿਨ ਹੀ ਗਾਂਧੀ ਸਾਗਰ ਬੰਨ ਤੇ ਇਸ ਦੇ ਬਿਜਲੀ ਘਰ, ਕੋਟਾ ਬ੍ਰੈਰਾਜ ਅਤੇ ਨਹਿਰਾਂ ਦਾ ਉਦਘਾਟਨ ਕੀਤਾ ਸੀ। ਇਸ ਬੰਨ੍ਹ ਦੀ ਨੀਂਹ ਇਸ ਤੋਂ ਪਹਿਲਾਂ ਪੰਡਿਤ ਨਹਿਰੂ ਨੇ ਸੰਨ 1954 ਵਿਚ ਰਖੀ ਸੀ। ਇਹ ਬੰਨ੍ਹ ਕੋਟਾ ਤੋਂ ਕੋਈ 209 ਕਿਲੋਮੀਟਰ ਦੇ ਫਾਸਲੇ ਉਤੇ ਅਤੇ ਭਾਨਪੁਰਾ ਦੇ ਛੋਟੇ ਜਿਸੇ ਰੇਲਵੇ ਸਟੇਸ਼ਨ ਤੋਂ ਕੋਈ ਤੀਹ ਕਿਲੋਮੀਟਰ ਦੇ ਫਾਸਲੇ 'ਤੇ ਹੈ। ਇਹ ਸਿਧੀ ਚਿਨਾਈ ਨਾਲ ਤਿਆਰ ਕੀਤਾ ਬੰਨ੍ਹ ਹੈ (ਗ੍ਰੈਵਿਤੀ ਪ੍ਰਕਾਰ ਦਾ ਬੰਨ੍ਹ) ਜੋ ਲਗਪਗ 510 ਮੀਟਰ ਲੰਮਾ ਅਤੇ 62 ਮੀਟਰ ਉੱਚਾ ਹੈ। ਇਸ ਬੰਨ੍ਹ ਨਾਲ ਬਣੀ ਗਾਂਧੀ ਸਾਗਰ ਨਾਂ ਦੀ ਝੀਲ ਬਹੁਤ ਸਾਰੇ ਇਲਾਕੇ ਵਿਚ ਫੈਲੀ ਹੋਈ ਹੈ। ਪਾਣੀ ਦਾ ਇਹ ਭੰਡਾਰ ਸੰਸਾਰ ਵਿਚ ਮਨੁੱਖ ਦੁਆਰਾ ਬਣਾਇਆ ਸਭ ਤੋਂ ਸਸਤਾ ਪਾਣੀ ਭੰਡਾਰ ਹੈ। ਇਸ ਵਿਚੋਂ ਪਾਣੀ ਇਕ ਬਹੁਤ ਚੌੜੇ ਨਲ ਵਿਚੋਂ ਦੀ ਹੋ ਕੇ 36 ਮੀਟਰ ਦੀ ਉਚਾਈ ਤੋਂ ਡਿਗਦਾ ਹੈ, ਜਿਸ ਨਾਲ ਤਿੰਨ ਟਰਬਾਈਨ ਚਲਾ ਕੇ ਹਰੇਕ ਦੀ ਸਹਾਇਤਾ ਨਾਲ 23000 ਕਿਲੋਵਾਟ ਬਿਜਲੀ ਪੈਦਾ ਕੀਤੀ ਜਾਂਦੀ ਹੈ।

ਕੋਟਾ ਸ਼ਹਿਰ ਤੋਂ ਕੋਈ ਅੱਧਾ ਕੁ ਮੀਲ ਉੱਪਰ ਵਲ ਮਾਰਿਆ ਕੋਟਾ ਬੰਨ੍ਹ ਲਗਪਗ 547 ਮੀਟਰ ਲੰਮਾ ਤੇ 37 ਮੀਟਰ ਉੱਚਾ ਹੈ। ਇਸ ਬੈਰਾਜ ਦੇ ਦੋ ਹਿੱਸੇ ਹਨ ਸਪਿਲ ਵੇ (Spill way) ਅਤੇ ਕੱਚਾ ਬੰਨ੍ਹ। ਬੰਨ੍ਹ ਵਾਲਾ ਹਿੱਸਾ ਤਾਂ ਨਦੀ ਦੇ ਪਾਣੀ ਨੂੰ ਰੋਕਦਾ ਹੈ ਤੇ ਸਪਿਲ ਵੇ ਵਿਚ ਗੋਲਾਕਾਰ ਫਾਟਕ ਲਗੇ ਹੋਏ ਹਨ। ਕੋਟਾ ਬੈਰਾਜ ਤੋਂ ਦੋ ਨਹਿਰਾਂ ਨਿਕਲਦੀਆਂ ਹਨ। ਖੱਬੇ ਪਾਸੋ ਦੀ ਨਹਿਰ ਪੂਰੀ ਦੀ ਪੂਰੀ ਰਾਜਸਥਾਨੀ ਇਲਾਕੇ ਵਿਚ ਹੀ ਵਗਦੀ ਹੈ ਅਤੇ ਇਸ ਨਾਲ ਰਾਜਸਥਾਨ ਦੇ ਕੋਟਾ ਅਤੇ ਬੂੰਦੀ ਜ਼ਿਲ੍ਹਿਆਂ ਦੇ ਕੋਈ 104000 ਹੈਕਟੇਅਰ ਦੀ ਸਿੰਜਾਈ ਕੀਤੀ ਜਾਣੀ ਹੈ। ਸੱਜੇ ਪਾਸੇ ਦੀ ਨਹਿਰ ਸ਼ੁਰੂ ਵਿਚ ਕੋਈ 140 ਕਿਲੋਮੀਟਰ ਤਕ ਰਾਜਸਥਾਨ ਦੇ ਇਲਾਕੇ ਵਿਚ ਵਗਦੀ ਹੈ ਤੇ ਇਸ ਦੇ ਬਾਅਦ ਕੋਈ 233 ਕਿਲੋਮੀਟਰ ਮੱਧਪ੍ਰਦੇਸ਼ ਦੇ ਇਲਾਕੇ ਵਿਚ। ਇਸ ਨਾਲ ਰਾਜਸਥਾਨ ਵਿਚ 176000 ਹੈਕਪਰ ਅਤੇ ਮਧ-ਪ੍ਰਦੇਸ਼ ਵਿਚ 180000 ਹੈਕਟੇਅਰ ਦੀ ਸਿੰਜਾਂਈ ਕੀਤੀ ਜਾਏਗੀ। ਕੁਲ ਮਿਲਾ ਕੇ ਇਹ ਨਹਿਰਾਂ ਰਾਜਮਥਾਨ ਦੀਆਂ 12 ਤਹਿਸੀਲਾਂ ਅਤੇ ਮੱਧ ਪ੍ਰਦੇਸ਼ ਦੀਆਂ 9 ਤਹਿਸੀਲਾਂ ਵਿਚ ਕੋਈ 560000 ਹੈਕਟੇਅਰ ਭੋਂ ਦੀ ਸਿੰਜਾਈ ਕਰਨਗੀਆਂ। ਆਸ ਕੀਤੀ ਜਾਂਦੀ ਹੈ ਕਿ ਇਸ ਸਿੰਜਾਈ ਦੀ ਸਹਾਇਤਾ ਨਾਲ ਕੋਈ 475000 ਮੀਟ੍ਰਿਕ ਟਨ ਵਾਧੂ ਅਨਾਜ ਪੈਦਾ ਕੀਤਾ ਜਾ ਸਕੇਗਾ।

## ਖੂਹ ਅਤੇ ਤਾਲਾਬ

ਉਪਰੋਕਤ ਪ੍ਰਯੋਜਨਾਵਾਂ ਦੇ ਇਲਾਵਾ, ਸਿੰਜਾਈ ਦੀਆਂ ਹੋਰ ਵੀ ਕਈ ਪ੍ਰਯੋਜਨਾਵਾਂ ਹਨ, ਜੋ ਖੇਤੀ ਉਤਪਾਦਨ ਵਿਚ ਵਾਧਾ ਕਰਨ ਵਿਚ ਬਹੁਤ ਸਹਾਇਤਾ ਕਰ ਰਹੀਆਂ ਹਨ। ਰਾਜਸਥਾਨ ਵਿਚ ਖੂਹ ਅਤੇ ਤਾਲਾਬ ਵੀ ਸਿੰਜਾਈ ਦੇ ਬਹੁਤ ਮਹੱਤਵਪੂਰਣ ਸਾਧਨ ਹਨ, ਇਸ ਲਈ ਇਨ੍ਹਾਂ ਦੀ ਉਸਾਰੀ ਅਤੇ ਮੁਰੰਮਤ ਵਲ ਵੀ ਉਚੇਚਾ ਧਿਆਨ ਦਿੱਤਾ ਜਾ ਰਿਹਾ ਹੈ। ਛੋਟੀ ਸਿੰਜਾਈ ਤੇ ਖ਼ਰਚ ਕੀਤੀ ਜਾਣ ਵਾਲੀ ਰਕਮ ਖੇਤੀ ਵਿਭਾਗ ਦੇ ਕੰਟ੍ਰੋਲ ਵਿਚ ਹੁੰਦੀ ਹੈ. ਜੋ ਇਸ ਨੂੰ ਪੰਚਾਇਤ ਸਮਿਤੀਆਂ ਰਾਹੀਂ ਖੂਹਾਂ ਦੀ ਉਸਾਰੀ, ਖੂਹਾਂ ਦੀ ਮੁਰੰਮਤ, ਡੀਜ਼ਲ ਇੰਜਨਾ ਅਤੇ ਬਿਜਲੀ ਪੈਦਾ ਕਰਨ ਵ ਲੇ ਸੈੱਟਾਂ ਦੀ ਸਪਲਾਈ, ਬਿਜਲੀ ਦੀਆਂ ਮੋਟਰਾਂ ਦੀ ਸਪਲਾਈ, ਪੁਰਾਣੇ ਤਾਲਾਬਾ ਦੀ ਮੁਰੰਮਤ, ਪਿੰਡਾਂ ਦੇ ਤਾਲਾਬਾਂ ਦੇ ਵਿਕਾਸ ਅਤੇ 'ਐਨੀਕਟ' ਬੰਨਾ ਦੀ ਉਸਾਰੀ ਵਾਸਤੇ ਕਰਜ਼ਿਆਂ ਦੇ ਰੂਪ ਵਿਚ ਵੰਡਦਾ ਹੈ।

## ਬਿਜਲੀ

ਰਾਜ ਸਰਕਾਰ ਕੇਵਲ ਸਿੰਜਾਈ ਦੀਆਂ ਸਹੂਲਤਾਂ ਪੈਦਾ ਕਰਨ ਲਈ ਹੀ ਕਦਮ ਨਹੀਂ ਚੁੱਕ ਰਹੀ, ਸਗੋਂ ਬਿਜਲੀ ਦੀ ਕਮੀ ਦੀ ਸਮਸਿਆ ਨੂੰ ਹਲ ਕਰਨ ਦੇ ਜਤਨ ਵੀ ਕਰ ਰਹੀ ਹੈ। ਰਾਜ ਵਿਚ ਉਦਯੋਗੀਕਰਨ ਦੀ ਬਹੁਤ ਧੀਮੀ ਚਾਲ ਦਾ ਇਕ ਮੁੱਖ ਕਾਰਨ ਬਿਜਲੀ ਦੀ ਕਮੀ ਹੀ ਹੈ। ਭਾਖੜਾ ਨੰਗਲ ਪ੍ਰਯੋਜਨਾ ਅਤੇ ਚੰਬਲ ਘਾਟੀ ਪ੍ਰਯੋਜਨਾ ਰਾਜਸਥਾਨ ਦੀ ਬਿਜਲੀ ਦੀ ਕਮੀ ਨੂੰ ਬਹੁਤ ਹਦ ਤਕ ਪੂਰਾ ਕਰ ਦੇਣਗੀਆਂ।

ਕੋਟੇ ਦੇ ਨੇੜੇ ਭਾਰਤ ਦਾ ਦੂਜਾ ਪ੍ਰਮਾਣੂ ਬਿਜਲੀ ਘਰ 1970 ਵਿਚ ਪੂਰਾ ਹੋਣਾ ਸੀ। ਇਸ ਬਿਜਲੀ ਘਰ ਦੀ ਆਰੰਭਿਕ ਖਮਤਾ 200 ਮੇਗਾਵਾਟ ਦੀ ਹੈ ਤੇ ਇਸ ਨਾਲ ਉਦਯੋਗਾਂ ਲਈ ਬਿਜਲੀ ਦੀ ਮੰਗ ਬਹੁਤ ਹੱਦ ਤਕ ਪੂਰੀ ਹੋ ਜਾਏਗੀ ਤੇ ਉਦਯੋਗਾਂ ਦੇ ਵਿਕਾਸ ਦੀਆਂ ਜੋ ਯੋਜਨਾਵਾਂ ਕਈ ਸਾਲਾਂ ਤੋਂ ਰੁਕੀਆਂ ਪਈਆਂ ਹਨ, ਉਨ੍ਹਾਂ ਨੂੰ ਪੂਰਾ ਕੀਤਾ ਜਾ ਸਕੇਗਾ। ਇਸ ਬਿਜਲੀਘਰ ਦੀ 200 ਮੈਗਾਵਾਟ ਦੀ ਦੂਜੀ ਇਕਾਈ ਇਸ ਤੋਂ ਦੋ ਸ ਲ ਬਾਅਦ ਪੂਰੀ ਹੋਣੀ ਹੈ। ਇਸ ਪ੍ਰਯੋਜਨਾ ਨੂੰ ਕੈਨੇਡਾ ਦੀ ਸਹਾਇਤਾ ਨਾਲ ਪੂਰੀ ਕੀਤਾਂ ਜਾ ਰਿਹਾ ਹੈ। ਇਨ੍ਹਾਂ ਪ੍ਰਮਾਣੂ ਘਰਾਂ 'ਚ ਪੈਦਾ ਕੀਤੀ ਬਿਜਲੀ ਗਾਂਧੀ ਸਾਗਰ ਜਾਂ ਰਾਣਾ ਪ੍ਰਤਾਪ ਸਾਗਰ ਦੇ ਪਾਣੀ ਤੋਂ ਤਿਆਰ ਕੀਤੀ ਬਿਜਲੀ ਨਾਲੋਂ ਬਹੁਤ ਸਸਤੀ ਹੋਵੇਗੀ। ਇਸ ਨਾਲ ਰਾਜਸਥਾਨ ਦੇ ਉਦਯੋਗੀਕਰਨ ਵਿਚ ਬਹੁਤ ਸਹਾਇਤਾ ਮਿਲੇਗੀ।

# ਉਦਯੋਗ

ਰਾਜਸਥਾਨ ਆਪਣੇ ਖਨਿਜੀ ਭੰਡਾਰਾਂ ਦੀ ਬਹੁਲਤਾ ਦੇ ਪੱਖੋਂ ਬਹੁਤ ਖ਼ੁਸ਼ਕਿਸਮਤ ਹੈ। ਰਾਜ ਵਿਚ ਹਰ ਸਾਲ ਕੋਈ 12 ਕਰੋੜ ਰੁਪਏ ਦੇ ਮੁੱਲ ਦੇ ਖਨਿਜ ਪਦਾਰਥ ਕੱਢੇ ਜਾਂਦੇ ਹਨ। ਇਸ ਤਰ੍ਹਾਂ ਖਨਿੱਜੀ ਪਦਾਰਥਾਂ ਦੇ ਉਤਪਾਦਨ ਵਿਚ ਰਾਜਸਥਾਨ ਦਾ ਭਾਰਤ ਦੇ ਕੁਲ ਰਾਜਾਂ ਵਿਚ ਛੇਵਾਂ ਨੰਬਰ ਹੈ। ਰਾਜਸਥਾਨ ਵਿਚ ਕੋਲੇ, ਕੱਚੇ ਲੋਹੇ ਅਤੇ ਤੇਲ ਦੇ ਭੰਡਾਰ ਬੇਸ਼ਕ ਬਹੁਤ ਘੱਟ ਹਨ, ਪਰ ਫਿਰ ਵੀ ਰਾਜ ਵਿਚ ਕੋਈ 40 ਪ੍ਰਕਾਰ ਦੇ ਖਣਿਜ ਪਦਾਰਥ ਕੱਢੇ ਜਾਂਦੇ ਭਨ। ਇਨ੍ਹਾਂ ਖਣਿਜਾਂ ਦਾ ਉਤਪਾਦਨ, ਸਰਬ ਭਾਰਤੀ ਉਤਪਾਦਨ ਦੇ 30 ਤੋਂ 100 ਪ੍ਰਤਿਸ਼ਤ ਤਕ ਬੈਠਦਾ ਹੈ। ਰਾਜਸਥਾਨ ਦੇਸ਼ ਵਿਚਲੇ ਚਾਂਦੀ ਦੇ ਕੁਲ ਉਤਪਾਦਨ ਦਾ 76 ਪ੍ਰਤਿਸ਼ਤ ਪੈਦਾ ਕਰਦਾ ਹੈ। ਇਸੇ ਤਰ੍ਹਾਂ ਭਾਰਤ ਦੇ ਐਸਬੈਸਟੋ ਦੇ ਕੁੱਲ ਉਤਪਾਦਨ ਦਾ 67 ਪ੍ਰਤਿਸ਼ਤ, ਜਿਪਸਮ ਦੇ ਉਤਪਾਦਨ ਦਾ 85 ਪ੍ਰਤਿਸ਼ਤ ਸੇਲਖੜੀ ਦਾ 82 ਪ੍ਰਤਿਸ਼ਤ, ਫੈਲਸਪਰ ਦਾ 61 ਪ੍ਰਤਿਸ਼ਤ, ਅਤੇ ਅਬਰਕ ਦਾ 28 ਪ੍ਰਤਿਸ਼ਤ ਰਾਜਸਥਾਨ ਵਿਚ ਪੈਦਾ ਹੁੰਦਾ ਹੈ।

## ਖਣਿਜ ਪਦਾਰਥ

ਰਾਜਸਥਾਨ ਦੀ ਸਰਕਾਰ ਖਣਿਜੀ ਸਾਧਨਾਂ ਦੇ ਵਿਕਾਸ ਲਈ ਬੜੇ ਜ਼ੋਰ ਨਾਲ ਕੰਮ ਕਰ ਰਹੀ ਹੈ। ਖੇਤੜੀ ਦੇ ਸੁੰਦਰ ਨਗਰ (ਜ਼ਿਲਾ ਝੁਨਝੁਨੂ) ਦੇ ਨੇੜੇ ਅਰਾਵਲੀ ਪ੍ਰਬਤਮਾਲਾ ਦੇ ਇਕ 26 ਕਿਲੋਮੀਟਰ ਲੰਮੇ ਇਲਾਕੇ ਵਿਚ ਤਾਬੇ ਦੇ ਇੰਨੇ ਵੱਡੇ ਭੰਡਾਰ ਹਨ, ਕਿ ਉਸ ਨਾਲ ਸਾਰੀ ਦੁਨੀਆਂ ਦੀ ਮੰਡੀ ਵਿਚ ਹਿਲਜੁਲ ਮਚ ਸਕਦੀ ਹੈ। ਕੇਂਦਰੀ ਸਰਕਾਰ ਦੇ ਭੂ-ਵਿਗਿਆਨੀਆਂ ਅਤੇ ਖਾਨੀ-ਮਾਹਿਰਾਂ ਦੇ ਤਿੰਨ ਸਾਲ ਤਕ ਨੀਵੀਆਂ ਪਹਾੜੀਆਂ ਦੇ ਸਿਲਸਿਲੇ ਵਿਚ ਕਈ ਥਾਵਾਂ ਤੇ ਖੋਜ ਕਰਨ ਦੇ ਬਾਅਦ ਤਾਂਬੇ ਦੇ ਇਨ੍ਹਾਂ ਭੰਡਾਰਾਂ ਦਾ ਪਤਾ ਲਗਾ ਸੀ। ਇਨ੍ਹਾਂ ਵਿਗਿਆਨੀਆਂ ਨੇ ਆਪਣੀ ਛਾਣਬੀਨ ਨੂੰ ਇਕ 2425 ਮੀਟਰ ਲੰਮੀ ਪੱਟੀ ਵਿਚ ਹੀ ਸੀਮਿਤ ਰਖਣ ਦੇ ਬਾਅਦ ਪਤਾ ਲਾਇਆ ਹੈ ਕਿ ਇਸ 600 ਮੀਟਰ ਚੌੜੇ ਅਤੇ 120 ਮੀਟਰ ਡੂੰਘੇ ਟੁਕੜੇ ਵਿਚ 2.9 ਕਰੋੜ ਮੀਟ੍ਰਿਕ ਟਨ ਕੱਚੇ ਤਾਂਬੇ ਦੇ ਭੰਡਾਰ ਹਨ। ਇਕ ਮਾਹਰ ਤੋਂ ਜਦ ਇਹ ਪੁਛਿਆ ਗਿਆ ਕਿ ਤਾਂਬੇ ਦੇ ਇਨ੍ਹਾਂ ਭੰਡਾਰਾਂ ਦੀ ਕੁਲ ਡੂੰਘਾਈ ਕਿੰਨੀ ਕੁ ਹੋ ਸਕਦੀ ਹੈ, ਤਾਂ ਉਸ ਦਾ ਉੱਤਰ ਸੀ "ਜਿਥੋਂ ਤਕ ਅਸੀਂ ਜਾਣਦੇ ਹਾਂ, ਤਾਂਬੇ ਦੇ ਇਹ ਭੰਡਾਰ ਧਰਤੀ ਦੇ ਧੁਰੇ ਤਕ ਵੀ ਡੂੰਘੇ ਹੋ ਸਕਦੇ ਹਨ"।[2] ਇਕ ਸਾਧਾਰਣ ਅਨੁਮਾਨ ਦੇ ਅਨੁਸਾਰ ਤਾਂਬੇ ਦਾ ਉਤਪਾਦਨ ਜਲਦੀ ਹੀ 21000 ਮੀਟ੍ਰਿਕ ਟਨ ਵਾਰਸ਼ਿਕ ਤਕ ਪੁੱਜ ਜਾਏਗਾ ਤੇ ਇਸ

ਨਾਲ ਭਾਰਤ ਦੀਆਂ ਲੋੜਾਂ ਦਾ ਬਹੁਤ ਵੱਡਾ ਭਾਗ ਪੂਰਾ ਕੀਤਾ ਜਾ ਸਕੇਗਾ । ਇਸ ਵੇਲੇ ਭਾਰਤ ਹਰ ਸਾਲ 80000 ਮੀਟ੍ਰਿਕ ਟਨ ਤਾਬੇ ਦਾਂ ਅ ਯਾਤ ਕਰਦਾ ਹੈ ।

ਬੀਕਾਨੇਰ ਦੇ ਜ਼ਿਲ੍ਹੇ ਵਿਚ ਪਲਾਨਾ ਲਿਗਨਾਈਟ, ਭਾਵ 30 ਪ੍ਰਤਿਸ਼ਤ ਤੋਂ ਵਧ ਨਮੀ ਵਾਲੇ ਭੂਰੇ ਕੋਲੇ ਦਾ ਇਕ ਮਹੱਤਵਪੂਰਣ ਸਰੋਤ ਹੈ । ਈਂਧਨ ਦੇ ਕੰਮ ਵਾਸਤੇ ਲਿਗਨਾਈਟ ਦੇ ਮਹੱਤਵ ਤੇ ਜਿੰਨਾ ਵੀ ਜ਼ੋਰ ਦਿੱਤਾ ਜਾਏ, ਥੋੜਾ ਹੈ, ਕਿਉਂਜੋ ਰਾਜਸਥਾਨ ਵਿਚ ਹੋਤ ਕਿਸੇ ਤਰ੍ਹਾਂ ਦਾ ਵੀ ਈਂਧਨ ਨਹੀਂ ਮਿਲਦਾ । ਰਾਜਸਥਾਨ ਵਿਚ ਕੋਲਾ ਬਿਹਾਰ ਅਤੇ ਮੱਧ-ਪ੍ਰਦੇਸ਼ ਵਿਚੋਂ ਬਹੁਤ ਦੂਰੋਂ ਲਿਆਂਦਾ ਜਾਂਦਾ ਹੈ ।

ਇੰਨੀ ਦੂਰੋਂ ਕੋਲਾ ਲਿਆਉਣਾ ਨਿਸਚੇ ਹੀ ਉਦਯੋਗਾਂ ਲਈ ਬਹੁਤ ਮਹਿੰਗਾ ਰਹਿੰਦਾ ਹੈ । ਬਿਜਲੀ ਬਣਾਉਣ ਵਾਸਤੇ ਭਾਫ ਤਿਆਰ ਕਰਨ ਵਿਚ ਬੀਕਾਨੇਤ ਅਤੇ ਗੰਗਾਨਗਰ ਦੇ ਬਿਜਲੀਘਰਾਂ ਨੇ ਪਲਾਨਾਂ ਦੇ ਲਿਗਨਾਈਟ ਦੀ ਵਰਤੋਂ ਕੀਤੀ ਹੈ । ਹਨੂਮਾਨਗੜ ਦੇ ਨੇੜੇ ਰਸਾਇਣੀ ਖਾਦਾਂ ਦਾ ਜੋ ਕਾਰਖਾਨਾ ਲਗਣਾ ਹੈ, ਉਸ ਵਿਚ ਵੀ ਪਲਾਨਾ ਦੇ ਲਿਗਨਾਈਟ ਦੀ ਹੀ ਵਰਤੋਂ ਹੋਣੀ ਹੈ, ਇਸ ਲਈ ਇਸ ਲਿਗਨਾਈਟ ਦੀ ਮਹੱਤਤਾ ਹੋਰ ਵੀ ਵਧ ਗਈ ਹੈ । ਹੁਣ ਲਿਗਨਾਈਟ ਦੇ ਉਤਪਾਦਨ ਦਾ ਵਿਸਤਾਰ ਖੁਲ੍ਹੀ ਢਲਾਈ ਵਾਲੇ ਢੰਗ ਨਾਲ ਕਰਨ ਦੀ ਤਜਵੀਜ਼ ਹੈ । ਇਸ ਤਰਾਂ ਆਉਣ ਵਾਲੇ ਸਾਲਾਂ ਵਿਚ ਉਦਯੋਗਿਕ ਮਨੋਰਥਾਂ ਲਈ ਲਿਗਨਾਈਟ ਈਂਧਨ ਦਾ ਇਕ ਮਹੱਤਵਪੂਰਣ ਵਸੀਲਾ ਸਾਬਤ ਹੋਵੇਗਾ । ਇਥੇ ਇਹ ਦਸ ਦੇਣਾ ਠੀਕ ਹੀ ਰਹੇਗਾ ਕਿ ਇਸ ਵੇਲੇ ਪੱਛਮੀ ਜਰਮਨੀ ਵਿਚ ਨਵੀਂ ਖੋਜ ਤੋਂ ਪ੍ਰਾਪਤ ਸਿੱਟਿਆਂ ਸਬੰਬ, ਲਿਗਨਾਈਟ ਨਾਲ ਦੇਗੀ ਲੋਹੇ ਦੀ ਢਲਾਈ ਦਾਂ ਕੰਮ ਕੀਤਾ ਜਾ ਵੀ ਰਿਹਾ ਹੈ । ਨਿਕਟ ਭਵਿੱਖ ਵਿਚ; ਪਲਾਨਾਂ ਦੀਆਂ ਖਾਨਾਂ 'ਚ ਦੱਬੇ ਪਏ ਲਿਗਨਾਈਟ ਨੂੰ ਖੋਦ ਕੇ ਕੱਢਣ ਦਾ ਜੋ ਕੰਮ ਸ਼ੁਰੂ ਹੋਣਾ ਹੈ, ਉਹ ਸਾਇਦ ਭਾਰਤ ਦਾ ਇਸ ਵੇਲੇ ਤਕ ਦਾ ਸਭ ਤੋਂ ਵੱਡਾ ਖੁਦਾਈ ਦਾ ਕੰਮ ਹੋਵੇਗਾ । ਇਸ ਵੇਲੇ ਜੋ ਵਿਸਤ੍ਰਿਤ ਪ੍ਰਯੋਜਨਾਂ ਬਣਾਈ ਗਈ ਹੈ, ਉਸ ਅਨੁਸਾਰ ਲੋੜੀਂਦੇ ਪ੍ਰਬੰਧ ਕਰ ਲੈਣ ਦੇ ਬਾਅਦ ਹਰ ਮਹੀਨੇ ਕੋਈ 42000 ਮੀਟ੍ਰਿਕ ਟਨ ਲਿਗਨਾਈਟ ਖਾਨਾਂ 'ਚੋਂ ਕੱਢਿਆ ਜਾਇਆ ਕਰੇਗਾ । ਸ਼ੁਰੂ ਸ਼ੁਰੂ ਵਿਚ ਰਾਜ ਸਰਕਾਰ ਅਜਿਹਾ ਪ੍ਰਬੰਧ ਕਰ ਰਹੀ ਹੈ ਕਿ ਹਰ ਰੋਜ਼ 1600 ਮੀਟ੍ਰਿਕ ਟਨ ਕੋਲਾ ਕਢਿਆ ਜਾ ਸਕੇ ਤੇ ਇਸ ਮਨੋਰਥ ਲਈ ਸਾਰੇ ਦਾ ਸਾਰਾ ਕੰਮ ਮਸ਼ੀਨਾਂ ਤੋਂ ਹੀ ਲਿਆ ਜਾਏਗਾ, ਜਿਨ੍ਹਾਂ ਵਿਚ ਸਪ੍ਰੇਰ, ਬਕਟ ਵੀਲ ਐਕਸਕੇਵੇਟਰ, ਬੁੱਲਡੋਜ਼ਰ, ਕਨਵੇਅਰ ਬੈਲਟ ਅਤੇ ਕਈ ਹੋਰ ਤਰ੍ਹਾਂ ਦੀ ਮਸ਼ੀਨਰੀ ਸ਼ਾਮਿਲ ਹੋਵੇਗੀ ।

ਅਬਰਕ ਪੈਦਾ ਕਰਨ ਵਿਚ ਰਾਜਸਥਾਨ ਭਾਰਤ ਵਿਚ ਦੂਜੇ ਥਾਂ ਬਿਹਾਰ ਦੇ ਬਾਅਦ ਆਉਂਦਾ ਹੈ । ਰਾਜਸਥਾਨ ਵਿਚ ਸਭ ਤੋਂ ਵਧ ਅਬਰਕ ਭੀਲਵਾੜਾ ਪੈਦਾ ਕਰਦਾ ਹੈ । ਅਬਰਕ ਦੀ ਕਈ ਥਾਈਂ ਤੇ ਕਈ ਤਰ੍ਹਾਂ ਵਰਤੋਂ ਕੀਤੀ ਜਾਂਦੀ ਹੈ । ਇਸ ਦੀ ਬਿਜਲੀ

ਪ੍ਰਵਾਹ-ਰੋਧਕ ਪਦਾਰਥ ਦੇ ਰੂਪ ਵਿਚ ਵੀ ਵਰਤੋਂ ਹੁੰਦੀ ਹੈ ਤੇ ਕਈ ਥਾਈਂ ਖਿੜਕੀਆਂ ਆਦਿ ਅਗੇ ਸ਼ੀਸ਼ਾ ਲਾਣ ਦੀ ਥਾਂ ਵੀ ਅਬਰਕ ਹੀ ਲਾਇਆ ਜਾਂਦਾ ਹੈ ।

ਬੈਰੀਲ ਦੇ ਉਤਪਾਦਨ ਵਿਚ ਰਾਜਸਥਾਨ ਦਾ ਸਥਾਨ ਪਹਿਲਾ ਹੈ। ਬੈਰੀਲ ਇਕ ਬਹੁਤ ਮਹੱਤਵਪੂਰਣ ਖਣਿਜ ਹੈ ਕਿਉਂਕਿ ਇਸ ਤੋਂ ਬੈਰੀਲੀਅਮ ਲਵਨ ਪ੍ਰਾਪਤ ਹੁੰਦੇ ਹਨ, ਜੋ ਜੁੱਧ ਉਦਯੋਗਾਂ ਅਤੇ ਪ੍ਰਮਾਣੂ ਬਿਜਲੀ ਉਤਪਾਦਨ ਦੇ ਕੰਮ ਵਿਚ ਵਰਤੇ ਜਾਂਦੇ ਹਨ ।

ਭਾਰਤ ਵਿਚ ਜਿਪਸਮ ਦੇ ਕੁੱਲ ਉਤਪਾਦਨ ਦਾ ਕੋਈ 85 ਪ੍ਰਤਿਸ਼ਤ ਰਾਜਸਥਾਨ ਵਿਚ ਹੁੰਦਾ ਹੈ । ਜਿਪਸਮ ਦੀ ਨਾਈਟ੍ਰੋਜਨੀ ਰਸਾਇਣੀ ਖਾਦਾਂ ਬਣਾਉਣ ਵਿਚ ਵਰਤੋਂ ਕੀਤੀ ਜਾਂਦੀ ਹੈ, ਇਸ ਲਈ ਇਹ ਇਕ ਬਹੁਤ ਹੀ ਮਹੱਤਵਪੂਰਣ ਖਣਿਜ ਪਦਾਰਥ ਹੈ । ਸੀਂਦਰੀ ਦਾ ਕਾਰਖ਼ਾਨਾ ਆਪਣੀ ਲੋੜ ਲਈ ਤਕਰੀਬਨ ਸਾਰੇ ਦਾ ਸਾਰਾ ਜਿਪਸਮ ਰਾਜਸਥਾਨ ਤੋਂ ਹੀ ਪ੍ਰਾਪਤ ਕਰ ਰਿਹਾ ਹੈ ।

ਭਾਰਤ ਦੇ ਸੇਲਖੜੀ, ਜੋ ਕਿ ਇਹ ਮਹੱਤਵਪੂਰਣ ਉਦਯੋਗਿਕ ਖਣਿਜ ਪਦਾਰਥ ਹੈ, ਦੇ ਕੁਲ ਉਤਪਾਦਨ ਦਾ ਲਗਪਗ 82 ਪ੍ਰਤਿਸ਼ਤ ਰਾਜਸਥਾਨ 'ਚੋਂ ਆਉਂਦਾ ਹੈ । ਸਾਰੇ ਦੇ ਸਾਰੇ ਰਾਜਸਥਾਨ ਵਿਚ ਹੀ ਇਸ ਖਣਿਜ ਪਦਾਰਥ ਦੇ ਕਈ ਭੰਡਾਰ ਮਿਲਦੇ ਹਨ ।

ਕੈਲਸਾਈਟ ਦੇ ਕੁੱਲ ਉਤਪਾਦਨ ਦਾ ਕੋਈ 50 ਪ੍ਰਤਿਸ਼ਤ ਰਾਜਸਥਾਨ ਦਿੰਦਾ ਹੈ । ਕੈਲਸਾਈਟ ਦੀ ਮਾਰਟਰ, ਸੀਮਿੰਟ, ਸ਼ੀਸ਼ੇ ਅਤੇ ਮਿੱਟੀ ਆਦਿ ਦੇ ਭਾਂਡੇ ਬਣਾਉਣ ਵਿਚ ਵਰਤੋਂ ਹੁੰਦੀ ਹੈ । ਕੈਲਸ਼ੀਅਮ ਕਾਰਬਾਈਡ, ਕਾਰਬਨ ਡਾਇਆਕਸਾਈਡ, ਬਲੀਚਿੰਗ ਪਾਊਡਰ ਅਤੇ ਬਾਰੂਦ ਆਦਿ ਬਣਾਉਣ ਲਈ ਵੀ ਇਸ ਦੀ ਵਰਤੋਂ ਕੀਤੀ ਜਾਂਦੀ ਹੈ । ਇਸ ਦਾ ਬਾਰੀਕ ਪਾਊਡਰ ਰਬੜ ਦੇ ਉਦਯੋਗ ਵਿਚ ਫਿਲਟਰਾਂ ਦੇ ਰੂਪ ਵਿਚ ਅਤੇ ਰੰਗ ਰੋਗਣ ਆਦਿ ਬਣਾਉਣ ਵਿਚ ਵਰਤਿਆ ਜਾਂਦਾ ਹੈ । ਇਸ ਦੀਆਂ ਪਾਰਦਰਸ਼ੀ ਕਿਸਮਾਂ ਐਨਕਾਂ ਦੇ ਸ਼ੀਸ਼ੇ ਆਦਿ ਬਣਾਉਣ ਦੇ ਉਦਯੋਗਾਂ ਵਿਚ ਵੀ ਵਰਤੀਆਂ ਜਾਂਦੀਆਂ ਹਨ । ਨਿਸਚੇ ਹੀ ਕੈਲਸਾਈਟ ਇਕ ਮਹੱਤਵਪੂਰਣ ਖਣਿਜ ਪਦਾਰਥ ਹੈ ।

ਭਾਰਤ ਵਿਚ ਐਸਬਾਸਟਸ ਦਾ ਸਭ ਤੋਂ ਵਧ ਉਤਪਾਦਨ ਰਾਜਸਥਾਨ ਵਿਚ ਹੀ ਹੁੰਦਾ ਹੈ । ਇਹ ਇਕ ਬਹੁਤ ਹੀ ਮਹੱਤਵਪੂਰਣ ਉਦਯੋਗਿਕ ਖਣਿਜ ਪਦਾਰਥ ਹੈ । ਐਸਬਾਸਟਸ ਦੀ ਵਰਤੋਂ ਵਿਸ਼ੇਸ਼ ਪ੍ਰਕਾਰ ਦੇ ਤਾਪ-ਰੋਧਕ ਸੀਮਿੰਟਾਂ (ਐਸਬਾਸਟਸ ਸੀਮਿੰਟ ਚਾਦਰਾਂ ਦੇ ਸੀਮਿੰਟ) ਦੇ ਬਣਾਉਣ ਲਈ ਅਤੇ, ਮੋਟਰ ਗੱਡੀਆਂ ਦੇ ਅਸਤਰ ਵਾਸਤੇ ਤੇ ਲਕੜੀ ਦਾ ਕੋਲਾ ਤਿਆਰ ਕਰਨ ਵਾਲੇ ਉਦਯੋਗਾਂ ਵਿਚ ਕੀਤੀ ਜਾਂਦੀ ਹੈ ।

ਜ਼ਵਾਰ ਦੀਆਂ ਕੱਚੇ ਸਿੱਕੇ, ਜਿਸਤ ਅਤੇ ਚਾਂਦੀ ਦੀਆਂ ਖਾਨਾਂ ਅਤੇ ਜੈਪੁਰ ਦੇ ਇਲਾਕੇ ਵਿਚ ਮੋਨੀਜੋ ਦੇ ਲੋਹੇ ਦੇ ਭੰਡਾਰ ਵੀ ਮਸ਼ਹੂਰ ਹਨ । ਰਾਜਸਥਾਨ ਵਿਚ ਸ਼ੀਸ਼ੇ ਦੀ ਰੇਤ, ਫੈਲਸਪਾਰ (ਚੀਨੀ ਮਿੱਟੀ ਆਦਿ ਅਤੇ ਸ਼ੀਸ਼ੇ ਦੇ ਉਦਯੋਗਾਂ ਵਿਚ ਵਰਤਿਆ

ਜਾਣ ਵਾਲਾ), ਮੁਲਤਾਨੀ ਮਿਟੀ (ਤੇਲ ਸਾਫ਼ ਕਰਨ ਦੇ ਕੰਮ ਆਉਣ ਵਾਲੀ), ਕਾਇਨਾਈਟ ਬੇਰਾਈਟਿਸ (ਰੀਫਰੈਕਟਰੀਆਂ ਦੇ ਨਿਰਮਾਨ ਵਿਚ ਵਰਤੀ ਜਾਣ ਵਾਲੀ), ਮੈਂਗਾਨੀਜ ਬੇਰਾਈਟਿਸ (ਅਸਪਾਤ ਦੇ ਨਿਰਮਾਨ ਵਿਚ ਕੰਮ ਆਉਣ ਵਾਲੀ) ਅਤੇ ਬੈਨਟੋਨਾਈਟ ਵੀ ਮਿਲਦੇ ਹਨ ।

ਰਾਜਸਥਾਨ ਵਿਚ ਅਨੇਕਾਂ ਤਰ੍ਹਾਂ ਦੀਆਂ ਪ੍ਰਬਤ ਸ਼ਰੇਣੀਆਂ ਹਨ, ਇਸ ਲਈ ਉਸਾਰੀ ਅਤੇ ਫ਼ਰਸ਼ਾਂ ਦੇ ਕੰਮ ਆਉਣ ਵਾਲੇ ਅਨੇਕਾਂ ਤਰ੍ਹਾਂ ਦੇ ਪੱਥਰ ਇੱਥੇ ਮਿਲਦੇ ਹਨ । ਮਕਰਾਨਾ ਦੀਆਂ ਖਾਨਾਂ ਵਧੀਆ ਕਿਸਮ ਦੇ ਸਫੈਦ, ਭੂਸਲੇ ਅਤੇ ਗੁਲਾਬੀ ਸੰਗਮਰਮਰ ਲਈ ਪ੍ਰਸਿੱਧ ਹਨ । ਕਿਸਨਗੜ੍ਹ ਦੇ ਇਲਾਕੇ ਵਿਚ ਗੁਲਾਬੀ ਸੰਗਮਰਮਰ, ਜੈਸਲਮੇਰ ਵਿਚ ਪੀਲਾ ਸੰਗਮਰਮਰ, ਅਜਮੇਰ ਦੀਆਂ ਖਾਨਾ 'ਚ ਹਰਾ ਸੰਗਮਰਮਰ, ਅਤੇ ਜੈਪੁਰ ਦੇ ਇਲਾਕੇ 'ਚ ਕਾਲਾ ਸੰਗਮਰਮਰ ਮਿਲਦਾ ਹੈ । ਇਮਾਰਤੀ ਪੱਥਰਾਂ ਦੀਆਂ ਹੋਰ ਕਿਸਮਾਂ ਹਨ ਘੜੇ ਅਤੇ ਪਾਲਿਸ਼ ਕੀਤੇ ਹੋਏ ਲਾਲ ਅਤੇ ਫਰਸ਼ੀ ਪੱਥਰ । ਜੋਧਪੁਰ, ਡਲਮੇਰਾ (ਬੀਕਾਨੇਰ) ਅਤੇ ਭਾਂਕਰੀ ਦੀਆਂ ਪੱਥਰਾਂ ਦੀਆਂ ਸਿਲਾਂ ਦੀ ਛੱਤਾਂ ਬਣਾਉਣ ਲਈ ਬਹੁਤ ਮੰਗ ਹੈ ।

## ਖਣਿਜ ਆਧਾਰਿਤ ਉਦਯੋਗ

ਬਹੁਤ ਮਹੱਤਵਪੂਰਣ ਖਣਿਜੀ ਪਦਾਰਥਾਂ ਦੇ ਵੱਡੇ ਭੰਡਾਰਾਂ ਦੀ ਦ੍ਰਿਸ਼ਟੀ ਤੋਂ ਰਾਜਸਥਾਨ ਬਹੁਤ ਖ਼ੁਸ਼ਕਿਸਮਤ ਹੈ । ਇਨ੍ਹਾ ਪਦਾਰਥਾਂ ਦਾ ਆਮ ਤੌਰ 'ਤੇ ਨਿਰਯਾਤ ਹੀ ਕੀਤਾ ਜਾਂਦਾ ਹੈ । ਰਾਜਸਥਾਨ ਵਿਚ ਖਨਿਜ ਆਧਾਰਿਤ ਉਦਯੋਗ ਤਕਰੀਬਨ ਨਾ ਹੋਣ ਦੇ ਹੀ ਬਰਾਬਰ ਹਨ । ਰਾਜਸਥਾਨ ਵਿਚ ਉਦਯੋਗੀਕਰਣ ਦੀ ਚਾਲ ਦੇ ਤੇਜ਼ ਹੋਣ ਨਾਲ, ਖਣਿਜ ਆਧਾਰਿਤ ਉਦਯੋਗਾਂ ਵਿਚ ਵਾਧਾ ਹੋਣ ਦੀ ਵੀ ਬਹੁਤ ਗੁੰਜਾਇਸ਼ ਹੈ ।

ਰਾਜਸਥਾਨ ਦੇ ਖਣਿਜੀ ਵਸੀਲਿਆਂ ਦੀ ਪੂਰੀ ਪੂਰੀ ਵਰਤੋਂ ਕਰਨ ਹਿਤ ਭਾਰਤ ਸਰਕਾਰ ਰਾਜ ਵਿਚ ਖਣਿਜੀ ਆਧਾਰਿਤ ਉਦਯੋਗਾਂ ਨੂੰ ਸ਼ੁਰੂ ਕਰਨ ਲਈ 105 ਕਰੋੜ ਰੁਪਏ ਦੀ ਪੂੰਜੀ ਲਾਏਗੀ । ਇਸ ਰਕਮ ਵਿਚੋਂ 74 ਕਰੋੜ ਰੁਪਏ ਦੀ ਰਕਮ ਖੇਤੜੀ ਵਿਚ ਤਾਂਬਾ ਢਾਲਣ ਦੇ ਕਾਰਖਾਨੇ ਤੇ ਖਰਚ ਕੀਤੀ ਜਾਏਗੀ । 12 ਕਰੋੜ ਰੁਪਏ ਦੀ ਰਕਮ ਉਦੈਪੁਰ ਦੇ ਜਿਸਤ ਢਾਲਣ ਦੇ ਕਾਰਖਾਨੇ 'ਤੇ ਖਰਚ ਕੀਤੀ ਜਾਣੀ ਹੈ । ਇਨ੍ਹਾਂ ਦੇ ਇਲਾਵਾ ਜਵਾਰ ਦੀਆ ਖਾਨਾ ਦੇ ਵਿਸਤਾਰ ਉਤੇ ਤਿੰਨ ਕਰੋੜ ਰੁਪਏ, ਅਜਮੇਰ ਦੀ ਮਸ਼ੀਨੀ ਸੰਦਾਂ ਦੀ ਪ੍ਰਯੋਜਨਾ ਉੱਤੇ ਅਠ ਕਰੋੜ ਰੁਪੈ ਅਤੇ ਕੋਟਾ ਦੇ ਸੂਖਮ ਸੰਦਾਂ ਦੇ ਕਾਰਖਾਨੇ ਉੱਤੇ ਛੇ ਕਰੋੜ ਰੁਪਏ ਖਰਚ ਕੀਤੇ ਜਾਣਗੇ । ਰਾਜਸਥਾਨ ਵਿਚ ਉੱਚ ਕੋਟੀ ਦੇ ਲੋਹੇ ਦੇ ਭੰਡਾਰਾਂ ਕਾਰਣ ਢਾਲਵੇਂ ਲੋਹੇ ਦੇ ਨਿਰਮਾਨ ਵਾਸਤੇ ਕੁਝ ਕੁ ਵੱਡੇ ਪੈਮਾਨੇ ਦੇ ਉਦਯੋਗਾਂ ਦੀ ਸਥਾਪਨਾ ਦੀ ਚੰਗੀ ਗੁੰਜਾਇਸ਼ ਹੈ, ਜਿਨ੍ਹਾਂ ਸਬੱਬ ਵਧੀਆ ਕਿਸਮ

ਦੇ ਅਸਪਾਤ ਦਾ ਨਿਰਮਾਨ ਵੀ ਸੰਭਵ ਹੋ ਜਾਏਗਾ। ਇਸ ਤਰ੍ਹਾਂ ਰਾਜ ਵਿਚ ਲੋਹੇ ਅਤੇ ਅਸਪਾਤ ਦੇ ਉਤਪਾਦਨਾਂ ਦੇ ਕਾਰਖਾਨਿਆਂ ਦਾ ਲਾਇਆ ਜਾਣਾ ਵੀ ਮੁਮਕਿਨ ਹੋ ਜਾਏਗਾ। ਬਾਂਸਵਾੜਾ ਦੇ ਨੇੜੇ ਲੋਹ-ਮੈਂਗਾਨੀਜ ਦੇ ਨਿਰਮਾਨ ਦੀ ਵੀ ਚੰਗੀ ਗੁੰਜਾਇਸ਼ ਹੈ। ਇਥੇ ਕੱਚਾ ਲੋਹਾ ਅਤੇ ਮੈਂਗਾਨੀਜ਼ ਚੰਗੀ ਚੋਖੀ ਮਾਤ੍ਰਾ ਵਿਚ ਮਿਲਦੇ ਹਨ ਅਤੇ ਲੋਹ-ਮੈਂਗਾਨੀਜ਼ ਦੇ ਉਦਯੋਗਾਂ ਦਾ ਆਧਾਰ ਇਨ੍ਹਾਂ ਦੋਨਾਂ ਤੇ ਹੀ ਹੁੰਦਾ ਹੈ।

ਅਲਵਰ ਵਿਚ ਰੰਗ ਰੋਗਣ ਤਿਆਰ ਕਰਨ ਵਾਲਾ ਇਕ ਕਾਰਖਾਨਾ ਬੈਰਾਈਟਿਸ ਦੇ ਸਥਾਨਿਕ ਭੰਡਾਰਾਂ ਦੀ ਵਰਤੋਂ ਰੰਗ ਰੋਗਣ ਆਦਿ ਬਣਾਉਣ ਵਿਚ ਬੇਸ਼ਕ ਕਰ ਹੀ ਰਿਹਾ ਹੈ, ਪਰ ਰਾਜਸਥਾਨ ਵਿਚ ਰੰਗ-ਰੋਗਣ ਦੇ ਉਦਯੋਗਾਂ ਵਿਚ ਇਸ ਖਨਿਜ ਦੀ ਹੋਰ ਜ਼ਿਆਦਾ ਵਰਤੋਂ ਦੀ ਗੁੰਜਾਇਸ਼ ਹੈ।

ਰਾਜਸਥਾਨ ਸਭ ਤੋਂ ਜ਼ਿਆਦਾ ਮੁਲਤਾਨੀ ਮਿੱਟੀ ਪੈਦਾ ਕਰਨ ਵਾਲੇ ਇਲਾਕਿਆਂ ਵਿਚੋਂ ਹੈ। ਇਸ ਵਿਚ ਮਿਲਦੀ ਮੁਲਤਾਨੀ ਮਿੱਟੀ ਦੇ ਕੁਝ ਅਜਿਹੇ ਪ੍ਰਕਾਰ ਹਨ, ਜਿਨ੍ਹਾਂ ਨੂੰ ਉਤਪ੍ਰੇਰਣ ਦੇ ਬਾਅਦ ਬਨਸਪਤੀ ਤੇਲਾਂ ਦੇ ਰੰਗਾਂ ਨੂੰ ਮਿਟਾਉਣ ਲਈ ਵਰਤਿਆ ਜਾ ਸਕਦਾ ਹੈ। ਇਸ ਨੂੰ ਉਦਯੋਗਾਂ ਵਿਚ ਰੰਗ ਮਿਟਾਉਣ ਵਾਲੇ ਪਦਾਰਥ ਦੇ ਰੂਪ ਵਿਚ ਵਰਤਣ ਦੀ ਮਹੱਤਤਾ ਕਾਰਣ ਇਥੇ ਉਤਪ੍ਰੇਰਣ ਕਾਰਖਾਨੇ ਦੀ ਵੀ ਸੰਭਾਵਨਾ ਹੋ ਸਕਦੀ ਹੈ।

ਰਾਜਸਥਾਨ ਵਿਚ ਚੂਨੇ ਦੇ ਪੱਥਰ ਦੇ ਬਹੁਤ ਵਧੀਆ ਅਤੇ ਬਹੁਤ ਵਿਸ਼ਾਲ ਭੰਡਾਰ ਹਨ। ਇਹ ਸੀਮਿੰਟ ਅਤੇ ਚੂਨੇ ਦੇ ਨਿਰਮਾਣ ਵਿਚ ਇਕ ਮਹੱਤਵਪੂਰਣ ਕੱਚੇ ਮਾਲ ਦੇ ਰੂਪ ਵਿਚ ਵਰਤਿਆ ਜਾਂਦਾ ਹੈ। ਰਾਜਸਥਾਨ ਵਿਚ ਸੀਮਿੰਟ ਦੇ ਲਖੇਰੀ, ਚਿਤੌੜ ਅਤੇ ਸਵਾਈ ਮਾਧੋਪੁਰ ਵਿਚ ਤਿੰਨ ਕਾਰਖਾਨੇ ਹਨ। ਕੇਂਦਰੀ ਸਰਕਾਰ ਨੇ ਪੰਜ ਹੋਰ ਕਾਰਖਾਨੇ ਲਾਣ ਦੀ ਆਗਿਆ ਦੇ ਦਿੱਤੀ ਹੈ। ਚੂਨੇ ਦੇ ਪੱਥਰ ਦੀ ਰਾਜਸਥਾਨ ਵਿਚ ਵਰਤੋਂ ਆਮ ਤੌਰ ਤੇ ਚੂਨਾ ਬਣਾਉਣ ਵਾਸਤੇ ਕੀਤੀ ਜਾਂਦੀ ਹੈ, ਇਸ ਲਈ ਚੂਨਾ ਬਣਾਉਣ ਦੇ ਉਦਯੋਗ ਵਿਚ ਵਾਧਾ ਕਰਨ ਦੀ ਗੁੰਜਾਇਸ਼ ਹੈ।

ਭੀਲਵਾੜਾ ਵਿਚ ਅਬਰਕ ਦੀਆਂ ਇੱਟਾਂ ਬਣਾਉਣ ਵਾਲੇ ਇਕ ਕਾਰਖਨੇ ਦੀ ਪਿੱਛੇ ਜਹੇ ਹੀ ਸਥਾਪਨਾ ਕੀਤੀ ਗਈ ਹੈ। ਇਨ੍ਹਾਂ ਇਟਾਂ ਦੀ ਅਸਪਾਤ ਦੀਆਂ ਭਠੀਆਂ ਵਿਚ ਅਸਤਰ ਲਾਣ ਲਈ ਵਰਤੋਂ ਕੀਤੀ ਜਾਂਦੀ ਹੈ।

ਰਾਜਸਥਾਨ ਵਿਚ ਸ਼ੀਸ਼ਾ ਬਣਾਉਣ ਦੇ ਕੰਮ ਆਉਣ ਵਾਲੀ ਸਿਲਿਕਾ ਰੇਤ ਦੇ ਭੰਡਾਰ ਹਨ। ਧੌਲਪੁਰ ਦੇ ਸ਼ੀਸ਼ੇ ਦੇ ਕਾਰਖਾਨੇ ਨੇ ਕੱਚ ਦੇ ਵਿਗਿਆਨਿਕ ਉਪਕਰਨ ਅਤੇ ਪੈਨਸੀਲਿਨ ਦੀਆਂ ਸ਼ੀਸ਼ੀਆਂ ਬਣਾਉਣੀਆਂ ਸ਼ੁਰੂ ਕਰ ਦਿੱਤੀਆਂ ਹਨ। ਰਾਜਸਥਾਨ ਵਿਚ ਸ਼ੀਸ਼ੇ ਦੇ ਨਿਰਮਾਣ ਵਿਚ ਵਰਤੀ ਜਾਣ ਵਾਲੀ ਵਧੀਆ ਰੇਤ ਦੇ ਮਿਲ ਜਾਣ ਕਾਰਨ, ਇਥੇ ਸ਼ੀਸ਼ੇ ਦੇ ਆਧੁਨਿਕ ਪ੍ਰਕਾਰ ਦੇ ਕਾਰਖ਼ਾਨਿਆਂ ਦੇ ਲਾਣ ਦੀ ਬਹੁਤ ਗੁੰਜਾਇਸ਼ ਹੈ।

ਦੇਸ਼ਾ ਦਾ ਇਕ ਮਹੱਤਵਪੂਰਣ ਅਦਾਰਾ ਸੇਲਖੜੀ ਦਾ ਪਾਊਡਰ ਤਿਆਰ ਕਰ ਰਿਹਾ ਹੈ। ਇਸ ਵੇਲੇ ਤਕ ਸੇਲਖੜੀ ਦੇ ਇਸ ਬਾਰੀਕ ਪਾਊਡਰ ਦਾ ਭਾਰਤ ਤੋਂ ਬਾਹਰ ਨਿਰਯਾਤ ਹੀ ਕੀਤਾ ਜਾ ਰਿਹਾ ਹੈ, ਇਸ ਲਈ ਇਸ ਨੂੰ ਰਾਜਸਥਾਨ ਵਿਚ ਕਾਸਮੈਟਿਕਸ ਬਣਾਉਣ ਲਈ ਵਰਤਿਆ ਜਾ ਸਕਦਾ ਹੈ।

ਰਾਜ ਸਰਕਾਰ ਖਣਿਜ ਪਦਾਰਥਾਂ ਤੋਂ ਪੂਰਾ ਪੂਰਾ ਲਾਭ ਉਠਾਣ ਲਈ ਆਵਸ਼ਕ ਕਾਰਵਾਈ ਕਰ ਰਹੀ ਹੈ। ਇਕ ਲੋਹ-ਮਿਸ੍ਰਿਤ ਧਾਤੂ ਕਾਰਖਾਨਾ, ਇਕ ਢਾਲਵਾਂ ਲੋਹਾ ਤਿਆਰ ਕਰਨ ਵਾਲਾ ਕਾਰਖਾਨਾ, ਇਕ ਗਾਰਨੈਟ ਅਬਰੈਸਿਵ ਕਾਰਖਾਨਾ, ਇਕ ਬੈਨਟੋਨਾਈਟ ਉਤਪ੍ਰੇਰਣ ਕਾਰਖਾਨਾ, ਅਤੇ ਮੁਲਤਾਨੀ ਮਿੱਟੀ ਤੇ ਚੀਨੀ ਮਿੱਟੀ ਦੀਆਂ ਵਸਤਾਂ ਬਣਾਉਣ ਦੇ ਕਾਰਖਾਨੇ ਸਥਾਪਿਤ ਕਰਨ ਲਈ ਰਾਜ ਸਰਕਾਰ ਯੋਜਨਾਵਾਂ ਬਣਾ ਰਹੀ ਹੈ। ਖੇਤੜੀ ਦਾ ਤਾਂਬੇ ਦੀ ਢਲਾਈ ਦਾ ਅਤੇ ਉਦੇਪੁਰ ਦਾ ਜਿਸਤ ਦੀ ਢਲਾਈ ਦਾ ਕਾਰਖਨਾ ਜਲਦੀ ਹੀ ਮਾਲ ਤਿਆਰ ਕਰਨਾ ਸ਼ੁਰੂ ਕਰ ਦੇਣਗੇ।

## ਇੰਜੀਨੀਅਰੀ ਉਦਯੋਗ

ਇੰਜੀਨੀਅਰੀ ਉਦਯੋਗ ਕੁਝ ਪ੍ਰਗਤੀ ਕਰ ਰਿਹਾ ਹੈ। ਇਸ ਲਈ ਕੁਝ ਕੁ ਮਹੱਤਵਪੂਰਣ ਇੰਜੀਨੀਅਰੀ ਉਦਯੋਗਾਂ ਦਾ ਵਰਣਨ ਕੁਝ ਵਿਸਤਾਰ ਨਾਲ ਕੀਤਾ ਜਾ ਰਿਹਾ ਹੈ। ਜੈਪੁਰ ਦੀ ਨੈਸ਼ਨਲ ਇੰਜੀਨੀਅਰਿੰਗ ਇੰਡਸਟ੍ਰੀਜ਼ ਏਸ਼ੀਆ ਵਿਚ ਬਾਲ ਬੇਅਰਿੰਗ ਅਤੇ ਰੋਲਰ ਬੇਅਰਿੰਗ ਬਣਾਉਣ ਦਾ ਸਭ ਤੋਂ ਵਡਾ ਕਾਰਖ਼ਾਨਾ ਹੈ। ਇਸ ਕਾਰਖ਼ਾਨੇ ਨੇ ਪੱਛਮੀ ਜਰਮਨੀ ਦੇ ਕਾਰਖਾਨੇ ਮੇਅਬਖ ਨਾਲ ਜੈਪੁਰ ਵਿਚ 400 ਤੋਂ 3000 ਘੋੜਾ ਸ਼ਕਤੀ ਦੇ ਤੇਜ਼ ਰਫਤਾਰ ਇੰਜਨ ਬਣਾਉਣ ਦਾ ਸਮਝੌਤਾ ਕੀਤਾ ਹੈ। ਇਸ ਕਾਰਖਨੇ ਨੇ ਪੱਛਮੀ ਜਰਮਨੀ ਦੀ ਇਕ ਹੋਰ ਫ਼ਰਮ MAK ਨਾਲ ਮਿਲ ਕੇ ਸਵਾਈ ਮਾਧੋਪੁਰ ਵਿਚ ਰੇਲਾਂ ਦੇ ਡੀਜ਼ਲ ਇੰਜਨ ਬਣਾਉਣ ਦਾ ਵੀ ਪ੍ਰਬੰਧ ਕੀਤਾ ਹੈ। ਸਵਾਈ ਮਾਧੋਪੁਰ ਰੇਲ ਦੀ ਵੱਡੀ ਪਟੜੀ ਤੇ ਹੋਣ ਕਾਰਣ ਇਸ ਕਾਰਖਾਨੇ ਲਈ ਬਹੁਤ ਯੋਗ ਰਹੇਗਾ।

ਜੈਪੁਰ ਦੀ MAN ਇੰਡਸਟ੍ਰੀਜ਼ ਕਾਰਪੋਰੇਸ਼ਨ ਲਿਮਟਿਡ ਇਕ ਰਜਿਸਟਰਡ ਉਤਪਾਦਕ ਹਨ, ਜਿਨ੍ਹਾਂ ਦੀ ਰੋਲਿੰਗ ਮਿਲ ਵਿਚ ਅਧੁਨਿਕਤਮ ਮਸ਼ੀਨਾਂ ਲਗੀਆਂ ਹੋਈਆਂ ਹੋਈਆਂ ਹਨ। ਇਨ੍ਹਾਂ ਦੇ ਮੁੱਖ ਉਤਪਾਦਨ ਹਨ ਲੋਹੇ ਦੀਆਂ ਸੀਖਾਂ, ਡੰਡੇ, ਅਤੇ ਅਸਪਾਤ ਦੀਆਂ ਖਿੜਕੀਆਂ ਦਰਵਾਜ਼ੇ ਤੇ ਚੋਖਟੇ। ਜੈਪੁਰ ਦਾ ਜੈਪੁਰ ਮੈਟਲਜ਼ ਐਂਡ ਅਲੈਕਟ੍ਰੀਕਲਜ਼ ਲਿਮਿਟਿਡ, ਜੈਪ੍ਰੁਰ ਅਲੋਹ-ਮਿਸ੍ਰਧਾਤੂ ਅਤੇ ਬਿਜਲੀ ਦੇ ਮੀਟਰ ਤਿਆਰ ਕਰਦਾ ਹੈ।

## ਸੋਡੀਅਮ ਸਲਫੇਟ

ਕਾਗਜ਼ ਅਤੇ ਸ਼ੀਸ਼ੇ ਦੇ ਉਦਯੋਗਾਂ ਵਾਸਤੇ ਸੋਡੀਅਮ ਸਲਫ਼ੇਟ ਇਕ ਬਹੁਤ ਹੀ ਮਹੱਤਵਪੂਰਣ ਕੱਚਾ ਮਾਲ ਹੈ। ਸੋਡੀਅਮ ਸਲਫੇਟ ਦੇ ਡੀਡਵਾਨਾ ਦੇ ਸਰੋਤ ਦਾ ਵਿਕਾਸ ਕਰਨ ਦੇ ਮਨੋਰਥ ਲਈ ਭਾਰਤ ਸਰਕਾਰ ਨੇ ਕਈ ਸਾਲ ਤਕ ਇਸ ਦੇ ਆਯਾਤ ਤੇ ਪਾਬੰਦੀ ਲਾਈ ਰਖੀ ਹੈ। ਡਿਡਵਾਨਾ ਦੀ ਖਾਰੀ ਝੀਲ ਦੀ ਇਕ ਅਨੋਖੀ ਗਲ ਇਹ ਹੈ ਕਿ ਕੈਲੀਫੋਰਨੀਆ ਦੀ ਡੇਲ਼ ਝੀਲ ਨੂੰ ਛੱਡ ਦਿਤਾ ਜਾਏ, ਤਾਂ ਭਾਰਤ ਵਿਚ ਤਾਂ ਕੀ ਸਾਰੇ ਸੰਸਾਰ ਵਿਚ ਹੀ ਖੁਸ਼ਕੀ ਅੰਦਰ ਘਿਰੀ ਹੋਈ ਖਾਰੇ ਪਾਣੀ ਦੀ ਹੋਰ ਕੋਈ ਅਜਿਹੀ ਝੀਲ ਨਹੀਂ, ਜਿਸ ਦੇ ਪਾਣੀ ਵਿਚ ਇਨਾਂ ਜ਼ਿਆਦਾ ਸੋਡੀਅਮ ਸਲਫੇਟ (ਨਮਕ) ਹੋਵੇ। ਸੰਨ 1958 ਵਿਚ ਜਦ ਡੀਡਵਾਨਾ ਤੋਂ ਨਮਕ ਪ੍ਰਾਪਤ ਹੋਣਾ ਤਕਰੀਬਨ ਬੰਦ ਹੀ ਹੋ ਗਿਆ ਸੀ, ਕੇਵਲ ਤਾਂ ਹੀ ਸੋਡੀਅਮ ਸਲਫੇਟ ਦੀ ਆਯਾਤ ਦੀ ਆਗਿਆ ਦਿਤੀ ਗਈ ਸੀ। ਸੋਡੀਅਮ ਸਲਫੇਟ ਦਾ ਕੁਦਰਤੀ ਭੰਡਾਰ ਤਾਂ ਤਕਰੀਬਨ ਖਤਮ ਹੋ ਚੁਕਾ ਹੈ। ਇਸੇ ਲਈ ਰਾਜਸਥਾਨ ਦੀ ਸਰਕਾਰ ਨੇ ਡੀਡਵਾਨਾ ਵਿਚ ਪਾਣੀ ਨੂੰ ਠੰਡ ਨਾਲ ਜਮਾ ਕੇ ਨਮਕ ਪ੍ਰਾਪਤ ਕਰਨ ਦਾ ਇਕ ਕਾਰਖਾਨਾ (ਜਰਮਨੀ ਦੀ ਸਹਾਇਤਾ ਨਾਲ) ਲਗਾਇਆ ਹੈ। ਇਹ ਕਾਰਖਾਨਾ ਹਰ ਰੋਜ਼ 20 ਮੀਟ੍ਰਿਕ ਟਨ ਸੋਡੀਅਮ ਸਲਫੇਟ ਪੈਦਾ ਕਰ ਸਕਦਾ ਹੈ। ਹੁਣ ਇਸ ਦੀ ਸਮਰੱਥਾ ਨੂੰ ਤਿੰਨ ਗੁਣਾ ਵਧਾਇਆ ਜਾ ਰਿਹਾ ਹੈ। ਨਾਲ ਹੀ 40 ਮੀਟ੍ਰਿਕ ਟਨ ਰੋਜ਼ ਦੀ ਸਮਰੱਥਾ ਵਾਲਾ ਇਕ ਹੋਰ ਕਾਰਖਾਨਾ ਵੀ ਲਾਇਆ ਜਾ ਰਿਹਾ ਹੈ।

## ਨਮਕ ਦੇ ਸਰੋਤ

ਰਾਜਸਥਾਨ ਵਿਚ ਨਮਕ ਦੇ ਬਹੁਤ ਸਰੋਤ ਹਨ। ਇਨ੍ਹਾਂ ਨਮਕ ਦੇ ਸਰੋਤਾਂ 'ਚੋਂ ਤਿੰਨ ਮੁਖ ਸਰੋਤ ਹਨ ਸਾਂਭਰ, ਡੀਡਵਾਨਾ ਅਤੇ ਪਚਬਦਰਾ। ਸਾਂਭਰ ਝੀਲ ਭਾਰਤ ਵਿਚ ਨਮਕ ਪੈਦਾ ਕਰਨ ਦਾ ਸਭ ਤੋਂ ਵਧ ਮਹੱਤਵਪੂਰਣ ਕੇਂਦਰ ਹੈ। ਇਥੋਂ ਦਾ ਨਮਕ ਬਣਾਉਣ ਦਾ ਸਾਰਾ ਕੰਮ ਮੈਸਰਜ ਸਾਂਭਰ ਸਾਲਟ ਲਿਮਿਟਿਡ ਨੇ ਸੰਭਾਲ ਲਿਆ ਹੈ, ਜਿਸ ਦੀ ਪਹਿਲੀ ਅਕਤੂਬਰ 1964 ਨੂੰ ਸਥਾਪਨਾ ਕੀਤੀ ਗਈ ਸੀ। ਪੱਚਬਦਰਾ ਅਤੇ ਡੀਡਵਾਨਾ ਦੇ ਪੁਰਾਣੇ ਕੇਂਦਰੀ ਸਰਕਾਰ ਦੇ ਨਮਕ ਦੇ ਕਾਰਖਾਨੇ ਹੁਣ ਰਾਜਸਥਾਨ ਦੀ ਸਰਕਾਰ ਚਲਾ ਰਹੀ ਹੈ।

## ਉੱਨ ਉਦਯੋਗ

ਜਿਥੋਂ ਤਕ ਖੇਤੀ-ਉਤਪਾਦਨ ਤੇ ਆਧਾਰਿਤ ਉਦਯੋਗਾਂ ਦਾ ਸੰਬੰਧ ਹੈ ਰਾਜਸਥਾਨ ਇਕ ਪੱਛੜਿਆ ਹੋਇਆ ਰਾਜ ਹੈ। ਇਥੇ ਕੋਈ ਇਕ ਦਰਜਨ ਦੇ ਲਗਪਗ ਕਪੜੇ

ਦੇ ਕਾਰਖਾਨੇ ਤੇ ਕੁਝ ਕੁ ਚੀਨੀ ਦੇ ਕਾਰਖਾਨੇ ਹਨ । ਰਾਜਸਥਾਨ ਵਿਚ ਸਾਬਨ ਬਣਾਉਣ ਦਾ ਵੱਡੇ ਪੈਮਾਨੇ ਦਾ ਕੋਈ ਕਾਰਖਾਨਾ ਨਹੀਂ, ਪਰ ਰਾਜ ਸਰਕਾਰ ਇਨ੍ਹਾਂ ਕਾਰਖ਼ਾਨਿਆਂ ਨੂੰ ਵਧਾਉਣ ਵਾਸਤੇ ਪੂਰੇ ਜਤਨ ਕਰ ਰਹੀ ਹੈ । ਕੁਝ ਕੁ ਵਰਤਮਾਨ ਸਰਕਾਰੀ ਕਾਰਖਾਨਿਆਂ ਨੂੰ ਵਧਾਇਆ ਜਾ ਰਿਹਾ ਹੈ । ਗੰਗਾਨਗਰ ਦੇ ਚੀਨੀ ਦੇ ਕਾਰਖ਼ਾਨੇ ਨੂੰ ਨਵਾਂ ਰੂਪ ਦਿਤਾ ਜਾ ਰਿਹਾ ਹੈ ਤੇ ਇਸ ਦੀ ਡਿਸਟਿਲਰੀ ਦੀ ਖਮਤਾ ਹਰ ਰੋਜ਼ 2273 ਲਿਟਰ ਤੋਂ ਵਧਾ ਕੇ 11365 ਲਿਟਰ ਰੋਜ਼ਾਨਾ ਕਰ ਦਿਤੀ ਗਈ ਹੈ । ਇਸ ਵਿਚ ਹੋਰ ਵਾਧਾ ਕਰ ਕੇ ਇਸ ਨੂੰ 22730 ਲਿਟਰ ਰੋਜ਼ਾਨਾ ਕਰ ਦਿਤਾ ਜਾਏਗਾ ।

ਪਸ਼ੂਪਾਲਨ ਤੇ ਆਧਾਰਿਤ ਉਦਯੋਗਾਂ ਦਾ ਜਿਥੋਂ ਤਕ ਸੰਬੰਧ ਹੈ, ਸਭ ਤੋਂ ਵਧ ਮਹੱਤਵਪੂਰਣ ਉੱਨ ਉਤਪਾਦਨ ਦਾ ਉਦਯੋਗ ਹੈ । ਰਾਜਸਥਾਨ ਵਿਚ ਕੁਲ 75 ਲੱਖ ਭੇਡਾਂ ਹਨ, ਜੋ ਭਾਰਤ ਦੀਆਂ ਭੇਡਾਂ ਦੀ ਕੁੱਲ ਆਬਾਦੀ ਦੇ 20 ਪ੍ਰਤਿਸ਼ਤ ਬਰਾਬਰ ਹਨ । ਇਨ੍ਹਾਂ ਭੇਡਾਂ ਤੋਂ ਹਰ ਸਾਲ ਕੋਈ 1.3 ਕਰੋੜ ਕਿਲੋਗ੍ਰਾਮ ਉੱਨ ਪ੍ਰਾਪਤ ਹੁੰਦੀ ਹੈ । ਇਹ ਉਤਪਾਦਨ ਭਾਰਤ ਵਿਚਲੇ ਉੱਨ ਦੇ ਕੁਲ ਉਤਪਾਦਨ ਦੇ 45 ਪ੍ਰਤਿਸ਼ਤ ਬਰਾਬਰ ਬੈਠਦਾ ਹੈ ਤੇ ਇਸ ਵਿਚੋਂ ਕੁਝ ਉੱਨ ਅਜਿਹੀ ਹੁੰਦੀ ਹੈ, ਜਿਸ ਦਾ ਆਸਟ੍ਰੇਲੀਆ ਦੀ 'ਮੈਰੀਨੋ' ਉੱਨ ਨਾਲ ਮੁਕਾਬਲਾ ਕੀਤਾ ਜਾ ਸਕਦਾ ਹੈ । ਇਸ ਉੱਨ ਨੂੰ ਬਾਹਰਲੇ ਦੇਸ਼ਾਂ ਵਿਚ ਭੇਜਣ ਤੋਂ ਪਹਿਲਾਂ ਜੇ ਭਿੰਨ ਭਿੰਨ ਦਰਜਿਆਂ ਵਿਚ ਵੰਡ ਕੇ ਚੰਗੀ ਤਰ੍ਹਾਂ ਸਾਫ ਕਰਕੇ ਸ਼ੁੱਧ ਕਰ ਲਿਆ ਜਾਏ, ਤਾਂ ਇਸ ਦਾ ਬਹੁਤ ਚੰਗਾ ਮੁੱਲ ਪੈ ਸਕਦਾ ਹੈ । ਰਾਜਸਥਾਨ 'ਚੋਂ ਹਰ ਸਾਲ ਕੋਈ 80 ਲਖ ਕਿਲੋ ਉੱਨ ਬਾਹਰ ਦੇ ਦੇਸ਼ਾਂ ਨੂੰ ਭੇਜੀ ਜਾਂਦੀ ਹੈ ਤੇ ਭਾਰਤ ਦੇ ਭਿੰਨ ਭਿੰਨ ਰਾਜਾਂ ਦੇ ਕਈ ਕੇਂਦਰਾਂ ਨੂੰ ਵੀ ਉੱਨ ਦੀ ਚੰਗੀ ਚੋਖੀ ਮਾਤ੍ਰਾ ਦਿੱਤੀ ਜਾਂਦੀ ਹੈ । ਰਾਜ ਦੇ ਅੰਦਰ ਹੀ ਕਾਲੀਨ, ਕੰਬਲ, ਨਮਦੇ ਅਤੇ ਲੋਈਆਂ ਬਣਾਉਣ ਲਈ ਹਰ ਸਾਲ ਕੋਈ 90 ਹਜ਼ਾਰ ਕਿਲੋਗ੍ਰਾਮ ਉੱਨ ਵਰਤੀ ਜਾਂਦੀ ਹੈ । ਰਾਜ ਦੇ ਕੋਈ ਦਸ ਲਖ ਲੋਕ ਉੱਨ ਦੇ ਉਤਪਾਦਨ ਅਤੇ ਇਸ ਦੇ ਵਪਾਰ ਉੱਤੇ ਨਿਰਭਰ ਕਰਦੇ ਹਨ ਤੇ ਲਗਪਗ ਹਰ ਸਾਲ 15 ਕਰੋੜ ਰੁਪਏ ਦੀ ਕਮਾਈ ਕਰਦੇ ਹਨ ।

ਉੱਨ ਦਾ ਕਪੜਾ ਬਣਾਉਣ ਵਾਲੇ ਕਾਰਖਾਨਿਆਂ ਨੂੰ ਕੱਚਾ ਮਾਲ ਪ੍ਰਾਪਤ ਕਰਾਣ ਵਿਚ ਭਾਰਤ ਦਾ ਸਵੈ-ਨਿਰਭਰ ਹੋਣਾ ਜਰੂਰੀ ਹੈ । ਭਾਰਤ ਨੂੰ ਉੱਨ ਦੀ ਬਹੁਤ ਵੱਡੀ ਮਾਤ੍ਰਾ ਦੀ ਲੋੜ ਹੁੰਦੀ ਹੈ । ਵਧੀਆ ਕਿਸਮ ਦੀ ਉੱਨ ਦਾ ਕਪੜਾ ਬਣਾਨ ਲਈ ਹਰ ਸਾਲ 70 ਲੱਖ ਕਿਲੋਗ੍ਰਾਮ ਉੱਨ ਦਾ ਆਯਾਤ ਕੀਤਾ ਜਾਂਦਾ ਹੈ । ਪਰ ਭਾਰਤ ਵਧੀਆ ਕਿਸਮ ਦੀ ਉੱਨ ਵਿਚ ਮਿਲਾਵਟ ਕਰਨ ਲਈ ਹਰ ਸਾਲ ਇੰਗਲੈਂਡ, ਅਮਰੀਕਾ, ਕੈਨੇਡਾ, ਆਸਟ੍ਰੇਲੀਆ ਅਤੇ ਰੂਸ ਨੂੰ ਕੋਈ 160 ਲੱਖ ਕਿਲੋਗ੍ਰਾਮ ਕੱਚੀ ਉੱਨ ਦਾ ਨਿਰਯਾਤ ਵੀ ਕਰਦਾ ਹੈ । ਇਹ ਨਿਸਚੇ ਹੀ ਇਕ ਬੜੀ ਬੇਤੁਕੀ ਜਹੀ ਗੱਲ ਹੈ ਕਿਉਂਕਿ

ਜੇ ਵਧੀਆ ਉੱਨ ਦੀ ਠੀਕ ਠੀਕ ਦਰਜਾਬੰਦੀ ਕੀਤੀ ਜਾ ਸਕੇ ਤਾਂ ਕੇਵਲ ਰਾਜਸਥਾਨ ਹੀ ਉੱਨ ਦੇ ਇਸ ਆਯਾਤ ਵਿਚ 40 ਲੱਖ ਕਿਲੋਗ੍ਰਾਮ ਦੀ ਕਮੀ ਕਰ ਸਕਦਾ ਹੈ। ਇਸ ਤਰ੍ਹਾਂ ਦੀਆਂ ਉੱਨਾਂ ਵਿਚ ਵਧੀਆ ਕਿਸਮਾਂ ਦੀਆਂ ਸਰਜਾਂ ਆਦਿ ਬਣਾਉਣ ਯੋਗ ਸਾਰੀਆਂ ਵਿਸ਼ੇਸ਼ਤਾਈਆਂ ਬੇਸ਼ਕ ਨਾ ਹੋਣ, ਪਰ ਸਰਦੀਆਂ ਵਿਚ ਆਮ ਵਰਤੇ ਜਾਣ ਵਾਲੇ ਵਧੀਆ ਗਰਮ ਕਪੜਿਆਂ ਲਈ ਵਰਤੀ ਜਾਣ ਵਾਲੀ ਉੱਨ ਵਿਚ ਮਿਲਾਵਟ ਕਰਨ ਲਈ ਤਾਂ ਇਹ ਵਰਤੀ ਹੀ ਜਾ ਸਕਦੀ ਹੈ। ਇਸ ਸਮੇਂ ਵਧੀਆ ਉੱਨ ਵੀ ਘਟੀਆ ਕਿਸਮ ਦੀ ਉੱਨ ਦੇ ਵਿਚ ਹੀ ਬੇਤਰਤੀਬੀ ਜਿਹੀ ਮਿਲਾ ਦਿਤੀ ਜਾਂਦੀ ਹੈ ਤੇ ਦੇਸੋਂ ਬਾਹਰ ਦੀਆਂ ਮੰਡੀਆਂ ਨੂੰ ਭੇਜ ਦਿਤੀ ਜਾਂਦੀ ਹੈ।

ਰਾਜਸਥਾਨ ਦੀਆਂ 75 ਲੱਖ ਭੇਡਾਂ ਚੂੰਕਿ ਭਾਰਤ ਦੇ ਉੱਨ ਦੇ ਕੁਲ ਉਤਪਾਦਨ ਦਾ 45 ਪ੍ਰਤਿਸ਼ਤ ਪੈਦਾ ਕਰਦੀਆਂ ਹਨ, ਇਸ ਲਈ ਘੱਟ ਉੱਨ ਪੈਦਾ ਕਰਨ ਵਾਲੀਆਂ ਭੇਡਾਂ ਦੀ ਆਰਥਿਕ ਮਹੱਤਾ ਦਾ ਸਪੱਸ਼ਟ ਹੀ ਪਤਾ ਲਗ ਜਾਂਦਾ ਹੈ। ਜਿਸ ਰਾਜ ਨੂੰ ਕੁਦਰਤ ਨੇ ਖ਼ੁਸ਼ਹਾਲ ਜੀਵਨ ਦੇ ਕਈ ਸਾਧਾਰਣ ਸਾਧਨਾਂ ਤੋਂ ਵਾਂਜਾ ਰਖਿਆ ਹੈ, ਉਸ ਲਈ ਇਨ੍ਹਾਂ ਭੇਡਾਂ ਦੀ ਉੱਨ ਸੋਨੇ ਜਿੰਨੀ ਮਹੱਤਾ ਰਖਦੀ ਹੈ। ਭੇਡ ਪਾਲਣ ਦੇ ਉਦਯੋਗ ਵਿਚਲੀ ਅਵਸਥਾ ਨੂੰ ਵਿਵਸਥਿਤ ਰੂਪ ਦੇਣ ਵਿਚ ਰਾਜਸਥਾਨ ਨੇ ਕੁਝ ਪ੍ਰਗਤੀ ਕੀਤੀ ਹੈ। ਰਾਜਸਥਾਨ ਦੇ ਗਰਮ ਤੇ ਰੇਤੀਲੇ ਇਲਾਕੇ ਵਿਚ ਭੇਡਾਂ ਦੇ ਝੁੰਡਾਂ ਦੇ ਝੁੰਡ ਪਾਣੀ ਦੀ ਤਲਾਸ਼ ਵਿਚ ਭਟਕਦੇ ਫਿਰਦੇ ਹਨ ਤੇ ਉਨ੍ਹਾਂ ਉਤਲੀ ਬਹੁਮੁੱਲੀ ਉੱਨ ਨੂੰ ਸੰਭਾਲ ਕੇ ਰਖਣ ਵਲ ਕੋਈ ਧਿਆਨ ਹੀ ਨਹੀਂ ਦਿੰਦਾ। ਪਰ ਹੁਣ ਵਿਸ਼ੇਸ਼ਗ ਇਸ ਫ਼ਿਕਰ ਵਿਚ ਹਨ ਕਿ ਉਨ੍ਹਾਂ ਭੇਡਾਂ ਦੀ ਉੱਨ ਨੂੰ ਕਿਵੇਂ ਸੁਧਾਰਿਆ ਜਾ ਸਕਦਾ ਹੈ। ਇਨ੍ਹਾਂ ਭੇਡਾਂ ਦੇ ਸਰੀਰ ਉਤਲੀ ਉੱਨ ਵਿਚ ਰੇਤ ਇਸ ਤਰ੍ਹਾਂ ਜੰਮ ਜਾਂਦੀ ਹੈ ਕਿ ਉਸ ਦਾ ਰੰਗ ਭੱਦਾ ਭੂਸਲਾ ਜਿਹਾ ਹੋ ਜਾਂਦਾਂ ਹੈ ਤੇ ਖੁਰਦਰੀਆਂ ਤੇ ਕੰਡਿਆਂ ਵਾਲੀਆਂ ਝਾੜੀਆਂ ਇਸ ਉੰਨ ਦੀ ਮੁਲਾਇਮਤਾ ਭ੍ਰਸ਼ਟ ਕਰ ਦਿੰਦੀਆਂ ਹਨ। ਗੱਲ ਇੱਥੇ ਹੀ ਖਤਮ ਨਹੀਂ ਹੁੰਦੀ। ਵਿਸ਼ੇਸ਼ੱਗਾਂ ਦਾ ਕਹਿਣਾ ਹੈ ਕਿ ਇਸ ਰਾਜ ਵਿਚ ਵਧੀਆ ਕਿਸਮ ਦੀ ਉੱਨ ਬਹੁਤ ਘੱਟ ਤੇ ਘਟੀਆ ਕਿਸਮ ਦੀ ਉੱਨ ਬਹੁਤ ਜ਼ਿਆਦਾ ਹੁੰਦੀ ਹੈ।

ਉੱਨ ਉਦਯੋਗ ਸਾਹਮਣੇ ਭੇਡ ਪਾਲਣ ਦੇ ਘਟੀਆ ਤਰੀਕਿਆਂ, ਦਰਮਿਆਨੀ ਅਤੇ ਮੋਟੀ ਕਿਸਮ ਦੀ ਉੱਨ ਦੀ ਬਹੁਲਤਾ, ਕ੍ਰੰਮ ਕਰਨ ਦੇ ਢੰਗਾਂ ਤੇ ਡੀਜ਼ਾਇਨਾਂ ਦੀ ਬੇਤਰਤੀਬੀ ਅਤੇ ਅੰਤਿਮ ਉਤਪਾਦਨ ਨੂੰ ਵਧੀਆ ਰੂਪ ਦੇਣ ਵਿਚ ਕਾਰੀਗਰਾਂ ਦੀ ਅਸਮਰਥਤਾ ਦੀਆਂ ਸਮੱਸਿਆਵਾਂ ਹਨ। ਰਾਜਸਥਾਨ ਦੀ ਸਰਕਾਰ ਜੈਪੁਰ ਦੇ ਆਪਣੇ ਭੇਡ-ਪ੍ਰਜਨਨ ਅਤੇ ਖੋਜ ਕੇਂਦਰ, ਉੱਨ ਵਿਸ਼ਲੇਸ਼ਣ ਪ੍ਰਯੋਗਸ਼ਾਲਾ, ਵਲਾਈ ਤੇ ਕਤਾਈ ਕੇਂਦਰ, ਅਤੇ ਉਨ੍ਹੀ ਘਰੇਲੂ ਉਦਯੋਗ ਸੰਸਥਾ, ਬੀਕਾਨੇਰ ਰਾਹੀਂ ਇਨ੍ਹਾਂ ਸਾਰੀਆਂ ਸਮੱਸਿਆਵਾਂ ਦਾ ਹੱਲ ਲਭਣ ਦੇ ਯਤਨ ਕਰ ਰਹੀ ਹੈ।

ਰਾਜਸਥਾਨ ਵਿਚ ਪੈਦਾ ਕੀਤੀ ਬਹੁਤ ਸਾਰੀ ਉੱਨ ਬਹੁਤ ਵਧੀਆ ਕਿਸਮ ਦੀ ਨਹੀਂ ਹੁੰਦੀ, ਇਸ ਲਈ ਭੇਡਾਂ ਦੀ ਕੋਈ ਅਜਿਹੀ ਨਸਲ ਵਿਕਸਿਤ ਕਰਨ ਤੇ ਜ਼ੋਰ ਦਿਤਾ ਜਾ ਰਿਹਾ ਹੈ ਜੋ ਉੱਨ ਵਧੀਕ ਵੀ ਦੇਵੇ ਤੇ ਵਧੀਆ ਵੀ। ਸਰਦਾਰ ਸ਼ਹਿਰ ਦੇ ਭੇਡ-ਪ੍ਰਜਨਨ ਅਤੇ ਖੋਜ ਕੇਂਦਰ ਵਿਚ ਭੇਡ ਦੀ ਚੋਕਲਾ ਨਸਲ ਦੀਆਂ ਸੰਭਾਵਨਾਵਾਂ ਦਾ ਅਧਿਐਨ ਕੀਤਾ ਜਾ ਰਿਹਾ ਹੈ, ਜਿਸ ਨੂੰ ਭਾਰਤ ਦੀ 'ਛੋਟੀ ਮੈਰੀਨੋ' ਸਮਝਿਆ ਜਾਣ ਲਗ ਪਿਆ ਹੈ।

ਉਦਯੋਗਾਂ ਵਾਸਤੇ ਸੁਯੋਗ ਰੂਪ ਵਿਚ ਸੁਸਿਖਿਅਤ ਵਿਅਕਤੀਆਂ ਦੀ ਘਾਟ ਹਮੇਸ਼ਾਂ ਹੀ ਮਹਿਸੂਸ ਕੀਤੀ ਜਾਂਦੀ ਰਹੀ ਹੈ। ਭੇਡ ਅਤੇ ਉੱਨ ਵਿਭਾਗ ਨੇ ਜਦ ਖੋਜ ਅਤੇ ਅਮਲੀ ਕੰਮਾਂ ਦਰਮਿਆਨ ਇਕ ਕੜੀ ਦੇ ਰੂਪ ਵਿਚ ਵਿਸਤਾਰ ਸੇਵਾਵਾਂ ਚਾਲੂ ਕਰਨੀਆਂ ਚਾਹੀਆਂ ਤਾਂ ਆਸਾਮੀਆਂ ਨੂੰ ਪੁਰ ਕਰਨ ਲਈ ਯੋਗ ਵਿਅਕਤੀ ਲੋੜੀਂਦੀ ਗਿਣਤੀ ਵਿਚ ਨਹੀਂ ਸਨ ਮਿਲ ਸਕੇ। ਇਸ ਮੁਸ਼ਕਲ ਨੂੰ ਹਲ ਕਰਨ ਦਾ ਢੰਗ ਤਿੰਨ ਸਿਖਲਾਈ ਕੇਂਦਰਾਂ ਨੇ ਇਹ ਲਭਾ ਹੈ ਕਿ ਉਹ ਕੁਝ ਅਜਿਹੇ ਵਿਅਕਤੀਆਂ ਨੂੰ ਸਿਖਿਆ ਦੇਣ ਲਈ ਸ਼ਰੇਣੀਆਂ ਲਾਂਦੇ ਹਨ, ਜਿਨ੍ਹਾਂ ਨੂੰ ਬਾਅਦ ਵਿਚ ਨੌਕਰੀ ਦੀ ਗਾਰੰਟੀ ਦਿਤੀ ਜਾਂਦੀ ਹੈ। ਬੀਕਾਨੇਰ ਦੀ ਘਰੋਗੀ ਉਦਯੋਗ ਸਿਖਲਾਈ ਸੰਸਥਾ ਨੇ ਉੱਨੀ ਕਪੜੇ ਦੇ ਡੀਜ਼ਾਈਨ, ਬੁਣਾਈ ਅਤੇ ਅੰਤਿਮ ਛੋਹ ਦੇਣ ਦੇ ਕੰਮਾਂ ਦੀ ਕਾਰੀਗਰਾਂ ਨੂੰ ਸਿਖਲਾਈ ਦੇਣੀ ਸ਼ੁਰੂ ਕੀਤੀ ਹੈ। ਸਿਖੇ ਹੋਏ ਵਿਅਕਤੀਆਂ ਦੀ ਮੰਗ ਨੂੰ ਪੂਰਾ ਕਰਨ ਲਈ ਜੈਪੁਰ ਦਾ ਭੇਡਾ ਮੁੰਨਣ ਦਾ ਸਿਖਲਾਈ ਦਾ ਸਕੂਲ, ਜੋਧਪੁਰ ਦਾ ਭੇਡ ਅਤੇ ਉੱਨ ਸਕੂਲ ਅਤੇ ਜੈਪੁਰ ਦੀ ਉੱਨ ਦੀ ਕਤਾਈ ਦੀ ਸਿਖਲਾਈ ਦਾ ਸਕੂਲ ਜਤਨ ਕਰ ਰਹੇ ਹਨ। ਸੰਜੁਕਤ ਰਾਸ਼ਟ੍ਰ ਦੇ ਵਿਸ਼ੇਸ਼ ਫ਼ੰਡ ਦੀ ਸਹਾਇਤਾ ਨਾਲ ਰਾਜ ਵਿਚ ਸ਼ੁਰੂ ਕੀਤੇ ਗਏ ਭੇਡ ਅਤੇ ਉੱਨ ਦੇ ਸਾਂਝੇ ਪ੍ਰੋਗਰਾਮ ਦਾ ਮਨੋਰਥ ਭੇਡਾਂ ਦੇ ਮੁੰਨਣ ਅਤੇ ਉੱਨ ਨੂੰ ਦਰਜਿਆਂ ਵਿਚ ਵੰਡਣ ਦੀਆਂ ਰਾਜ ਦੀਆਂ ਸਭ ਭੇਡਾਂ ਲਈ ਸਹੂਲਤਾ ਪੈਦਾ ਹਰਨਾ ਹੈ। ਜੈਪੁਰ ਅਤੇ ਨਵਲਗੜ੍ਹ ਵਿਚ ਉੱਨ ਦੇ ਵਰਗੀਕਰਣ ਦੇ ਦੋ ਕੇਂਦਰ ਸਥਾਪਿਤ ਕੀਤੇ ਜਾ ਚੁਕੇ ਹਨ। ਬੀਕਾਨੇਰ, ਨਾਗੌਰ ਅਤੇ ਪਾਲੀ ਵਿਚ ਤਿੰਨ ਕੇਂਦਰ ਹੋਰ ਸਥਾਪਿਤ ਕੀਤੇ ਜਾ ਰਹੇ ਹਨ। ਇਨ੍ਹਾਂ ਦੇ ਇਲਾਵਾ ਕੇਂਦਰੀ ਸਰਕਾਰ ਨੇ ਭੇਡਾਂ ਦੇ ਤਿੰਨ ਪ੍ਰਜਨਨ ਫਾਰਮ ਸਥਾਪਿਤ ਕਰਨ ਦੇ ਇਕ ਵਿਸ਼ੇਸ਼ ਵਿਕਾਸੀ ਪ੍ਰੋਗ੍ਰਾਮ ਦੀ ਮਨਜ਼ੂਰੀ ਦਿਤੀ ਹੈ। ਚਿਤੌੜਗੜ੍ਹ ਦਾ ਫ਼ਾਰਮ ਸਥਾਪਿਤ ਹੋ ਚੁਕਾ ਹੈ।

ਉੱਨ ਉਦਯੋਗ ਨੂੰ ਉਤਸਾਹਿਤ ਕਰਨ ਲਈ ਰਾਜਸਥਾਨ ਦੀ ਸਰਕਾਰ ਬੀਕਾਨੇਰ. ਚੂਰੂ ਅਤੇ ਨਾਗੌਰ ਵਿਚ ਊਨੀ ਕਪੜੇ ਦੇ ਤਿੰਨ ਕਾਰਖਾਨੇ ਲਗਾ ਰਹੀ ਹੈ। ਬੀਕਾਨੇਰ ਦਾ ਊਨੀ ਕਪੜੇ ਦਾ ਕਾਰਖਾਨਾ ਜਾਪਾਨੀ ਸਹਿਯੋਗ ਨਾਲ ਲਾਇਆ ਜਾ ਰਿਹਾ ਹੈ ਤੇ ਇਸ਼ ਦੀ ਸਮਰਥਾ 1200 ਤਕਲਿਆਂ ਦੀ ਹੋਵੇਗੀ। ਬਾਕੀ ਦੋਨਾਂ ਕਾਰਖਾਨਿਆਂ ਦੀ

ਚਾਰ ਚਾਰ ਸੌ ਤਕਲਿਆਂ ਦੀ ਸਮਰੱਥਾ ਹੋਵੇਗੀ। ਇਨ੍ਹਾਂ ਤਿੰਨਾਂ ਕਾਰਖਾਨਿਆਂ ਵਿਚ 1968 ਵਿਚ ਕਪੜਾ ਬਣਨਾ ਸ਼ੁਰੂ ਹੋਣਾ ਸੀ।

## ਟੋਂਕ ਦਾ ਚਮੜਾ ਸਾਫ਼ ਕਰਨ ਤੇ ਰੰਗਣ ਦਾ ਕਾਰਖ਼ਾਨਾ

ਰਾਜਸਥਾਨ ਵਿਚ ਪਸ਼ੂ-ਧਨ ਬਹੁਤ ਜ਼ਿਆਦਾ ਹੋਣ ਕਾਰਨ, ਇਥੇ ਹੱਡੀਆਂ ਬਹੁਤ ਵੱਡੀ ਮਾਤ੍ਰਾ ਵਿਚ ਮਿਲ ਜਾਂਦੀਆਂ ਹਨ। ਪਰ ਹੱਡੀਆਂ ਦਾ ਚੂਰਾ ਤਿਆਰ ਕਰਨ ਵਾਲੇ ਕਾਰਖ਼ਾਨੇ ਬਹੁਤ ਘੱਟ ਹਨ। ਇਸ ਲਈ ਹੱਡੀਆਂ ਦਾ ਚੂਰਾ ਤਿਆਰ ਕਰਨ ਦੇ ਉਦਯੋਗ ਵਿਚ ਕਾਫੀ ਵਾਧੇ ਦੀ ਗੁੰਜਾਇਸ਼ ਹੈ। ਰਾਜਸਥਾਨ ਭਾਰਤ ਵਿਚ ਚਮੜਾ ਅਤੇ ਖਲਾਂ ਪੈਦਾ ਕਰਨ ਵਾਲਾ ਸਭ ਤੋਂ ਵਧ ਮਹੱਤਵਪੂਰਣ ਰਾਜ ਹੈ। ਇਹ ਸਾਰੀਆਂ ਦੀਆਂ ਸਾਰੀਆਂ ਖਲਾਂ ਅਤੇ ਚਮੜਾ ਬਾਹਰ ਭੇਜੇ ਜਾਂਦੇ ਹਨ ਤੇ ਰਾਜਸਥਾਨ ਦੇ ਅੰਦਰ ਹੀ ਚਮੜਾ ਸਾਫ਼ ਕਰਨ ਦੇ ਕਾਰਖ਼ਾਨੇ ਬਹੁਤ ਹੀ ਘੱਟ ਹਨ। ਰਾਜਸਥਾਨ ਵਿਚ ਚਮੜਾ ਸਾਫ਼ ਕਰਨ ਤੇ ਰੰਗਣ ਦੇ ਆਧੁਨਿਕ ਕਿਸਮ ਦੇ ਕਾਰਖ਼ਾਨੇ ਸਥਾਪਿਤ ਕਰਨ ਦੀ ਕਾਫੀ ਗੁੰਜਾਇਸ਼ ਹੈ। ਖ਼ਾਸ ਕਰਕੇ ਇਸ ਲਈ ਕਿ ਚਮੜੇ ਅਤੇ ਖਲਾਂ ਨੂੰ ਸਾਫ਼ ਕਰਨ ਤੇ ਰੰਗਣ ਲਈ ਕੱਚੇ ਮਾਲ ਦੇ ਰੂਪ ਵਿਚ ਵਰਤਿਆ ਜਾਣ ਵਾਲਾ ਸੱਕ ਇਥੇ ਕਾਫ਼ੀ ਮਾਤ੍ਰਾ ਵਿਚ ਮਿਲ ਜਾਂਦਾ ਹੈ। ਰਾਜਸਥਾਨ ਦੀ ਸਰਕਾਰ ਯੋਗੋਸਲਾਵੀਆ ਦੇ ਸਹਿਯੋਗ ਨਾਲ ਟੋਂਕ ਵਿਚ ਚਮੜਾ ਸਾਫ਼ ਕਰਨ ਤੇ ਰੰਗਣ ਦਾ ਇਕ ਵਡ੍ਹਾ ਕਾਰਖ਼ਾਨਾ ਸਥਾਪਿਤ ਕਰਨ ਦੀ ਯੋਜਨਾ ਬਣਾ ਰਹੀ ਸੀ ਜੋ ਦੇਸ਼ ਦੇ ਇਸ ਪ੍ਰਕਾਰ ਦੇ ਸਭ ਤੋਂ ਵਡੇ ਕਾਰਖ਼ਾਨਿਆਂ ਵਿਚੋਂ ਸੀ। 1969-70 ਵਿਚ ਇਸ ਦਾ ਉਤਪਾਦਨ ਸ਼ੁਰੂ ਹੋ ਜਾਣ ਦੀ ਆਸ ਸੀ।

## ਤੇਲ ਦੇ ਕਾਰਖ਼ਾਨੇ

ਤਿਲ, ਤੋਰੀਆ, ਅਲਸੀ ਅਤੇ ਮੂੰਗਫਲੀ ਰਾਜਸਥਾਨ ਵਿਚ ਪੈਦਾ ਕੀਤੇ ਜਾਣ ਵਾਲੇ ਪ੍ਰਮੁੱਖ ਤੇਲਾਂ ਦੇ ਬੀਜ ਹਨ। ਤੇਲ ਦੇ ਬੀਜ ਮੁਖ ਰੂਪ ਵਿਚ ਕੋਟਾ, ਗੰਗਾਨਗਰ, ਅਲਵਰ ਭਰਤਪੁਰ, ਝਾਲਾਵਾੜ, ਸਵਾਈ ਮਾਧੋਪੁਰ, ਨਾਗੌਰ, ਪਾਲੀ ਆਦਿ ਦੇ ਜ਼ਿਲ੍ਹਿਆਂ ਵਿਚ ਹੀ ਪੈਦਾ ਕੀਤੇ ਜਾਂਦੇ ਹਨ, ਇਸ ਲਈ ਤੇਲ ਦੇ ਬਹੁਤੇ ਕਾਰਖਾਨੇ ਇਨ੍ਹਾਂ ਜ਼ਿਲਿਆਂ ਵਿਚ ਹੀ ਹਨ।

## ਬਨ ਸਾਧਨਾਂ ਤੇ ਆਧਾਰਿਤ ਉਦਯੋਗ

ਬਣ ਸਾਧਨਾਂ 'ਤੇ ਅਧਾਰਿਤ ਉਦਯੋਗ ਰਾਜਸਥਾਨ ਵਿਚ ਬਹੁਤ ਘੱਟ ਹਨ। ਰਾਜਸਥਾਨ ਵਿਚ ਲਕੜੀ ਦੇ ਖਿਡਾਉਣੇ ਬਣਾਨ ਦੇ ਇਲਾਵਾ, ਲਕੜੀ 'ਤੇ ਅਧਾਰਿਤ

ਹੋਰ ਕੋਈ ਉਦਯੋਗ ਨਹੀਂ ਤੇ ਲਕੜੀ ਦੇ ਖਿਡਾਉਣੇ ਬਣਾਉਣ ਦਾ ਕੰਮ ਵੀ ਇਕ ਘਰੇਲੂ ਉਦਯੋਗ ਦੇ ਰੂਪ ਵਿਚ ਹੀ ਕੀਤਾ ਜਾਂਦਾ ਹੈ। ਲਕੜੀ ਦੇ ਖਿਡਾਉਣੇ ਬਣਾਉਣ ਦਾ ਕੰਮ ਕਈ ਅਜਿਹੇ ਸ਼ਹਿਰਾਂ ਵਿਚ ਕੀਤਾ ਜਾਂਦਾ ਹੈ, ਜਿਨ੍ਹਾਂ ਵਿਚ ਇਸ ਮਨੋਰਥ ਲਈ ਉਪਯੋਗੀ ਲਕੜੀ ਮਿਲ ਜਾਂਦੀ ਹੈ, ਵਿਸ਼ੇਸ ਕਰਕੇ ਉਦੇਪੁਰ, ਸਵਾਈ ਮਾਧੋਪੁਰ ਅਤੇ ਕਰੋਲੀ ਦੇ ਸਹਿਰਾਂ ਵਿਚ। ਪਰ ਰਾਜਸਥਾਨ ਵਿਚ ਖਿਡਾਉਣਿਆਂ ਦਾ ਅਜਿਹਾ ਕੋਈ ਉਦਯੋਗ ਨਹੀਂ, ਜਿਸ ਦਾ ਉਤਪਾਦਨ ਦੂਜੇ ਦੇਸਾ ਨੂੰ ਸੁੰਦਰ ਕਲਾ ਦੇ ਰੂਪ ਵਿਚ ਭੇਜਿਆ ਜਾ ਸਕੇ। ਇਸ ਤਰ੍ਹਾਂ ਖਿਡਾਉਣੇ ਬਣਾਉਣ ਦੇ ਉਦਯੋਗ ਦੀ ਵੀ ਰਾਜਸਥਾਨ ਵਿਚ ਗੁੰਜਾਇਸ਼ ਹੈ।

ਕੋਟਾ ਅਤੇ ਝਾਲ ਵਾੜ ਦੇ ਪਹਾੜੀ ਸਿਲਸਿਲਿਆਂ ਵਿਚ ਖੈਰ ਦੇ ਰੁੱਖਾਂ ਦੇ ਬਹੁਤ ਵੱਡੇ ਵੱਡੇ ਜੰਗਲ ਹਨ, ਇਸ ਲਈ ਇਨ੍ਹਾਂ ਇਲਾਕਿਆਂ ਵਿਚ ਕੱਥਾ ਤਿਆਰ ਕਰਨ ਦਾ ਕੰਮ ਇਕ ਘਰੇਲੂ ਉਦਯੋਗ ਦੇ ਰੂਪ ਵਿਚ ਕੀਤਾ ਜਾਂਦਾ ਹੈ। ਕੱਥਾ ਬਣਾਉਣ ਦੇ ਢੰਗ ਬਹੁਤ ਪੁਰਾਣੇ ਹਨ। ਇਹ ਕੰਮ ਸਥਾਨਿਕ ਜਨ-ਜਾਤੀਆਂ ਦੇ ਲੋਕ ਹੀ ਕਰਦੇ ਹਨ। ਇਸ ਲਈ ਕੱਥਾ ਬਣਾਉਣ ਦੇ ਉਦਯੋਗ ਨੂੰ ਵਿਗਿਆਨਿਕ ਲੀਹਾਂ ਤੇ ਸਥਾਪਿਤ ਕਰਨ ਦੀ ਲੋੜ ਹੈ।

ਕੋਟਾ ਅਤੇ ਝਾਲਵਾੜਾ ਦੇ ਪਹਾੜੀ ਸਿਲਸਿਲਿਆਂ ਵਿਚ ਬੀੜੀ ਬਣਾਉਣ ਦੇ ਕੰਮ ਆ ਸਕਣ ਵਾਲੇ ਪੱਤੇ ਵੀ ਬਹੁਤ ਵੱਡੀ ਮਾਤ੍ਰਾ ਵਿਚ ਮਿਲ ਸਕਦੇ ਹਨ। ਕੋਟਾ ਅਤੇ ਟੋਂਕ ਵਿਚ ਬੀੜੀਆਂ ਤਿਆਰ ਕਰਨ ਦਾ ਕੰਮ ਇਕ ਘਰੇਲੂ ਉਦਯੋਗ ਦੇ ਰੂਪ ਵਿਚ ਕੀਤਾ ਜਾਂਦਾ ਹੈ। ਪਰ ਇਸ ਮਨੋਰਥ ਲਈ ਲੋੜੀਂਦਾ ਤੰਮਾਕੂ ਬਾਹਰੋਂ ਤੇ ਵਿਸ਼ੇਸ਼ ਕਰਕੇ ਸੌਰਾਸ਼ਟ੍ਰ 'ਚੋਂ ਮੰਗਾਇਆ ਜਾਂਦਾ ਹੈ। ਬੀੜੀਆਂ ਤਿਆਰ ਕਰਨ ਦੇ ਕੁਝ ਕੁ ਵੱਡੇ ਵੱਡੇ ਕਾਰਖਾਨੇ ਸਥਾਪਿਤ ਕਰਨ ਦੀ ਲੋੜ ਹੈ।

ਸਵਾਈ ਮਾਧੋਪੁਰ ਅਤੇ ਭਰਤਪੁਰ ਦੇ ਜੰਗਲਾਂ ਵਿਚ ਜੰਗਲੀ ਪੌਦੇ ਦੇ ਰੂਪ ਵਿਚ ਖੱਸਖੱਸ ਬਹੁਤ ਵੱਡੇ ਪੈਮਾਨੇ ਤੇ ਉਗਾਈ ਜਾਦੀ ਹੈ। ਖੱਸਖੱਸ ਦੇ ਜੰਗਲਾਂ ਦੀ ਹਰ ਸਾਲ ਨਿਲਾਮੀ ਕੀਤੀ ਜਾਂਦੀ ਹੈ ਤੇ ਸਰਦੀਆਂ ਦੇ ਮੌਸਮ ਵਿਚ ਠੇਕੇਦਾਰ, ਖ਼ਾਸ ਤੌਰ ਤੇ ਕਣੌਜ ਦੇ ਇਤਰ ਤਿਆਰ ਕਰਨ ਵਾਲੇ ਲੋਕ ਭਰਤਪੁਰ ਆ ਕੇ ਇਸ ਖ਼ਸਖਸ ਤੋਂ ਇਤਰ ਕਢਦੇ ਹਨ। ਸਵਾਈ ਮਾਧੋਪੁਰ ਵਿਚ ਖੱਸਖੱਸ ਦਾ ਇਤਰ ਕੱਢਣ ਦਾ ਕੰਮ ਬਹੁਤ ਛੋਟੇ ਪੈਮਾਨੇ ਤੇ ਕੀਤਾ ਜਾਂਦਾ ਹੈ। ਸਵਾਈ ਮਾਧੋਪੁਰ ਵਿਚ ਖੱਸਖੱਸ ਦੀਆਂ ਟੱਟੀਆਂ ਅਤੇ ਹੋਰ ਕਈ ਵਧੀਆ ਵਧੀਆ ਚੀਜ਼ਾਂ ਬਣਾਈਆਂ ਜਾਂਦੀਆਂ ਹਨ। ਖੱਸਖੱਸ ਦਾ ਇਤਰ ਤਿਆਰ ਕਰਨ ਦੇ ਉਦਯੋਗ ਨੂੰ ਵਧੀਕ ਸੁਯੋਗ ਢੰਗ ਨਾਲ ਸੰਗਠਿਤ ਕਰਨ ਦੀ ਲੋੜ ਹੈ, ਤਾ ਜੋ ਇਸ ਕੱਚੇ ਮਾਲ ਦੀ ਪੂਰੀ ਪੂਰੀ ਵਰਤੋਂ ਕੀਤੀ ਜਾ ਸਕੇ।

ਲਾਖ ਦੇ ਉਤਪਾਦਨ ਅਤੇ ਗੂੰਦ ਇਕੱਠੀ ਕਰਨ ਦੇ ਉਦਯੋਗ ਅਜੇ ਬਹੁਤ ਘਟ ਵਿਕਸਿਤ ਹਨ। ਲਾਖ ਦੀਆ ਵੰਗਾਂ ਬਣਾਉਣ ਲਈ ਇਹ ਲਾਖ ਇਕ ਮਹੱਤਵਪੂਰਣ ਕੱਚਾ ਮਾਲ ਹੁੰਦੀ ਹੈ। ਵੰਗਾਂ ਬਣਾਉਣ ਦਾ ਕੰਮ ਰਾਜਸਥਾਨ ਵਿਚ ਇਕ ਬਹੁਤ ਪ੍ਰਸਿੱਧ ਘਰੇਗੀ ਉਦਯੋਗ ਹੈ। ਲਾਖ ਅਤੇ ਗੂੰਦ ਉੱਤੇ ਆਧਾਰਿਤ ਉਦਯੋਗਾਂ ਦੇ ਸਥਾਪਿਤ ਕਰਨ ਦੀਆਂ ਚੰਗੀਆਂ ਸੰਭਾਵਨਾਵਾਂ ਹਨ।

## ਹੋਰ ਉਦਯੋਗ

ਰਾਜਸਥਾਨ ਘਰੇਲੂ ਅਤੇ ਛੋਟੇ ਪੈਮਾਨੇ ਦੇ ਉਦਯੋਗਾਂ ਲਈ ਪ੍ਰਸਿੱਧ ਹੈ। ਇਨ੍ਹਾਂ 'ਚੋਂ ਪ੍ਰਸਿੱਧ ਹਨ : ਕਪੜੇ ਦੀ ਬੰਧਨੀ ਰੰਗਾਈ, ਗੋਟਾ ਕਿਨਾਰੀ, ਲਕੜੀ ਦੇ ਖਿਡਾਉਣੇ, ਹੱਥਾਂ ਨਾਲ ਤਿਆਰ ਕੀਤਾ ਕਾਗ਼ਜ਼, ਕਾਗ਼ਜ਼ ਦੀ ਲੁਗਦੀ ਦੇ ਖਿਡਾਉਣੇ, ਹੀਰਿਆਂ ਦੀ ਕਟਾਈ, ਕਪੜੇ ਦੀ ਛਪਾਈ, ਜ਼ਰਾਇਤੀ ਸੰਦਾਂ ਆਦਿ ਦਾ ਨਿਰਮਾਣ, ਕਢਾਈ ਵਾਲੀਆ ਜੁੱਤੀਆਂ, ਚਮੜੇ ਦੇ ਬੈਗ, ਪਾਣੀ ਦੀਆਂ ਬੋਤਲਾਂ ਅਤੇ ਹੱਥਖਡੀ ਦਾ ਕਪੜਾ।

## ਉਦਯੋਗਿਕ ਬਸਤੀਆਂ

ਰਾਜਸਥਾਨ ਵਿਚ ਕਈ ਉਦਯੋਗਿਕ ਬਸਤੀਆਂ ਹਨ। ਉਦਯੋਗਿਕ ਬਸਤੀਆਂ ਦਾ ਪ੍ਰਮੁੱਖ ਮਨੋਰਥ ਛੋਟੇ ਛੋਟੇ ਉਦਯੋਗਾਂ ਦੀ ਸਥਾਪਨਾ ਲਈ ਯੋਗ ਥਾਵਾਂ 'ਤੇ ਕਾਰਖਾਨੇ ਖੋਲ੍ਹਣ ਲਈ ਜਗ੍ਹਾ ਦੇਣਾ ਤੇ ਪਾਣੀ, ਬਿਜਲੀ, ਯਾਤਾਯਾਤ ਅਤੇ ਸੰਚਾਰ ਦਾ ਪ੍ਰਬੰਧ ਕਰਨਾ ਹੈ ਤਾਂ ਜੋ ਛੋਟੇ ਛੋਟੇ ਉਦਯੋਗਾਂ ਦੇ ਵਿਕਾਸ ਲਈ ਯੋਗ ਵਾਤਾਵਰਨ ਮਿਲ ਜਾਏ। ਰਾਜਸਥਾਨ ਵਿਚ ਨਵੇਂ ਜੀਵਨ ਦੀ ਲਹਿਰ ਧੜਕਨ ਲਗ ਪਈ ਹੈ ਤੇ ਇਹ ਜਲਦੀ ਹੀ ਭਾਰਤ ਵਿਚ ਉਦਯੋਗਿਕ ਰੂਪ ਵਿਚ ਵਿਕਸਿਤ ਰਾਜਾਂ ਵਿਚ ਗਿਣਿਆ ਜਾਣ ਲਗ ਪਵੇਗਾ। ਰਾਜਸਥਾਨ ਵਿਤ ਨਿਗਮ ਉਦਯੋਗਾਂ ਦੀ ਸਥਾਪਨਾ ਅਤੇ ਆਧੁਨਿਕੀਕਰਣ ਲਈ ਮਾਲੀ ਸਹਾਇਤਾ ਦਿੰਦੀ ਹੈ। ਇਸ ਤਰ੍ਹਾਂ ਇਹ ਨਿਗਮ ਉਦਯੋਗਾਂ ਦੇ ਵਿਕਾਸ ਵਾਸਤੇ ਇਕ ਮਹੱਤਵਪੂਰਣ ਕੰਮ ਕਰ ਰਹੀ ਹੈ।

# ਵਣਜ ਅਤੇ ਵਪਾਰ

ਭਾਰਤੀ ਇਤਿਹਾਸ ਦੇ ਮੁਗ਼ਲ ਕਾਲ ਵਿਚ ਤੇ ਉਸ ਤੋਂ ਬਾਅਦ ਪਿੱਛੇ ਜਹੇ ਤਕ ਵੀ, ਰਾਜਸਥਾਨ ਨੂੰ ਆਪਣੀਆਂ ਭੀਲਵਾੜਾ (ਉਦੇਪੁਰ ਤੋਂ ਕੋਈ 128 ਕਿਲੋਮੀਟਰ ਦੂਰ) ਚੂੜੂ (ਬੀਕਾਨੇਰ ਦੇ ਸ਼ਹਿਰ ਤੋਂ ਕੋਈ 161 ਕਿਲੋਮੀਟਰ ਦੂਰ), ਰਾਜਗੜ੍ਹ (ਬੀਕਾਨੇਰ

ਦੇ ਸ਼ਹਿਰ ਤੋਂ ਕੋਈ 217 ਕਿਲੋਮੀਟਰ ਦੂਰ), ਮਾਲਪੁਰਾ (ਜੈਪੁਰ ਦੇ ਸ਼ਹਿਰ ਤੋਂ ਕੋਈ 88 ਕਿਲੋਮੀਟਰ ਦੱਖਣ ਪੱਛਮ ਵੱਲ) ਅਤੇ ਪਾਲੀ (ਮਾਰਵਾੜ ਵਿਚ) ਵਰਗੀਆ ਕਈ ਪ੍ਰਸਿੱਧ ਮੰਡੀਆਂ 'ਤੇ ਨਾਜ਼ ਸੀ। ਇਹ ਮੰਡੀਆ ਸਮੁੰਦਰੀ ਸਾਹਿਲ ਅਤੇ ਉੱਤਰੀ ਭਾਰਤ ਨੂੰ ਜੋੜਨ ਵਾਲੀਆਂ ਕੜੀਆਂ ਦਾ ਕੰਮ ਦਿੰਦੀਆਂ ਸਨ। ਇਨ੍ਹਾਂ ਸਭ ਮੰਡੀਆਂ ਵਿਚੋਂ ਸਭ ਤੋਂ ਵਧ ਮਹੱਤਵਪੂਰਣ ਮੰਡੀ ਨਿਸਚੇ ਹੀ ਪਾਲੀ ਦੀ ਮੰਡੀ ਸੀ ਜੋ ਆਗਰਾ ਕੈਂਬੇ ਅਤੇ ਅਹਿਮਦਾਬਾਦ ਜਾਣ ਵਾਲੀ ਸ਼ਾਹਰਾਹ ਉੱਤੇ ਸਥਿਤ ਸੀ। ਪਾਲੀ ਦੀ ਮੰਡੀ ਵਿਚ ਭਾਰਤ, ਕਸ਼ਮੀਰ ਅਤੇ ਚੀਨ 'ਚ ਬਣੀਆ ਵਸਤਾਂ ਵੇਚੀਆ ਜਾਂਦੀਆਂ ਸਨ ਤੇ ਯੂਰਪ,ਅਫਰੀਕਾ,ਇਰਾਨ ਅਤੇ ਅਰਬ ਦੇਸਾਂ ਵਿਚ ਬਣੀਆ ਵਸਤਾਂ ਖ਼ਰੀਦੀਆਂ ਜਾਂਦੀਆਂ ਸਨ। ਕੱਛ ਅਤੇ ਗੁਜਰਾਤ ਦੀਆਂ ਬੰਦਰਗਾਹਾਂ ਤੋਂ ਆਉਣ ਵਾਲੇ ਕਾਫਲੇ ਹਾਥੀਦੰਦ, ਤਾਂਬਾ, ਖਜੂਰਾ, ਕਿੱਕਰ ਦੀ ਗੂੰਦ, ਸੋਹਾਗਾ, ਨਾਰੀਅਲ, ਵੱਡੇ ਪੰਨੇ ਦਾ ਕਪੜਾ, ਰੇਸ਼ਮੀ ਕਪੜੇ, ਚੰਦਨ ਦੀ ਲਕੜੀ, ਕਪੂਰ, ਰੰਗ, ਔਸ਼ਧੀਆ, ਗਰਮ ਮਸਾਲੇ ਆਦਿ ਲਿਆਉਂਦੇ ਸਨ ਤੇ ਛੀਂਟਾ, ਸੁੱਕੇ ਮੇਵੇ, ਜੀਰਾ, ਚੀਨੀ, ਅਫੀਮ, ਰੇਸ਼ਮੀ ਕਪੜੇ, ਮਲਮਲ ਸ਼ਾਲਾਂ, ਰੰਗਦਾਰ ਕੰਬਲ, ਹਥਿਆਰ ਪੋਟਾਸ਼ ਅਤੇ ਨਮਕ ਲੈ ਕੇ ਵਾਪਸ ਜਾਂਦੇ ਸਨ।

ਪਾਲੀ ਤੋਂ ਅਗਲੀ ਮਹੱਤਵਪੂਰਣ ਮੰਡੀ ਰਾਜਗੜ੍ਹ ਦੀ ਸੀ, ਜੋ ਬੀਕਾਨੇਰ ਦੇ ਦੂਜੇ ਇਲਾਕਿਆਂ ਨਾਲ ਵਪਾਰ ਤੇ ਕੰਟਰੋਲ ਕਰਦੀ ਸੀ। ਇਹ ਇਕ ਬਹੁਤ ਵੱਡਾ ਵਪਾਰਕ ਕੇਂਦਰ ਸੀ ਤੇ ਭਾਰਤ ਦੇ ਸਭ ਹਿੱਸਿਆਂ ਤੋਂ ਆਏ ਕਾਫ਼ਲੇ ਇਥੇ ਇਕ ਦੂਜੇ ਨਾਲ ਮਿਲਦੇ ਸਨ। ਇਥੇ ਹਿੱਸਾਰ ਅਤੇ ਹਾਂਸੀ ਦੇ ਰਾਹੀਂ ਪੰਜਾਬ ਅਤੇ ਕਸ਼ਮੀਰ ਦੇ ਉਤਪਾਦਨ; ਦਿੱਲੀ ਅਤੇ ਰਿਵਾੜੀ ਦੇ ਰਸਤੇ ਪੂਰਬੀ ਇਲਾਕਿਆਂ 'ਚੋਂ ਰੇਸ਼ਮੀ ਕਪੜਾ, ਬਾਰੀਕ ਕਪੜੇ, ਨੀਲ, ਚੀਨੀ, ਲੋਹਾ ਅਤੇ ਤੰਮਾਕੂ; ਮਾਲਵਾ ਤੋਂ ਅਫ਼ੀਮ; ਸਿੰਧ ਅਤੇ ਮੁਲਤਾਨ ਤੋਂ ਕਣਕ, ਚਾਵਲ, ਰੇਸ਼ਮੀ ਕਪੜੇ, ਖਜੂਰਾਂ ਅਤੇ ਸੁੱਕੇ ਮੇਵੇ ਅਤੇ ਪਾਲੀ ਤੋਂ ਗਰਮ ਮਸਾਲੇ, ਕਲਈ, ਔਸ਼ਧੀਆਂ, ਨਾਰੀਅਲ ਅਤੇ ਹਾਥੀਦੰਦ ਆਉਂਦੇ ਸਨ।

ਬਰਤਾਨਵੀ ਹਕੂਮਤ ਵੇਲੇ ਰਾਜਸਥਾਨ ਦੇ ਮੁਖ ਨਿਰਯਾਤ ਸਨ ਨਮਕ, ਉੱਨ ਅਤੇ ਊਨੀ ਕਪੜੇ, ਕਪਾਹ, ਤੇਲ ਦੇ ਬੀਜ, ਅਫ਼ੀਮ, ਘੀ, ਸੰਗਮਰਮਰ ਅਤੇ ਸੇਲਖੜੀ, ਚਮੜਾ ਛਪਿਆ ਹੋਇਆ ਕਪੜਾ, ਊਠ, ਮਵੇਸ਼ੀ, ਭੇਡਾਂ ਅਤੇ ਬਕਰੀਆਂ ਤੇ ਮੁਖ ਆਯਾਤ ਸਨ ਅਨਾਜ, ਅੰਗਰੇਜ਼ੀ ਅਤੇ ਭਾਰਤੀ ਸੂਤੀ ਕਪੜੇ, ਚੀਨੀ, ਤੰਮਾਕੂ, ਧਾਤਾਂ, ਇਮਾਰਤੀ ਲੱਕੜੀ, ਤੇ ਮਿੱਟੀ ਦਾ ਤੇਲ। ਵਪਾਰ ਦੇ ਮੁਖ ਕੇਂਦਰ ਸਨ ਭਿੰਨ ਭਿੰਨ ਰਿਆਸਤਾਂ ਦੀਆਂ ਰਾਜਧਾਨੀਆਂ ਅਤੇ ਭੀਲਵਾੜਾ, ਚੂੜੂ, ਡੀਗ, ਝੁਨਝੁਨੂ, ਮੈੜਤਾ, ਨਾਗੌਰ, ਪਾਲੀ, ਸਾਂਭਰ ਅਤੇ ਸੀਕਰ ਦੇ ਸ਼ਹਿਰ।

ਰਾਜਸਥਾਨ ਦੇ ਵਪਾਰ ਦਾ ਅੱਜ ਦਾ ਨਕਸ਼ਾ ਬਰਤਾਨਵੀ ਹਕੂਮਤ ਵੇਲੇ ਦੇ ਨਕਸ਼ੇ

ਤੋਂ ਕੋਈ ਬਹੁਤਾ ਭਿੰਨ ਨਹੀਂ । ਰਾਜਸਥਾਨ ਆਪਣੀਆਂ ਦਸਤਕਾਰੀਆਂ ਲਈ ਪ੍ਰਸਿੱਧ ਹੈ। ਜੈਪੁਰ ਦੀਆਂ ਪਿੱਤਲ ਦੀਆਂ ਵਸਤਾਂ, ਸਾਂਗਾਨੇਰ ਦੇ ਛਪਾਈਦਾਰ ਕਪੜੇ, ਮਕਰਾਨਾ ਦੀਆਂ ਸੰਗਮਰਮਰ ਦੀਆਂ ਚੀਜ਼ਾਂ, ਉਦੇਪੁਰ ਦੀਆਂ ਚਮੜੇ ਦੀਆਂ ਵਸਤਾਂ, ਜੋਧਪੁਰ ਅਤੇ ਜੈਪੁਰ ਦੀਆਂ ਕਢਾਈ ਵਾਲੀਆਂ ਜੁੱਤੀਆਂ ਅਤੇ ਚਮੜੇ ਦੇ ਬੈਗ, ਮੇੜਤਾ ਅਤੇ ਜੈਪੁਰ ਦੀਆਂ ਹਾਥੀ ਦੰਦ ਦੀਆਂ ਚੀਜ਼ਾਂ ਅਤੇ ਨਾਥਦਵਾਰਾ ਦੀ ਚਾਂਦੀ ਤੇ ਕੀਤੀ ਮੀਨਾਕਾਰੀ ਦੀ ਕੇਵਲ ਭਾਰਤ ਵਿਚ ਹੀ ਨਹੀਂ, ਬਾਹਰਲੇ ਦੇਸਾਂ ਵਿਚ ਵੀ ਬਹੁਤ ਮੰਗ ਹੈ । ਇਨ੍ਹਾਂ ਵਿਚ ਜੈਪੁਰ ਦੇ ਬੁਤਘਾੜਿਆਂ ਅਤੇ ਹੀਰਿਆਂ ਆਦਿ ਦੇ ਵਪਾਰ ਦਾ ਵਿਸ਼ੇਸ਼ ਵਰਣਨ ਕਰਨਾ ਚਾਹੀਦਾ ਹੈ । ਭਾਰਤ ਵਿਚ ਹੀਰੇ, ਜਵਾਹਰਾਤ ਦੇ ਵਪਾਰ ਵਿਚ ਜੈਪੁਰ ਦੀ ਇਕ ਬਹੁਤ ਮਹੱਤਵਪੂਰਣ ਥਾਂ ਹੈ । ਹੀਰਿਆਂ ਦੀ ਕਟਾਈ ਅਤੇ ਪਾਲਿਸ਼ ਕਰਨ ਲਈ ਜੈਪੁਰ ਖ਼ਾਸ ਤੌਰ ਤੇ ਪ੍ਰਸਿੱਧ ਹੈ । ਖਾਨਾਂ 'ਚੋਂ ਕਢੇ ਗਏ ਹੀਰੇ ਜਵਾਹਰਾਤ ਕੱਚੇ ਰੂਪ ਵਿਚ ਹੀ ਕਾਫ਼ੀ ਵੱਡੀ ਮਾਤ੍ਰਾ ਵਿਚ ਇਥੇ ਆਯਾਤ ਕੀਤੇ ਜਾਂਦੇ ਹਨ ਤੇ ਘਾਟ (ਕੱਟੇ ਹੋਏ ਹੀਰੇ) ਦੇ ਰੂਪ ਵਿਚ ਇਨ੍ਹਾਂ ਦਾ ਸੰਸਾਰ ਦੇ ਕਈ ਦੇਸਾਂ ਨੂੰ ਨਿਰਯਾਤ ਕਰ ਦਿੱਤਾ ਜਾਂਦਾ ਹੈ। ਇਥੇ ਕੋਈ 500 ਜੌਹਰੀ ਪਰਿਵਾਰ ਰਹਿੰਦੇ ਹਨ ਜੋ ਹਰ ਸਾਲ ਕਈ ਲੱਖ ਰੁਪਏ ਦਾ ਧੰਦਾ ਕਰਦੇ ਹਨ। ਹੋਰ ਕਈ ਕੀਮਤੀ ਹੀਰਿਆਂ ਦੇ ਇਲਾਵਾ, ਜੈਪੁਰ ਵਿਚ ਪੰਨੇ ਅਤੇ ਲਾਲ ਦਾ ਕੰਮ ਵਿਸ਼ੇਸ਼ ਰੂਪ ਵਿਚ ਕੀਤਾ ਜਾਂਦਾ ਹੈ । ਇਥੇ ਨਕਲੀ ਹੀਰਿਆਂ ਦੀ ਕਟਾਈ ਅਤੇ ਪਾਲਸ਼ ਦਾ ਕੰਮ ਵੀ ਕੀਤਾ ਜਾਂਦਾ ਹੈ । ਤਿਆਰ ਮਾਲ ਭਾਰਤ ਦੇ ਹੋਰ ਹੀਰਿਆਂ ਦੇ ਵਪਾਰ ਕੇਂਦਰਾਂ ਨੂੰ ਭੇਜ ਦਿਤਾ ਜਾਂਦਾ ਹੈ, ਜਿਥੋਂ ਆਮ ਤੌਰ ਤੇ ਇਸ ਦਾ ਨਿਰਯਾਤ ਕਰ ਦਿਤਾ ਜਾਂਦਾ ਹੈ । ਕਟਾਈ ਛਟਾਈ ਦੇ ਬਾਅਦ ਬਚੇ ਹੀਰਿਆ ਜਵਾਹਰਾਂ ਦੇ ਟੁਕੜੇ ਵੈਦ ਲੋਕ ਖ਼ਰੀਦ ਕੇ ਔਸ਼ਧੀਆਂ ਬਣਾਨ ਵਿਚ ਵਰਤ ਲੈਂਦੇ ਹਨ। ਇਨ੍ਹਾਂ ਦੇ ਕਈ ਪ੍ਰਕਾਰ ਦੇ ਕਿੰਨੇ ਹੀ ਉਪਯੋਗ ਹੋ ਸਕਦੇ ਹਨ ਤੇ ਇਨ੍ਹਾਂ ਵਿਚ ਉੱਚ ਕੋਟੀ ਦੇ ਦਵਾਦਾਰੂ ਦੇ ਗੁਣ ਮੰਨੇ ਜਾਂਦੇ ਹਨ । ਦੇਸ ਭਰ ਦੇ ਮੰਦਿਰਾਂ ਲਈ ਦੇਵੀ ਦੇਵਤਿਆ ਦੀਆਂ ਸੰਗਮਰਮਰ ਦੀਆਂ ਮੂਰਤੀਆਂ ਬਣਾਉਣ ਲਈ ਜੈਪੁਰ ਬਹੁਤ ਪ੍ਰਸਿੱਧ ਹੈ ।

ਰਾਜਸਥਾਨ ਦੇ ਸੂਤੀ ਕਪੜੇ ਦੇ ਹੱਥ-ਖੱਡੀ ਉਦਯੋਗ ਨੇ ਨਿਰਯਾਤ ਵਪਾਰ ਵਿਚ ਕਾਫ਼ੀ ਨਾਮਣਾ ਖੱਟਿਆ ਹੈ, ਪਰ ਇਹ ਮਦਰਾਸ ਅਤੇ ਵਾਰਾਨਸੀ ਦੇ ਹੱਥਖਡੀ ਦੇ ਉਦਯੋਗ ਦੇ ਬਰਾਬਰ ਨਹੀਂ ਪੁਜ ਸਕਿਆ। ਜੇ ਮਦਰਾਸ ਅਤੇ ਵਾਰਾਨਸੀ ਦੇ ਹੱਥ-ਖੱਡੀ ਦੇ ਉਦਯੋਗ ਦੀਆਂ ਲੀਹਾਂ ਤੇ ਹੀ ਰਾਜਸਥਾਨ ਵਿਚ ਵੀ ਨਵੇਂ ਡੀਜ਼ਾਈਨਾਂ ਅਤੇ ਕਪੜੇ ਦੀ ਰੰਗਾਈ ਦੇ ਕੇਂਦਰ ਖੋਲ੍ਹ ਦਿਤੇ ਜਾਣ, ਤਾਂ ਇਥੋਂ ਦੇ ਉਤਪਾਦਨਾਂ ਦੀ ਦੇਸ ਦੇ ਦੂਜੇ ਹਿੱਸਿਆਂ ਵਿਚਲੀ ਮੰਗ ਨੂੰ ਕਾਫ਼ੀ ਵਧਾਇਆ ਜਾ ਸਕਦਾ। ਸਾਂਗਾਨੇਰ ਦੇ ਛਪੇ ਹੋਏ ਕਪੜੇ ਆਪਣੇ ਪੱਕੇ ਰੰਗਾਂ ਅਤੇ ਡੀਜ਼ਾਈਨਾਂ ਲਈ ਬਹੁਤ ਪ੍ਰਸਿੱਧ ਹਨ

ਅਤੇ ਇਨ੍ਹਾਂ ਦੀ ਗੁਜਰਾਤ, ਮਥੁਰਾ ਅਤੇ ਦੇਸ ਦੇ ਹੋਰ ਕਈ ਮਹੱਤਵਪੂਰਣ ਸ਼ਹਿਰਾਂ ਵਿਚ ਬਹੁਤ ਮੰਗ ਹੈ। ਬੰਧਨੀ ਦੀ ਰੰਗਾਈ ਦੀਆਂ ਸਾੜ੍ਹੀਆਂ ਅਤੇ ਚੁੰਨੀਆਂ ਸਾਰੇ ਦੇਸ ਵਿਚ ਹੀ ਬਹੁਤ ਪਸੰਦ ਕੀਤੀਆਂ ਜਾਂਦੀਆਂ ਹਨ। ਕਾਗ਼ਜ਼ ਦੀ ਲੁਗਦੀ ਤੋਂ ਤਿਆਰ ਕੀਤੇ ਖਿਡਾਉਣਿਆਂ ਦੀ ਰਾਜਸਥਾਨ ਦੇ ਵਿਚ ਹੀ ਅਤੇ ਬਾਹਰ ਵੀ ਚੰਗੀ ਮੰਗ ਹੋ ਸਕਦੀ ਹੈ। ਰਾਜਸਥਾਨ ਦੇ ਜੈਪੁਰ ਅਤੇ ਦਿੱਲੀ ਦੇ ਐਮਪੋਰੀਅਮ ਲਾਖ ਦੀਆਂ ਬਣੀਆਂ ਵੰਗਾਂ ਦੀ ਖ਼ੂਬ ਵਿਕਰੀ ਕਰਦੇ ਹਨ। ਜੈਪੁਰ ਦੀਆਂ ਪਿਤਲ ਦੀਆਂ ਚੀਜ਼ਾਂ, ਚੀਨੀ ਮਿੱਟੀ ਦੇ ਨੀਲੇ ਅਤੇ ਸਫ਼ੈਦ ਬਰਤਨ, ਅਤੇ ਚੰਦਨ ਦੀ ਲੱਕੜੀ ਤੇ ਹਾਥੀਦੰਦ ਦੀਆਂ ਵਸਤਾ ਦੀ ਵੀ ਖ਼ੂਬ ਮੰਗ ਹੈ। ਰਾਜਸਥਾਨ ਦੀਆਂ ਦਰੀਆਂ ਅਤੇ ਗਲੀਚਿਆਂ ਦਾ ਨਿਰਯਾਤ ਕੀਤਾ ਜਾਂਦਾ ਹੈ। ਗਲੀਚਿਆਂ ਦਾ ਨਿਰਯਾਤ ਤਾਂ ਆਮ ਤੌਰ ਤੇ ਬਦੇਸਾਂ ਨੂੰ ਕੀਤਾ ਜਾਂਦਾ ਹੈ। ਜੈਪੁਰ ਦੇ ਬਾਦਲਾਂ (ਪਾਣੀ ਦੀਆਂ ਬੋਤਲਾਂ) ਸਾਰੇ ਸੰਸਾਰ ਵਿਚ ਪ੍ਰਸਿੱਧ ਹਨ। ਇਨ੍ਹਾਂ ਦਾ ਹਾਂਕਕਾਂਗ, ਚੀਨ, ਜਾਪਾਨ, ਬਰਮਾ, ਲੰਕਾ ਅਤੇ ਅਫ਼ਰੀਕਾ ਨੂੰ ਨਿਰਯਾਤ ਕੀਤਾ ਜਾਦਾ ਹੈ।

ਰਾਜਸਥਾਨ ਦਾ ਮੁਖ ਨਿਰਯਾਤ ਹੈ ਉੱਨ। ਰਾਜਸਥਾਨ ਹਰ ਸਾਲ ਕੋਈ 80 ਲੱਖ ਕਿਲੋਗ੍ਰਾਮ ਉੱਨ ਬਾਹਰਲੇ ਦੇਸਾਂ ਨੂੰ ਭੇਜਦਾ ਹੈ, ਤੇ ਭਾਰਤ ਵਿਚ ਉੱਨ ਵਰਤਣ ਵਾਲੇ ਕਈ ਕੇਂਦਰਾਂ ਨੂੰ ਵੀ ਇਥੋਂ ਕਾਫ਼ੀ ਉੱਨ ਭੇਜੀ ਜਾਂਦੀ ਹੈ। ਵਪਾਰੀ ਲੋਕ ਇਹ ਉੱਨ ਭਿੰਨ ਭਿੰਨ ਵਪਾਰਕ ਨਾਵਾਂ ਹੇਠ ਦੂਜੇ ਦੇਸਾਂ ਨੂੰ ਭੇਜਦੇ ਹਨ, ਜਿਵੇਂ ਬੀਕਾਨੇਰੀ, ਬਿਅਵਰੀ, ਰਾਜਪੂਤਾਨਾ, ਮਾਰਵਾੜੀ ਆਦਿ। ਰਾਜਸਥਾਨ ਵਿਚ ਉੱਨ ਦੀਆਂ ਬੜੀਆ ਵੱਡੀਆਂ ਵੱਡੀਆਂ ਮੰਡੀਆ ਹਨ, ਜਿਵੇਂ ਬੀਕਾਨੇਰ, ਪਾਲੀ ਅਤੇ ਬਿਆਵਰ। ਇਨ੍ਹਾਂ ਮੰਡੀਆਂ ਵਿਚ ਉੱਨ ਨੂੰ ਚੰਗੀ ਤਰ੍ਹਾਂ ਸਾਫ਼ ਕਰ ਕੇ ਇਸ ਦੀਆਂ ਨਿਰਯਾਤ ਲਈ ਗੰਢਾਂ ਬੰਨ੍ਹੀਆਂ ਜਾਂਦੀਆਂ ਹਨ। ਰਾਜਸਥਾਨ ਚਮੜਾ ਅਤੇ ਖਲਾਂ ਵੀ ਚੰਗੀ ਚੋਖੀ ਮਾਤ੍ਰਾ ਵਿਚ ਨਿਰਯਾਤ ਕਰਦਾ ਹੈ। ਇਸ ਰਾਜ ਵਿਚ 43.5 ਲੱਖ ਤੋਂ ਵੀ ਵਧ ਖੱਲਾਂ ਅਤੇ ਚਮੜੇ ਦਾ ਉਤਪਾਦਨ ਹੁੰਦਾ ਹੈ ਜੋ ਸਾਰੀਆਂ ਦੀਆਂ ਸਾਰੀਆਂ ਆਗਰੇ ਜਾਂ ਕਾਨਪੁਰ ਦੇ ਚਮੜਾ ਸਾਫ਼ ਕਰਨ ਤੇ ਰੰਗਣ ਦੇ ਕਾਰਖ਼ਾਨਿਆਂ ਨੂੰ ਭੇਜ ਦਿਤੀਆਂ ਜਾਂਦੀਆਂ ਹਨ। ਇਸ ਦੇ ਬਦਲੇ ਰਾਜਸਥਾਨ ਕਮਾਏ ਹੋਏ ਚਮੜੇ ਦੀਆਂ ਆਪਣੀਆਂ ਲੋੜਾਂ ਬਾਹਰੋਂ ਚਮੜਾ ਮੰਗਾ ਕੇ ਪੂਰੀਆਂ ਕਰਦਾ ਹੈ। ਰਾਜਸਥਾਨ ਵਿਚ ਬਹੁਤ ਜ਼ਿਆਦਾ ਮਾਲ-ਡੰਗਰ ਹੋਣ ਕਾਰਨ, ਇਥੇ ਹੱਡੀਆਂ ਕਾਫ਼ੀ ਮਿਲ ਜਾਂਦੀਆਂ ਹਨ, ਜੋ ਦੂਜੇ ਦੇਸਾਂ ਨੂੰ ਭੇਜੀਆਂ ਜਾਂਦੀਆਂ ਹਨ। ਰਾਜਸਥਾਨ ਮਵੇਸ਼ੀ, ਭੇਡਾਂ ਅਤੇ ਬਕਰੀਆਂ ਦਾ ਵੀ ਚੰਗਾ ਚੋਖਾ ਨਿਰਯਾਤ ਕਰਦਾ ਹੈ।

ਕੁਝ ਸਮਾਂ ਪਹਿਲਾਂ ਤਕ ਰਾਜਸਥਾਨ ਵਿਚ ਖਾਣ ਦੇ ਕੰਮ ਆਉਣ ਵਾਲੇ ਅਨਾਜਾਂ ਦੀ ਕਮੀ ਹੁੰਦੀ ਸੀ, ਪਰ ਹੁਣ ਖੇਤੀ-ਬਾੜੀ 'ਚ ਸੁਧਾਰ ਹੋ ਜਾਣ ਕਾਰਨ ਅਨਾਜ

ਰਾਜਸਥਾਨ ਵਿਚੋਂ ਦੇਸ ਦੇ ਦੂਜੇ ਹਿੱਸਿਆਂ ਨੂੰ ਭੇਜਿਆਂ ਜਾਣ ਲਗ ਪਿਆ ਹੈ। ਪਰ ਰਾਜਸਥਾਨ ਦਾ ਇਸ ਤਰ੍ਹਾਂ ਦਾ ਮੁਖ ਨਿਰਯਾਤ ਤੇਲ ਦੇ ਬੀਜ ਅਤੇ ਤੇਲ ਹੈ। ਰਾਜਸਥਾਨ ਤਿਲ, ਤੋਰੀਏ, ਸਰ੍ਹੋਂ, ਵਰਗੇ ਤੇਲ ਦੇ ਬੀਜ ਕਾਫ਼ੀ ਮਾਤ੍ਰਾ ਵਿਚ ਪੈਦਾ ਕਰਦਾ ਹੈ। ਭਰਤਪੁਰ ਅਤੇ ਅਲਵਰ ਵਿਚ ਪੈਦਾ ਹੋਣ ਵਾਲੀ ਸਰ੍ਹੋਂ ਦੇਸ ਵਿਚ ਸਭ ਤੋਂ ਵਧੀਆ ਸਰ੍ਹੋਂ ਗਿਣੀ ਜਾਂਦੀ ਹੈ। ਰਾਜਸਥਾਨ ਦੇ ਤੇਲ ਦੀਆਂ ਮੁਖ ਮੰਡੀਆਂ ਆਸਾਮ ਅਤੇ ਪੱਛਮੀ ਬੰਗਾਲ ਹਨ। ਰਾਜਸਥਾਨ ਵਿਚ ਕਪਾਹ ਦੀ ਚੋਖੀ ਹੁੰਦੀ ਹੈ, ਜੋ ਆਮ ਤੌਰ ਤੇ ਨਿਰਯਾਤ ਕਰ ਦਿਤੀ ਜਾਂਦੀ ਹੈ।

ਰਾਜਸਥਾਨ ਵਿਚ ਖਣਿਜ ਪਦਾਰਥ ਬਹੁਤ ਮਿਲਦੇ ਹਨ, ਜੋ ਖਾਨਾਂ ਵਿਚੋਂ ਕੇਵਲ ਨਿਰਯਾਤ ਦੇ ਮਨੋਰਥ ਲਈ ਹੀ ਕੱਢੇ ਜਾਂਦੇ ਹਨ। ਸੋਜਾਤ, ਗੋਡਾਨ ਅਤੇ ਮੋਂਵਡਾ ਤੋਂ ਬਹੁਤ ਹੀ ਵਧੀਆ ਚੂਨੇ ਦਾ ਨਿਰਯਾਤ ਕੀਤਾ ਜਾਂਦਾ ਹੈ। ਰਾਜਸਥਾਨ ਵਿਚ ਅਬਰਕ ਦਾ ਵਾਰਸ਼ਿਕ ਉਤਪਾਦਨ ਸਾਰੇ ਭਾਰਤ ਵਿਚ ਬਿਹਾਰ ਦੇ ਬਾਅਦ ਦੂਜੇ ਨੰਬਰ ਤੇ ਆਉਂਦਾ ਹੈ। ਇਸ ਨੂੰ ਆਮ ਤੌਰ ਤੇ ਇਸ ਵੇਲੇ ਨਿਰਯਾਤ ਹੀ ਕੀਤਾ ਜਾਂਦਾ ਹੈ। ਹਾਂ ਭੀਲਵਾੜਾ ਵਿਚ ਅਬਰਕ ਦੀਆਂ ਇੱਟਾਂ ਤਿਆਰ ਕਰਨ ਦੇ ਇਕ ਕਾਰਖ਼ਾਨੇ ਨੂੰ ਪਿਛੇ ਜਿਹੇ ਸਥਾਪਿਤ ਕੀਤਾ ਗਿਆ ਹੈ। ਭਾਰਤ ਵਿਚ ਲਾਏ ਗਏ ਅਸਪਾਤ ਦੇ ਤਿੰਨ ਕਾਰਖ਼ਾਨਿਆਂ ਦੀਆਂ ਭੱਠੀਆਂ ਵਿਚ ਅਸਤਰ ਦੇ ਰੂਪ ਵਿਚ ਵਰਤਣ ਲਈ ਇਨ੍ਹਾਂ ਇੱਟਾਂ ਦੀ ਲੋੜ ਪੈਂਦੀ ਹੈ। ਭਾਰਤ ਨੂੰ ਜਿੰਨੀ ਸੇਲਖੜੀ ਦੀ ਲੋੜ ਹੁੰਦੀ ਹੈ ਉਸ ਦੇ ਅੱਧ ਤੋਂ ਵੱਧ ਸੇਲਖੜੀ ਰਾਜਸਥਾਨ ਦੀਆਂ ਖਾਨਾਂ 'ਚੋਂ ਹੀ ਪ੍ਰਾਪਤ ਕੀਤੀ ਜਾਂਦੀ ਹੈ। ਇਸ ਵੇਲੇ ਬਹੁਤ ਬਾਰੀਕ ਪੀਸੀ ਹੋਈ ਸੇਲਖੜੀ ਭਾਰਤ ਤੋਂ ਬਾਹਰ ਸਿੰਗਾਰ ਵਸਤਾਂ ਬਣਾਉਣ ਲਈ ਨਿਰਯਾਤ ਕੀਤੀ ਜਾਂਦੀ ਹੈ। ਰਾਜਸਥਾਨ ਵਿਚ ਬਹੁਤ ਵਧੀਆ ਕਿਸਮ ਦੀ ਜਿਪਸਮ ਮਿਲਦੀ ਹੈ ਤੇ ਸਿੰਧਰੀ ਦੇ ਕਾਰਖ਼ਾਨੇ ਨੂੰ ਲੋੜੀਂਦੀ ਸਾਰੀ ਦੀ ਸਾਰੀ ਜਿਪਸਮ ਰਾਜਸਥਾਨ ਵਿਚੋਂ ਹੀ ਭੇਜੀ ਜਾਂਦੀ ਹੈ। ਰਾਜਸਥਾਨ ਵਿਚ ਉਸਾਰੀ ਅਤੇ ਫ਼ਰਸ਼ਾਂ 'ਚ ਕੰਮ ਆਉਣ ਵਾਲੇ ਕਈ ਤਰ੍ਹਾ ਦੇ ਪੱਥਰ ਮਿਲਦੇ ਹਨ। ਮਕਰਾਨਾ ਦੀਆਂ ਪੱਥਰ ਦੀਆਂ ਖਾਨਾਂ ਸਾਰੇ ਦੇਸ਼ ਵਿਚ ਬਹੁਤ ਵਧੀਆ ਕਿਸਮ ਦੇ ਸੰਗਮਰਮਰ ਲਈ ਬਹੁਤ ਪ੍ਰਸਿੱਧ ਹਨ। ਜੋਧਪੁਰ, ਦਲਮੇਰਾ (ਬੀਕਾਨੇਰ) ਅਤੇ ਭਾਕਰੀ ਦੀਆ ਛੱਤਾਂ ਦੇ ਕੰਮ ਆਉਣ ਵਾਲੀਆਂ ਪੱਥਰ ਦੀਆਂ ਸਿਲਾਂ ਦੀ ਰਾਜਸਥਾਨ ਦੇ ਵਿਚ ਵੀ ਤੇ ਬਾਹਰ ਵੀ ਬਹੁਤ ਸੰਗ ਹੈ। ਹਰ ਕਿਸਮ ਅਤੇ ਹਰ ਰੰਗ ਦੇ ਪੱਥਰ ਦੇ ਬਾਰੀਕ ਟੁਕੜਿਆਂ (ਦਾਣੇ) ਦਾ ਨਿਰਯਾਤ ਹਰ ਸਾਲ ਸੈਂਕੜੇ ਟਨਾਂ ਦੇ ਹਿਸਾਬ ਹੁੰਦਾ ਹੈ। ਸੀਮਿੰਟ ਦਾ ਵੀ ਨਿਰਯਾਤ ਕੀਤਾ ਜਾਂਦਾ ਹੈ। ਖੇਤੜੀ ਦੇ ਤਾਂਬੇ ਦੀ ਢਲਾਈ ਦੇ ਕਾਰਖ਼ਾਨੇ ਅਤੇ ਉਦੇਪੁਰ ਦੇ ਜਿਸਤ ਦੀ ਢਲਾਈ ਦੇ ਕਾਰਖ਼ਾਨੇ ਦੇ ਸਥਾਪਨ ਤੋਂ ਪਹਿਲਾਂ, ਕੱਚੇ ਸਿੱਕੇ ਨੂੰ ਢਲਾਈ ਵਾਸਤੇ ਬਿਹਾਰ ਭੇਜਿਆ ਜਾਂਦਾ ਸੀ। ਇਥੇ ਚਾਂਦੀ ਵੀ ਕੱਢੀ

ਜਾਂਦੀ ਸੀ ਤੇ ਕੱਚਾ ਖਾਨੀ ਜਿਸਤ ਢਲਾਈ ਵਾਸਤੇ ਜਾਪਾਨ ਭੇਜਿਆ ਜਾਂਦਾ ਸੀ, ਕਿਉਂਕਿ ਕੱਚੇ ਜਿਸਤ ਤੋਂ ਜਿਸਤ ਤਿਆਰ ਕਰਨ ਦਾ ਭਾਰਤ ਵਿਚ ਕੋਈ ਕਾਰਖ਼ਾਨਾ ਨਹੀਂ ਸੀ ਹੁੰਦਾ। ਬਿਲੌਰੀ ਪੱਥਰ, ਫੈਲਸਪਾਰ ਅਤੇ ਬਹੁਤ ਵਧੀਆ ਕਿਸਮ ਦੀ ਚੀਨੀ ਮਿੱਟੀ ਰਾਜਸਥਾਨ ਵਿਚ ਮਿਲਦੀ ਹੈ। ਇਹ ਕੱਚਾ ਮਾਲ ਭਾਰਤ ਦੇ ਦੂਜੇ ਰਾਜਾ ਨੂੰ ਭੇਜਿਆ ਜਾਂਦਾ ਹੈ, ਜਿਥੇ ਇਸ ਨੂੰ ਚੀਨੀ ਆਦਿ ਦੇ ਬਰਤਨ ਬਣਾਉਣ ਲਈ ਵਰਤਿਆ ਜਾਂਦਾ ਹੈ। ਸਾਂਭਰ 'ਚ ਤਿਆਰ ਕੀਤਾ ਨਮਕ ਭਾਰਤ ਦੇ ਰਸਾਇਣ ਉਦਯੋਗਾਂ ਵਿਚ ਵਿਸ਼ੇਸ਼ ਰੂਪ ਵਿਚ ਵਰਤਿਆ ਜਾਂਦਾ ਹੈ। ਰਾਜਸਥਾਨ ਵਿਚ ਕੋਲਾ ਬਹੁਤ ਦੂਰੋਂ ਬਿਹਾਰ ਅਤੇ ਮੱਧ ਪ੍ਰਦੇਸ਼ ਵਿਚੋਂ ਲਿਆਂਦਾ ਜਾਂਦਾ ਹੈ। ਆਯਾਤ ਕੀਤੀਆਂ ਜਾਣ ਵਾਲੀਆਂ ਹੋਰ ਵਸਤਾਂ ਹਨ ਚਾਹ, ਕਾਫ਼ੀ, ਸੁੱਕੇ ਮੇਵੇ, ਸੂਤੀ ਕਪੜੇ, ਲੋਹਾ, ਤੰਮਾਕੂ (ਕੱਚਾ), ਕਮਾਇਆ ਹੋਇਆ ਚਮੜਾ, ਬੋਰੀਆਂ, ਕਪੜਾ ਆਦਿ।

## ਬੈਂਕਿੰਗ

ਖੇਤੀ-ਬਾੜੀ, ਵਪਾਰ ਅਤੇ ਉਦਯੋਗ ਦੇ ਵਿਕਾਸ ਦੀ ਚਾਲ ਨੂੰ ਤੇਜ਼ ਕਰਨ ਲਈ ਰਾਜ਼ਸਥਾਨ ਵਿਚ ਬੈਂਕੀ ਸਹੂਲਤਾਂ ਵਿਚ ਚੰਗਾ ਚੋਖਾ ਵਾਧਾ ਕਰਨਾ ਪਵੇਗਾ। ਸੰਨ 1963 ਵਿਚ ਰਾਜਸਥਾਨ ਵਿਚ ਨੌ ਅਨੁਸੂਚਿਤ ਬੈਂਕ ਸਨ, ਜਿਨ੍ਹਾਂ ਦੀਆਂ ਸਾਰੇ ਰਾਜ ਵਿਚ ਕੁਲ 207 ਸ਼ਾਖਾਵਾਂ ਸਨ। ਸਹਿਕਾਰੀ ਬੈਂਕਿੰਗ ਦੇ ਵਿਕਾਸ ਦੀ ਬਹੁਤ ਗੁੰਜਾਇਸ਼ ਹੈ। ਰਾਜਸਥਾਨ ਵਿਚ ਇਕ ਸ਼ਿਖਰ (ਆਪੈਕਸ) ਸਹਿਕਾਰੀ ਬੈਂਕ ਅਤੇ 25 ਕੇਂਦਰੀ ਸਹਿਕਾਰੀ ਬੈਂਕ ਅਤੇ ਇਨ੍ਹਾਂ ਦੀਆ ਆਪਣੀਆਂ ਸ਼ਾਖਾਵਾਂ ਹਨ। ਸਹਿਕਾਰੀ ਭੂਮੀ ਬੰਧਕ ਬੈਂਕ ਅਤੇ ਉਦਯੋਗਿਕ ਸਹਿਕਾਰੀ ਬੈਂਕ ਵੀ ਰਾਜ਼ਸਥਾਨ ਵਿਚ ਕੰਮ ਕਰ ਰਹੇ ਹਨ। ਸੰਨ 1964 ਦੇ ਅਖ਼ੀਰ ਤਕ ਰਾਜਸਥਾਨ ਵਿਚ ਕੁੱਲ 21552 ਸਹਿਕਾਰੀ ਸੋਸਾਇਟੀਆਂ ਸਨ, ਜਿਨ੍ਹਾਂ ਦੇ ਮੈਂਬਰਾਂ ਦੀ ਕੁੱਲ ਗਿਣਤੀ 1283925 ਸੀ। ਜੀਵਨ ਖੀਮੇ ਦਾ ਕੰਮ ਭਾਰਤ ਦੀ ਜੀਵਨ ਬੀਮਾ ਕਾਰਪੋਰੇਸ਼ਨ ਕਰਦੀ ਹੈ। ਇਸ ਕਾਰਪੋਰੇਸ਼ਨ ਦਾ ਰਾਜਸਥਾਨ ਵਾਸਤੇ ਡਵੀਜ਼ਨਲ ਦਫ਼ਤਰ ਅਜਮੇਰ ਵਿਚ ਹੈ।

# ਯਾਤਾਯਾਤ ਦੇ ਸਾਧਨ

## ਸੜਕਾਂ

ਵਣਜ ਅਤੇ ਵਪਾਰ ਦੇ ਵਿਕਾਸ ਵਿਚ ਸੜਕਾਂ ਬਹੁਤ ਮਹੱਤਵਪੂਰਣ ਕੰਮ ਕਰਦੀਆਂ ਹਨ। ਰਾਜਸਥਾਨ ਦੀਆਂ ਕੁਝ ਸੜਕਾਂ ਮੁਗ਼ਲਾਂ ਦੇ ਜ਼ਮਾਨੇ ਵਿਚੋਂ ਰਾਸ਼ਟਰੀ

ਰਾਜਮਾਰਗ ਬਣ ਚੁਕੀਆਂ ਸਨ । ਮੇਵਾੜ ਨੇ ਭਾਰਤ ਦੇ ਮੁਗ਼ਲ ਕਾਲ ਦੇ ਇਤਿਹਾਸ ਵਿਚ ਬਹੁਤ ਮਹੱਤਵਪੂਰਣ ਰੋਲ ਅਦਾ ਕੀਤਾ ਹੈ, ਕਿਉਂਕਿ ਇਸ ਦੀ "ਮੁਗ਼ਲ ਭਾਰਤ ਦੇ ਭੂਗੋਲ ਵਿਚ ਇਕ ਉਚੇਚੀ ਮਹੱਤਤਾ ਸੀ" । ਇਸ ਮਹੱਤਤਾ ਦਾ ਸਭ ਤੋਂ ਵੱਡਾ ਕਾਰਨ ਇਹ ਸੀ ਕਿ ਆਗਰੇ ਤੋਂ ਆਹਮਦਾਬਾਦ ਦੇ ਮਹੱਤਵਪੂਰਣ ਉਦਯੋਗਿਕ ਸ਼ਹਿਰ ਅਤੇ ਕੈਂਬੇ ਦੀ ਵਪਾਰਕ ਬੰਦਰਗਾਹ ਤਕ ਪਹੁੰਚਣ ਲਈ ਸਭ ਤੋਂ ਛੋਟਾ ਰਸਤਾ ਮੇਵਾੜ ਦੇ ਵਿਚੋਂ ਹੀ ਲੰਘਦਾ ਸੀ । ਇਹ ਸੜਕ ਆਗਰੇ ਤੋਂ ਜੈਪੁਰ (ਅੰਬਰ) ਹੁੰਦੀ ਹੋਈ, ਅਜਮੇਰ ਅਤੇ ਪਾਲੀ 'ਚੋਂ ਲੰਘਦੀ ਆਹਮਦਾਬਾਦ ਅਤੇ ਕੈਂਬੇ ਜਾਂਦੀ ਸੀ । ਇਕ ਹੋਰ ਰਸਤਾ ਵੀ ਹੈ ਸੀ ਜੋ ਮਾਲਵਾ ਦੀ ਪੱਬੀ 'ਚੋਂ ਹੋ ਕੇ ਪੰਚਮਹਲ ਦੀਆਂ ਟੁੱਟੀਆਂ ਫੁੱਟੀਆਂ ਪਹਾੜੀਆਂ ਦੇ ਵਿਚੋਂ ਦੀ ਲੰਘਦਾ ਸੀ, ਪਰ ਇਹ ਰਸਤਾ ਲੰਮਾ ਪੈਂਦਾ ਸੀ ਤੇ ਇਸ ਵਿਚ "ਕਈ ਉਚਾਈਆਂ ਉਤਰਾਈਆਂ ਆਉਂਦੀਆਂ ਸਨ" । ਇਸ ਲਈ ਇਹ ਰਸਤਾ ਇੰਨਾ ਮਹੱਤਵਪੂਰਣ ਨਹੀਂ ਸੀ । ਆਗਰਾ ਤੋਂ ਕੈਂਬੇ ਜਾਣ ਵਾਲੀ ਸੜਕ ਮੁਖ ਹੁੰਦੀ ਸੀ । ਦਰਅਸਲ ਇਸ ਸੜਕ ਦੀ ਮਹੱਤਤਾ ਤਾਂ ਪਹਿਲਾਂ ਹੀ ਮੰਨੀ ਜਾ ਚੁਕੀ ਸੀ । ਇਸ ਨੂੰ ਵਪਾਰ ਕਾਫ਼ਲੇ ਬਾਰ੍ਹਵੀਂ ਸਦੀ ਵਿਚ ਬਾਕਾਇਦਾ ਵਰਤਦੇ ਸਨ । ਦਰਅਸਲ ਇਸ ਇਲਾਕੇ ਵਿਚ ਲੁਟੇਰਿਆਂ ਦਾ ਇਕ ਅਜਿਹਾ ਕਬੀਲਾ ਰਹਿੰਦਾ ਸੀ ਜੋ ਪਾਲੀ 'ਚ ਲੁੱਟਮਾਰ ਕਰ ਕੇ ਅਤੇ ਇਸ ਰਸਤਿਓਂ ਲੰਘਣ ਵਾਲੇ ਮਾਲ 'ਚੋਂ ਜ਼ਬਰਦਸਤੀ ਮਾਲ ਖੋਹ ਕੇ ਹੀ ਆਪਣਾ ਗੁਜ਼ਾਰਾ ਕਰਦਾ ਸੀ । ਪਾਲੀ ਦਾ ਸ਼ਹਿਰ ਇਕ ਬਹੁਤ ਹੀ ਢੁਕਵੇਂ ਥਾਂ ਸਥਿਤ ਸੀ (ਆਹਮਦਾਬਾਦ ਅਤੇ ਅਜਮੇਰ ਦੇ ਅੱਧ ਵਿਚ), ਇਸ ਲਈ ਇਹ ਪੱਛਮੀ ਰਾਜਸਥਾਨ ਦੀ ਮੁਖ ਵਪਾਰਕ ਮੰਡੀ ਬਣ ਗਿਆ ਸੀ ।

ਥਾਰ ਦੇ ਰੇਗਿਸਤਾਨ ਵਿਚੋਂ ਦੀ ਲੰਘਣ ਵਾਲੇ ਵਪਾਰ ਰਾਹ ਵੀ ਬਹੁਤ ਵਾਪਰਿਕ ਮਹੱਤਤਾ ਰਖਦੇ ਸਨ । ਥਾਰ ਦੇ ਰੇਗਿਸਤਾਨ ਵਿਚ ਕਈ ਵਾਰ ਲੜਾਈਆਂ ਵੀ ਲੜੀਆ ਗਈਆਂ, ਪਰ ਆਮ ਤੌਰ ਤੇ ਇਹ ਇਕ ਨਿਰਪੱਖ ਰਾਜ ਹੀ ਰਹਿੰਦਾ ਸੀ ਅਤੇ ਵੱਡੀਆਂ ਵੱਡੀਆਂ ਕਈ ਲੜਾਈਆਂ ਅਤੇ ਹਮੇਸ਼ਾ ਹੀ ਚਲਦੇ ਰਹਿਣ ਵਾਲੇ ਸੀਮਾਵਾਂ ਸੰਬੰਧੀ ਝਗੜਿਆਂ ਕਾਰਨ ਜਦ ਵੀ ਪੰਜਾਬ ਵਿਚੋਂ ਦੀ ਯਾਤਾਯਾਤ ਵਿਚ ਵਿਘਨ ਪੈਂਦਾ ਤਾਂ ਭਾਰਤ ਅਤੇ ਪੱਛਮੀ ਦੇਸਾਂ ਦਰਮਿਆਨ ਵਪਾਰ ਇਸੇ ਰਸਤੇ ਹੀ ਹੁੰਦਾ ਸੀ ।" ਕਈ ਵਪਾਰਕ ਰਾਹ ਇਸ ਰੇਗਿਸਤਾਨ ਵਿਚੋਂ ਦੀ ਲੰਘਦੇ ਸਨ । ਇਨ੍ਹਾਂ ਸਭਨਾਂ ਵਿਚੋਂ ਵਧ ਮਹੱਤਵਪੂਰਣ ਉੱਤਰੀ ਰਸਤਾ ਸੀ ਜੋ ਚੌਹਾਨਾਂ ਦੀ ਸ਼ਕਤੀ ਦੇ ਕੇਂਦਰ ਸਾਕੰਭਰੀ (ਸਾਂਭਰ) ਤੋਂ ਚਲ ਕੇ ਚੁੜੂ ਅਤੇ ਨੋਹਰ ਹੁੰਦਾ ਹੋਇਆ ਪੰਜਾਬ ਦੇ ਸਿਰਸਾ ਅਤੇ ਬਠਿੰਡਾ ਤਕ ਚਲਾ ਜਾਂਦਾ ਸੀ ।

ਰਾਜਸਥਾਨ ਦੇ ਆਰਥਿਕ ਵਿਕਾਸ ਲਈ ਚੰਗੀਆਂ ਸੜਕਾਂ ਦਾ ਹੋਣਾ ਲਾਜ਼ਮੀ ਹੈ ।

ਰਾਜਸਥਾਨ ਨੂੰ ਬਾਕੀ ਰਾਜਾਂ ਨਾਲੋਂ ਯਾਤਾਯਾਤ ਦੇ ਚੰਗੇਰੇ ਸਾਧਨਾਂ ਦੀ ਵਧੀਕ ਲੋੜ ਹੈ। ਫ਼ੌਜੀ ਮਹੱਤਵ ਦੀ ਦ੍ਰਿਸ਼ਟੀ ਤੋਂ ਵੀ ਇਹ ਆਵਸ਼ਕ ਹੈ ਕਿ ਰਾਜਸਥਾਨ-ਪਾਕਿਸਤਾਨ ਦੀ ਸੀਮਾ ਦੀ ਰਖਿਆ ਵਾਸਤੇ ਇਥੇ ਸੜਕਾਂ ਦਾ ਜਾਲ ਵਿੱਛਾ ਦਿਤਾ ਜਾਏ। ਰਾਸਸਥਾਨ ਜੇ ਅਜੇ ਤਕ ਇਕ ਪਛੜਿਆ ਹੋਇਆ ਰਾਜ ਹੀ ਰਿਹਾ ਹੈ ਤਾਂ ਇਸ ਦਾ ਮੁਖ ਕਾਰਨ ਯਾਤਾਯਾਤ ਦੇ ਚੰਗੇਰੇ ਸਾਧਨਾ ਦੀ ਅਣਹੋਂਦ ਹੀ ਹੈ।

ਰਾਜਸਥਾਨ ਦਾ ਮੁੱਢ ਹੀ ਇਕ ਬਹੁਤ ਵੱਡੀ ਅੜਚਨ ਨਾਲ ਬੱਝਾ ਸੀ, ਭਾਵ ਯਾਤਾਯਾਤ ਦੇ ਭੈੜੇ ਸਾਧਨਾਂ ਨਾਲ। ਰਾਜਸਥਾਨ ਦੇ ਕਈ ਇਲਾਕਿਆਂ ਵਿਚ ਕੋਈ ਸੜਕ ਨਹੀਂ ਸੀ ਜਾਂਦੀ। ਬਹੁਤ ਸਾਰੇ ਜ਼ਿਲ੍ਹਿਆ ਦੇ ਸਦਰ ਮੁਕਾਮ, ਖ਼ਾਸ ਤੌਰ ਤੇ ਦੱਖਣੀ ਅਤੇ ਪੱਛਮੀ ਰਾਸਸਥਾਨ ਦੇ ਜ਼ਿਲ੍ਹਿਆਂ ਦੇ ਸਦਰ ਮੁਕਾਮ ਆਪਣੇ ਨਾਲ ਲਗਦੇ ਜ਼ਿਲ੍ਹਿਆ ਜਾ ਡਵੀਜ਼ਨ ਦੇ ਸਦਰ ਮੁਕਾਮ ਨਾਲ ਸਭ ਤਰ੍ਹਾਂ ਦੇ ਮੌਸਮ ਵਿਚ ਚਾਲੂ ਰਹਿਣ ਵਾਲੀਆ ਸੜਕਾਂ ਰਾਹੀਂ ਨਹੀਂ ਸਨ ਜੁੜੇ ਹੋਏ। ਇਨ੍ਹਾਂ ਇਲਾਕਿਆ ਦੀਆਂ ਇਨ੍ਹਾਂ ਪਰਿਸਥਿਤੀਆਂ ਵਿਚ ਅਜੇ ਵੀ ਕੋਈ ਸੁਧਾਰ ਨਹੀਂ ਹੋਇਆ। ਇਨ੍ਹਾਂ ਸੜਕਾਂ ਤੇ ਚਲਦਿਆਂ ਜੀਪ ਗੱਡੀ ਜਦ ਉਛਲਦੀ ਕੁਦਦੀ ਧੂੜ ਦੇ ਬਦਲ ਉਡਾਂਦੀ ਹੈ ਤਾ ਉਸ ਵਿਚ ਬੈਠੇ ਵਿਅੱਕਤੀਆਂ ਤੇ ਧੂੜ ਦੀ ਮੋਟੀ ਤਹਿ ਜੰਮ ਜਾਂਦੀ ਹੈ। ਸਾਹਮਣੇ ਦਾ ਰਸਤਾ ਵੀ ਨਹੀਂ ਵਿਖਾਈ ਦਿੰਦਾ ਤੇ ਸਾਹ ਲੈਣਾ ਵੀ ਮੁਸ਼ਕਿਲ ਹੋ ਜਾਂਦਾ ਹੈ। ਕੇਵਲ ਜੀਪ ਦਾ ਡ੍ਰਾਈਵਰ ਹੀ, ਜੋ ਮਵੇਸ਼ੀਆਂ ਦੇ ਚਲਣ ਵਾਲੇ ਇਨ੍ਹਾ ਰਸਤਿਆ ਉਤੇ ਜੀਪ ਚਲਾਣ ਦਾ ਆਦੀ ਹੋ ਚੁਕਾ ਹੁੰਦਾ ਹੈ, ਇਨ੍ਹਾਂ ਕਠਿਨਾਈਆਂ ਤੋਂ ਲਾਪ੍ਰਵਾਹ ਹੁੰਦਾ ਹੈ। ਫਿਰ ਵੀ ਕੇਵਲ ਇਹ ਹੀ ਇਕ ਸੜਕ ਹੈ, ਜਿਸ ਨੂੰ ਬੜੇ ਸਨੇਹ ਨਾਲ ਅੱਛੇ ਮੌਸਮ ਵਾਲੀ ਸੜਕ ਆਖਿਆ ਜਾਂਦਾ ਹੈ, ਤੇ ਜੋ ਬੀਕਾਨੇਰ ਅਤੇ ਜੈਸਲਮੇਰ ਦੇ ਜ਼ਿਲ੍ਹਿਆਂ ਦੇ ਮਹੱਤਵਪੂਰਣ ਸਦਰ ਮੁਕਾਮਾ ਦੇ ਵਿਚ ਦੀ 160 ਕਿਲੋਮੀਟਰ ਦੀ ਦੂਰੀ ਨੂੰ ਤਹਿ ਕਰ ਕੇ ਇਕ ਦੂਜੇ ਨਾਲ ਜੋੜਦੀ ਹੈ। ਰਾਜਸਥਾਨ ਦੇ ਇਸ ਰੇਗਿਸਤਾਨੀ ਇਲਾਕੇ ਵਿਚ ਜੀਪ ਗੱਡੀ ਨਾਲੋਂ ਊਠ ਵਧੀਕ ਲਾਹੇਵੰਦ ਸਾਬਤ ਹੁੰਦਾ ਹੈ। ਇਹ ਊਠ ਪਾਣੀ ਦੇ ਬਿਨਾਂ ਹੀ ਕਈ ਕਈ ਦਿਨ ਸਫ਼ਰ ਕਰੀ ਜਾ ਸਕਦਾ ਹੈ, ਪਰ ਇਸ ਜੀਪ ਨੂੰ ਥੋੜੇ ਥੋੜੇ ਘੰਟਿਆਂ ਦੇ ਬਾਅਦ ਆਰਾਮ ਅਤੇ ਪੈਟ੍ਰੋਲ ਦੀ ਲੋੜ ਹੁੰਦੀ ਹੈ। ਇਹ ਹੀ ਕਾਰਨ ਹੈ ਕਿ ਇਨ੍ਹਾਂ ਦੋ ਸ਼ਹਿਰਾਂ ਦੇ ਦਰਮਿਆਨ ਦੇ ਫ਼ਾਸਲੇ ਨੂੰ ਤੈਅ ਕਰਨ ਲਈ ਸਵੇਰ ਪ੍ਰਭਾਵਤ ਵੇਲੇ ਤੋਂ ਲੈ ਕੇ ਸ਼ਾਮ ਵੇਲੇ ਤਕ ਦੇ ਸਾਰੇ ਦਿਨ ਦੀ ਲੋੜ ਹੁੰਦੀ ਹੈ। ਜੇ ਸ਼ਹਿਰਾਂ ਨੂੰ ਜੋੜਨ ਵਾਲੀਆਂ ਸੜਕਾਂ ਦੀ ਇਹ ਦੁਰਦਸ਼ਾ ਹੈ ਤਾਂ ਖਿਲਰੇ ਪੁਲਰੇ ਪਿੰਡਾ ਸੰਬੰਧੀ ਤਾਂ ਅਨੁਮਾਨ ਲਾਇਆ ਹੀ ਜਾ ਸਕਦਾ ਹੈ। ਬਾਕੀ ਉੱਨਤ ਰਾਜਾਂ ਦੇ ਨਾਲ ਮਿਲਣ ਲਈ ਰਾਜਸਥਾਨ ਨੂੰ ਬਹੁਤ ਸਾਰੀਆਂ ਚੀਜ਼ਾਂ ਦੀ ਲੋੜ ਹੈ। ਪਰ ਇਸ ਦੀ ਸੜਕਾਂ ਦੀ ਲੋੜ ਦਾ ਨੰਬਰ ਪਾਣੀ ਦੀ ਲੋੜ ਦੇ ਬਾਅਦ ਹੀ

ਦੂਜੇ ਥਾਂ ਤੇ ਆ ਜਾਂਦਾ ਹੈ।

ਰਾਜਸਥਾਨ ਵਰਗੇ ਰਾਜ ਵਿਚ, ਜਿਸ ਦਾ ਕੁੱਲ ਖੇਤਰਫਲ 342272 ਵਰਗ ਕਿਲੋਮੀਟਰ ਹੈ ਤੇ ਜਿਸ ਦਾ ਬਹੁਤ ਸਾਰਾ ਭਾਗ ਰੇਗਿਸਤਾਨੀ ਇਲਾਕੇ ਦਾ ਹੈ, ਸੰਨ 1957 ਵਿਚ ਕੇਵਲ 21287 ਕਿਲੋਮੀਟਰ ਲੰਮੀਆਂ ਸੜਕਾਂ ਸਨ। ਇਨ੍ਹਾਂ ਵਿਚ 8045 ਕਿਲੋਮੀਟਰ ਤੋਂ ਵੀ ਘਟ ਸੜਕਾਂ ਪੱਕੀਆਂ ਸਨ ਤੇ 2252 ਕਿਲੋਮੀਟਰ ਸੜਕਾਂ ਤੇ ਹੀ ਤਾਰਕੋਲ ਵਿੱਛੀ ਹੋਈ ਸੀ। 31 ਮਾਰਚ 1958 ਨੂੰ ਇਨ੍ਹਾਂ ਸੜਕਾਂ ਦੀ ਲੰਮਾਈ 24678 ਕਿਲੋਮੀਟਰ ਸੀ (16046 ਕਿਲੋਮੀਟਰ ਪੱਕੀਆਂ ਤੇ 8632 ਕਿਲੋਮੀਟਰ ਕੱਚੀਆ)। ਪਰ ਜਦ ਇਹ ਪਤਾ ਲਗਦਾ ਹੈ ਕਿ ਇਕ ਕਿਲੋਮੀਟਰ ਲੰਮੀ ਸੜਕ ਬਨਾਣ ਵਾਸਤੇ 6000 ਰੁਪਿਆ ਖ਼ਰਚ ਕਰਨਾ ਪੈਂਦਾ ਹੈ ਤਾਂ ਰਾਜ ਸਰਕਾਰ ਦੀ ਸਮੱਸਿਆ ਦਾ ਅਨੁਮਾਨ ਲਾਇਆ ਜਾ ਸਕਦਾ ਹੈ। ਸੜਕਾਂ ਦੇ ਬਣਾਉਣ ਉਤੇ ਵਧੀਕ ਖ਼ਰਚ ਆਉਣ ਦਾ ਮੁਖ ਕਾਰਨ ਇਹ ਹੈ ਕਿ ਸੜਕਾਂ ਦੀ ਉਸਾਰੀ ਵਿਚ ਵਰਤਿਆ ਜਾਣ ਵਾਲਾ ਸਾਮਾਨ ਰਾਜਸਥਾਨ ਦੇ ਬਹੁਤ ਇਲਾਕੇ ਵਿਚ ਨਹੀਂ ਮਿਲਦਾ। ਸੜਕਾਂ ਦੀਆਂ ਹੇਠਲੀਆਂ ਮਿੱਟੀ ਉਪਰਲੀਆਂ ਤਹਿਆਂ ਵਛਾਉਣ ਲਈ ਇੱਟਾਂ ਦਾ ਪਕਾਉਣਾ ਜ਼ਰੂਰੀ ਹੁੰਦਾ ਹੈ। ਪਰ ਰੇਗਿਸਤਾਨੀ ਇਲਾਕੇ ਵਿਚ ਇੱਟਾਂ ਤਿਆਰ ਨਹੀਂ ਕੀਤੀਆਂ ਜਾ ਸਕਦੀਆਂ। ਕੰਕਰ ਸੈਂਕੜੇ ਮੀਲਾਂ ਤੋਂ ਸੜਕਾਂ ਰਾਹੀਂ ਲਿਆਉਣਾ ਪੈਂਦਾ ਹੈ ਤੇ ਇੱਟਾਂ ਪਕ ਣ ਵਾਸਤੇ ਕੋਲਾ ਬਿਹਾਰ 'ਚੋਂ ਆਉਂਦਾ ਹੈ। ਇਨ੍ਹਾਂ ਸਾਰੀਆਂ ਕਠਿਨਾਈਆਂ ਦੇ ਬਾਵਜੂਦ ਵੀ ਸਰਕਾਰ ਨੇ ਇਕ ਬਹੁਤ ਵੱਡੀ ਯੋਜਨਾ ਤਿਆਰ ਕੀਤੀ ਹੈ, ਜਿਸ ਅਨੁਸਾਰ ਸਭ ਤਹਿਸੀਲਾਂ, ਸਬ-ਡਵੀਜ਼ਨਲ ਸ਼ਹਿਰਾਂ ਅਤੇ ਚਾਰ ਹਜ਼ਾਰ ਤੋਂ ਵਧ ਆਬਾਦੀ ਵਾਲੇ ਪਿੰਡਾਂ ਨੂੰ ਰਾਜ ਦੀ ਸੜਕ ਪ੍ਰਣ ਲੀ ਨਾਲ ਜੋੜ ਦਿਤਾ ਜਾਏਗਾ। ਸੰਨ 1964 ਵਿਚ ਸਥਾਪਿਤ ਕੀਤੀ ਰਾਜਸਥਾਨ ਰੋਡਵੇਜ਼ ਕਾਰਪੋਰੇਸ਼ਨ ਰਾਜ ਦੇ ਕਈ ਰਸਤਿਆਂ ਤੇ ਬਸ ਸੇਵਾ ਚਲਾ ਰਹੀ ਹੈ ਤੇ ਇਸ ਤਰ੍ਹਾਂ ਸਫ਼ਰ ਅਤੇ ਸਾਮਾਨ ਦੀ ਢੋ-ਢੋਆਈ ਦੀਆਂ ਸਹੂਲਤਾਂ ਵਿਚ ਸੁਧਾਰ ਕਰ ਰਹੀ ਹੈ।

ਰਾਜਸਥਾਨ ਵਿਚ ਪੱਛਮੀ ਰੇਲਵੇ ਅਤੇ ਉੱਤਰੀ ਰੇਲਵੇ ਦੀਆਂ ਰੇਲਵੇ ਲਾਈਨਾਂ ਹਨ। ਰਾਜਸਥਾਨ ਦੇ ਬਹੁਤੇ ਇਲਾਕੇ ਵਿਚ ਇਕ ਮੀਟਰ ਚੌੜੀਆਂ ਪੱਟੜੀਆ ਹਨ ਤੇ ਰਾਜਸਥਾਨ ਦੀ ਕੇਵਲ ਪੂਰਬੀ ਪੱਟੀ ਵਿਚ ਹੀ ਭਰਤਪੁਰ, ਸਵਾਈ ਮਾਧੋਪੁਰ ਅਤੇ ਕੋਟਾ ਵਰਗੇ ਕੁਝ ਮਹੱਵਪੂਰਣ ਰੇਲਵੇ ਸਟੇਸ਼ਨ ਹਨ ਜੋ ਚੌੜੀ ਪੱਟੜੀ ਦੀ ਰੇਲਵੇ ਨਾਲ ਜੁੜੇ ਹੋਏ ਹਨ। ਇਸ ਦੇ ਨਤੀਜੇ ਵਿਚ ਰਾਜਸਥਾਨ ਦੇ ਲੋਕਾਂ ਨੂੰ ਸਭ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਇਸ ਮੁਸ਼ਕਿਲ ਦਾ ਇਕੋ ਇਕ ਹਲ ਇਹ ਹੀ ਹੈ ਕਿ ਜਿਥੇ ਕਿਤੇ ਵੀ ਸੰਭਵ ਹੋ ਸਕੇ ਰੇਲਵੇ ਦੀ ਚੌੜੀ ਪੱਟੜੀ ਨੂੰ ਰਾਜਸਥਾਨ ਦ ਅੰਦਰ ਦੇ ਇਲਾਕੇ ਨਾਲ ਜੋੜ ਦਿਤਾ ਜਾਏ।

ਭਾਰਤ ਸਰਕਾਰ ਰਾਜਸਥਾਨ ਵਿਚ ਰੇਲ ਦੇ ਯਾਤਾਯਾਤ ਵਿਚ ਸੁਧਾਰ ਕਰਨ ਲਈ ਲੋੜੀਂਦੇ ਕਦਮ ਚੁਕ ਰਹੀ ਹੈ। ਜਨਵਰੀ 1961 ਵਿਚ ਰੇਲਵੇ ਮੰਤ੍ਰੀ ਨੇ ਉਦੇਪੁਰ-ਹਿੰਮਤਨਗਰ ਦੇ ਦਰਮਿਆਨ ਦੀ 220 ਕਿਲੋਮੀਟਰ ਲੰਮੀ ਇਕ ਮੀਟਰ ਚੋੜੀ ਪੱਟੜੀ ਵਾਲੀ ਰੇਲਵੇ ਦੀ ਪੱਛਮੀ ਰੇਲਵੇ ਦੀ ਯੋਜਨਾ ਦੀ ਉਸਾਰੀ ਦੇ ਆਰੰਭ ਦੀ ਰਸਮ ਅਦਾ ਕੀਤੀ ਸੀ। ਸੁਤੰਤਰਤਾ ਪ੍ਰਾਪਤ ਕਰਨ ਦੇ ਬਾਅਦ ਰਾਜਸਥਾਨ ਵਿਚ ਸਰਕਾਰੀ ਖੇਤਰ ਵਿਚ ਕੀਤੀ ਜਾਣ ਵਾਲੀ ਇਹ ਪਹਿਲੀ ਵੱਡੀ ਪ੍ਰਯੋਜਨਾ ਹੈ। ਇਸ ਪ੍ਰਯੋਜਨਾ ਦੇ ਪੂਰਾ ਹੋਣ ਨਾਲ ਗੁਜਰਾਤ ਅਤੇ ਰਾਜਸਥਾਨ ਵਿਚ ਸਿੱਧਾ ਸੰਪਰਕ ਸਥਾਪਿਤ ਹੋ ਜਾਏਗਾ। ਇਸ ਪ੍ਰਯੋਜਨਾ ਦਾ ਮੁਖ ਮਨੋਰਥ ਪੱਛਮੀ ਰਾਜਸਥਾਨ ਨਾਲ ਛੋਟੇ ਤੋਂ ਛੋਟੇ ਰਸਤੇ ਰਾਹੀਂ ਸਿੱਧਾ ਸੰਪਰਕ ਪੈਦਾ ਕਰਨਾ ਅਤੇ ਇਸ ਨੂੰ ਆਹਮਦਾਬਾਦ, ਕਾਂਡਲਾ ਦੀ ਬੰਦਰਗਾਹ ਅਤੇ ਸੌਰਾਸ਼ਟਰ ਦੀਆਂ ਬੰਦਰਗਾਹਾਂ ਵਰਗੇ ਵਪਾਰਕ ਕੇਂਦਰਾਂ ਨਾਲ ਜੋੜਨਾ ਹੈ। ਇਹ ਪ੍ਰਯੋਜਨਾ ਪੂਰੀ ਹੋ ਚੁਕੀ ਹੈ। ਨਵੀਂ ਰੇਲਵੇ ਲਾਈਨ ਦੇ ਬਣ ਜਾਣ ਨਾਲ ਉਦੇਪੁਰ ਅਤੇ ਆਹਮਾਦਾਬਾਦ ਦੇ ਦਰਮਿਆਨ ਦਾ ਫ਼ਾਸਲਾ 540 ਕਿਲੋਮੀਟਰ ਤੋਂ ਘਟ ਕੇ ਅੰਦਾਜ਼ਨ 313 ਕਿਲੋਮੀਟਰ ਰਹਿ ਗਿਆ ਹੈ। ਇਸ ਨਾਲ ਰਾਜਸਥਾਨ ਦੇ ਉਦੇਪੁਰ ਅਤੇ ਡੂੰਗਰਪੁਰ ਜ਼ਿਲ੍ਹਿਆ ਅਤੇ ਗੁਜਰਾਤ ਦੇ ਸਾਬਰਕੰਠਾ ਜ਼ਿਲ੍ਹੇ ਵਿਚ ਤੇਜ਼ ਅਤੇ ਚੰਗੇਰੇ ਯਾਤਾਯਾਤ ਦੀਆ ਸਹੂਲਤਾ ਸਥਾਪਿਤ ਹੋ ਚੁਕੀਆਂ ਹਨ।

## ਹਵਾਈ ਰਸਤੇ

ਭਾਰਤੀ ਹਵਾਈ ਕੰਪਨੀ ਦੀ ਡੈਕੋਟਾ ਸੇਵਾ ਦਾ, ਜੋ ਦਿੱਲੀ ਅਤੇ ਆਹਮਦਾਬਾਦ ਵਿਚਕਾਰ ਚਲਾਈ ਗਈ ਹੈ ਤੇ ਜੋ ਰਾਹ ਵਿਚ ਉਦੇਪੁਰ ਵੀ ਰੁਕਦੀ ਹੈ, 6 ਫ਼ਰਵਰੀ 1960 ਨੂੰ ਰਾਜਸਥਾਨ ਦੇ ਮੁਖ ਮੰਤ੍ਰੀ ਨੇ ਦਿੱਲੀ ਵਿਚ ਉਦਘਾਟਨ ਕੀਤਾ ਸੀ। ਦਿੱਲੀ-ਜੈਪੁਰ ਵਾਯੂ ਸੇਵਾ ਦਾ ਉਦੇਪੁਰ ਅਤੇ ਅਹਿਮਦਾਬਾਦ ਤਕ ਵਿਸਤਾਰ ਹੋ ਜਾਣ ਨਾਲ ਰਾਜਸਥਾਨ ਦੇ ਦੋ ਵੱਡੇ ਸ਼ਹਿਰ, ਦੇਸ਼ ਦੇ ਸਭ ਤੋਂ ਵਧ ਮਹੱਤਵਪੂਰਣ ਉਸ ਵਾਯੂ-ਪੱਥ ਉਤੇ ਆ ਗਏ ਹਨ, ਜੋ ਤਿੰਨ ਰਾਜਾਂ ਦੀਆਂ ਰਾਜਧਾਨੀਆ ਦਾ ਭਾਰਤ ਦੀ ਰਾਜਧਾਨੀ ਨਾਲ ਸੰਬੰਧ ਜੋੜਦਾ ਹੈ। ਬੰਬਈ, ਆਹਮਦਾਬਾਦ, ਜੈਪੁਰ ਅਤੇ ਦਿੱਲੀ ਦੇ ਵਿਚ ਦੀ ਇਹ ਉਡਾਨ, ਇਸ ਉਪ-ਮਹਾਂਦੀਪ ਦੀ ਸਭ ਤੋਂ ਵਧ ਰੁਝੇਵੇਂ ਵਾਲੀ ਉਡਾਨ ਬਣ ਸਕਦੀ ਹੈ। ਰਾਜਸਥਾਨ ਨੂੰ ਤਾਂ ਇਸਦਾ ਦੋਹਰਾ ਲਾਭ ਹੋਇਆ ਹੈ। ਇਕ ਤਾਂ ਇਸ ਕਾਰਨ ਉਦੇਪੁਰ ਅਤੇ ਮੇਵਾੜ ਵਿਚ ਉੱਤਰ ਵਲੋਂ ਵਧੀਕ ਦਰਸ਼ਕ ਆਉਣ ਲਗ ਪਏ ਹਨ ਤੇ ਦੂਜੇ ਇਹ ਦੱਖਣ ਵਾਲੇ ਪਾਸੇ ਗੁਜਰਾਤ ਅਤੇ ਬੰਬਈ ਦੇ ਨੇੜੇ ਹੋ ਗਿਆ ਹੈ। ਗੁਜਰਾਤ ਅਤੇ ਮਹਾਰਾਸ਼ਟਰ ਦੇ ਅਮੀਰ ਵੈਸ਼ਨਵਾਂ ਲਈ ਆਪਣੇ ਪ੍ਰਸਿੱਧ ਤੀਰਥਅਸਥਾਨ ਨਾਥਦਵਾਰੇ ਆਉਣਾ ਪਹਿਲਾਂ ਨਾਲੋਂ ਸੌਖਾ ਹੋ ਗਿਆ ਹੈ ਅਤੇ ਆਹਮਦਾਬਾਦ ਦੇ ਵਪਾਰੀਆਂ ਨੂੰ ਹੁਣ ਦਿੱਲੀ ਪਹੁੰਚਣ ਲਈ

ਪਹਿਲਾਂ ਬੰਬਈ ਜਾਣ ਦੀ ਲੋੜ ਨਹੀਂ ਰਹੀ ਤੇ ਉਨ੍ਹਾਂ ਦਾ ਸਫ਼ਰ ਬਹੁਤ ਛੋਟਾ ਹੋ ਗਿਆ ਹੈ।

ਅਕਤੂਬਰ 1959 ਤੋਂ ਲੈ ਕੇ ਮਾਰਚ 1959 ਦੇ ਸੈਲਾਨੀ ਮੌਸਮ ਵਿਚ ਜੈਪੁਰ ਵਿਚ ਕੋਈ 12000 ਵਿਦੇਸ਼ੀ ਯਾਤ੍ਰੀ ਆਏ ਸਨ। ਉਨ੍ਹਾਂ ਵਿਚੋਂ ਬਹੁਤ ਥੋੜਿਆਂ ਨੂੰ ਛੱਡ ਕੇ ਬਾਕੀ ਦਿਆਂ ਨੇ ਆਪਣੀ ਯਾਤ੍ਰਾ ਜੈਪੁਰ ਵਿਚ ਹੀ ਖ਼ਤਮ ਕਰ ਦਿਤੀ ਸੀ ਤੇ ਨਵੀਂ ਦਿੱਲੀ ਮੁੜ ਗਏ ਸਨ। ਜੈਪੁਰ ਤੋਂ ਉਦੇਪੁਰ ਜਾਣ ਵਾਲੀ ਸੜਕ ਬੜੀ ਲੰਮੀ ਤੇ ਕਸ਼ਟਦਾਇਕ ਹੈ ਤੇ ਇਨ੍ਹਾਂ ਸੈਲਾਨੀਆਂ ਪਾਸ ਸਮਾ ਇੰਨਾ ਥੋੜਾ ਹੁੰਦਾ ਹੈ ਕਿ ਉਹ ਇਸ ਯਾਤ੍ਰਾ ਨੂੰ ਆਪਣੇ ਪ੍ਰੋਗਰਾਮ ਵਿਚ ਸ਼ਾਮਿਲ ਕਰ ਹੀ ਨਹੀਂ ਸਕਦੇ। ਹੁਣ ਇਹ ਸੈਲਾਨੀ ਰਾਜਸਥਾਨ ਦੇ ਇਸ ਅੰਦਰਲੇ ਭਾਗ ਤਕ ਵੀ ਜਾ ਸਕਦੇ ਹਨ। ਜੈਪੁਰ-ਜੋਧਪੁਰ ਹਵਾਈ ਰਸਤਾ ਬੇਸ਼ਕ ਬਹੁਤ ਪ੍ਰਚਲਤ ਨਹੀਂ, ਪਰ ਹੈ ਮਹੱਤਵਪੂਰਣ। ਉਤਸ਼ਾਹੀ ਤੇ ਉਦੱਮਸ਼ੀਲ ਸੈਲਾਨੀ ਹੁਣ ਜੋਧਪੁਰ ਅਤੇ ਜੈਸਲਮੇਰ ਦੇ ਰੇਗਿਸਤਾਨੀ ਸ਼ਹਿਰਾਂ ਤਕ ਪਹੁੰਚ ਸਕਦੇ ਹਨ, ਜਿਨ੍ਹਾਂ ਦੀ ਲਾਸਾਨੀ ਉਸਾਰੀ ਦਾ ਭੇਦ ਬਹੁਤ ਘਟ ਲੋਕ ਸਮਝ ਸਕਦੇ ਹਨ। ਇਹ ਗੱਲ ਬਹੁਤ ਮਹੱਤਵ ਦੀ ਹੈ ਕਿ 1967-68 ਵਿਚ ਕੋਈ 30000 ਵਿਦੇਸ਼ੀ ਸੈਲਾਨੀ ਰਾਜਸਥਾਨ ਵਿਚ ਆਏ ਸਨ। ਸਭ ਤੋਂ ਵਧ ਸੈਲਾਨੀ ਜੈਪੁਰ ਉਦੇਪੁਰ ਆਏ ਸਨ।

## ਫ਼ੁਟਨੋਟ

1. ਪ੍ਰੈਕਟੀਕੇਬਿਲਿਟੀ ਆਫ਼ ਡਿਊ ਫ਼ਾਰਮਿੰਗ ਇਨ ਰਾਜਸਥਾਨ (ਦੀ ਟਾਈਮਜ਼ ਆਫ਼ ਇੰਡੀਆ, 27 ਨਵੰਬਰ 1956)
2. ਖੇਤਰੀ ਟਾਊਣ ਮੇ ਸੂਨ ਬੀ ਆਨ ਵਰਲਡ ਕਾਪਰ ਮੈਪ (ਦੀ ਹਿੰਦੁਸਤਾਨ ਟਾਈਮਜ਼ 28 ਜੁਲਾਈ, 1960)

ਅਧਿਆਇ 7

# ਪ੍ਰਸ਼ਾਸਨ ਅਤੇ ਲੋਕ-ਕਲਿਆਨ

ਦੇਸੀ ਰਿਆਸਤਾਂ ਦੇ ਏਕੀਕਰਣ ਦੇ ਨਾਲ ਨਾਲ ਹੀ ਭਿੰਨ ਭਿੰਨ ਇਕਾਈਆਂ ਨੂੰ ਪ੍ਰਸ਼ਾਸਨ ਦੇ ਸਾਂਝੇ ਇਕ ਢਾਂਚੇ ਵਿੱਚ ਢਾਲਣ ਦਾ ਕੰਮ ਰਾਜਸਥਾਨ ਵਿਚ ਸ਼ੁਰੂ ਹੋ ਗਿਆ। ਕੁਝ ਕੁ ਰਿਆਸਤਾਂ ਵਿਚ ਪ੍ਰਸ਼ਾਸਨਿਕ ਮਸ਼ੀਨਰੀ ਬਹੁਤ ਸੋਹਣੀ ਸੁਗਠਤ ਸੀ, ਪਰ ਕੁਝ ਕੁ ਰਾਜ ਅਜਿਹੇ ਵੀ ਹੈ ਸਨ ਜਿਨ੍ਹਾਂ ਦੀ ਪ੍ਰਬੰਧ ਪ੍ਰਣਾਲੀ ਬਹੁਤ ਹੀ ਪੁਰਾਣੇ ਢੰਗ ਦੀ ਸੀ, ਇਸ ਲਈ ਇਨ੍ਹਾਂ ਨੂੰ ਪ੍ਰਸ਼ਾਸਨ ਦੇ ਇਕ ਢਾਂਚੇ ਵਿਚ ਲਿਆਉਣ ਦੇ ਕੰਮ ਵਿਚ ਕਈ ਕਠਿਨਾਈਆਂ ਦਾ ਸਾਹਮਣਾ ਕਰਨਾ ਪਿਆ। ਮਾਲੀਏ ਦਾ ਪ੍ਰਬੰਧ ਬਹੁਤ ਹੀ ਅਵਿਕਸਿਤ ਪ੍ਰਕਾਰ ਦਾ ਸੀ, ਭੂਮੀ ਰਿਕਾਰਡ ਦਾ ਪ੍ਰਬੰਧ ਬੰਦੋਬਸਤ ਹੋ ਚੁਕੇ ਇਲਾਕਿਆਂ ਵਿਚ ਵੀ ਬਹੁਤ ਸੰਤੋਸ਼ਜਨਕ ਨਹੀਂ ਸੀ। ਨਿਆਇ ਪ੍ਰਣਾਲੀ ਸੁਤੰਤਰ ਨਹੀਂ ਸੀ, ਕਿਉਂਕਿ ਜੱਜਾਂ ਦੀ ਨਿਯੁਕਤੀ ਤੇ ਬਰਖ਼ਾਸਤਗੀ ਕੇਵਲ ਰਾਜੇ ਦੀ ਇੱਛਾ ਤੇ ਹੀ ਨਿਰਭਰ ਹੁੰਦੀ ਸੀ। ਇਸ ਦੇ ਇਲਾਵਾ ਕਈ ਰਾਜਾਂ ਵਿਚ ਕਾਨੂੰਨ ਵਿਵਸਥਾ ਨਿਯਮਬੱਧ ਨਹੀਂ ਸੀ। ਨਾਲ ਹੀ ਕਈ ਬਿਲਕੁਲ ਅਪ੍ਰਚਲਤ ਕਾਨੂੰਨ ਵੀ ਅਜੇ ਤਕ ਲਾਗੂ ਸਨ। ਕੋਈ ਜੱਥੇਬੰਦ ਰਾਜਨੀਤਿਕ ਪਾਰਟੀਆਂ ਨਹੀਂ ਸਨ ਤੇ ਜਵਾਬਦੇਹ ਸਰਕਾਰ ਦੀ ਪ੍ਰਣਾਲੀ ਨੂੰ ਕੋਈ ਜਾਣਦਾ ਹੀ ਨਹੀਂ ਸੀ। ਇਸ ਵਿਚ ਕੋਈ ਸ਼ੱਕ ਨਹੀਂ ਕਿ ਕਈ ਰਿਆਸਤਾ ਵਿਚ ਵਿਧਾਨ ਮੰਡਲ ਹੈ ਸਨ। ਪਰ ਇਨ੍ਹਾਂ ਵਿਧਾਨ ਮੰਡਲਾਂ ਦੇ ਹੱਥਾਂ ਵਿੱਚ ਬਹੁਤੀ ਸ਼ਕਤੀ ਨਹੀਂ ਸੀ, ਕਿਉਂਕਿ ਵਿਧਾਨ ਅਤੇ ਪ੍ਰਸ਼ਾਸਨ ਦੇ ਮਾਮਲਿਆਂ ਵਿਚ ਅੰਤਿਮ ਨਿਖੇਧ ਅਧਿਕਾਰ ਰਾਜੇ ਦੇ ਆਪਣੇ ਹੱਥਾਂ ਵਿੱਚ ਹੀ ਹੁੰਦਾ ਸੀ।

## ਪ੍ਰਸ਼ਾਸਨਿਕ ਪੁਨਰਗਠਨ

ਰਾਜਸਥਾਨ ਵਿੱਚ ਇਸ ਵੇਲੇ ਸਮੱਸਿਆ ਇਹ ਸੀ ਕਿ ਪੁਰਾਣੀਆਂ ਰਾਜਾਸ਼ਾਹੀ ਰਿਆਸਤਾਂ ਦੀ ਪ੍ਰਬੰਧ-ਪ੍ਰਣਾਲੀ ਦੇ ਘਟੀਆ ਸਤਰ ਨੂੰ ਕਿਸ ਤਰੀਕੇ ਨਾਲ ਬਰਤਾਨਵੀ ਰਾਜ ਦੇ ਪੁਰਾਣੇ ਸੂਬਿਆਂ ਦੀ ਉਚੇਰੀ ਪ੍ਰਬੰਧ ਪ੍ਰਣਾਲੀ ਦੇ ਬਰਾਬਰ ਲਿਆਂਦਾ ਜਾਏ। ਇਨ੍ਹਾਂ ਸੂਬਿਆਂ ਵਿੱਚ ਇੱਕੋ ਜਿਹਾ ਕਾਨੂੰਨ ਲਾਗੂ ਸੀ, ਇੱਕ ਬਹੁਤ ਸੁਗਠਿਤ ਨਿਆਇ-ਪ੍ਰਣਾਲੀ ਸੀ, ਭੋਂ-ਮਾਲੀਏ ਦਾ ਪ੍ਰਬੰਧ ਬਹੁਤ ਵਿਕਸਿਤ ਪ੍ਰਕਾਰ ਦਾ ਸੀ, ਲੋਕ-ਸੇਵਾਵਾਂ ਬਹੁਤ ਸੁਯੋਗ ਸਨ, ਰਾਜਨੀਤਿਕ ਪਾਰਟੀਆਂ ਬੜੀ ਚੰਗੀ ਤਰ੍ਹਾਂ ਜੱਥੇਬੰਦ ਸਨ, ਤੇ

ਜਵਾਬਦੇਹ ਸਰਕਾਰ ਦੀ ਪ੍ਰਣਾਲੀ ਲਾਗੂ ਸੀ। ਰਾਜਸਥਾਨ ਦੀ ਸਰਕਾਰ ਸਾਹਮਣੇ ਜੋ ਇੰਨੀਆਂ ਜ਼ਿਆਦਾ ਤੇ ਭਿੰਨ ਭਿੰਨ ਪ੍ਰਕਾਰ ਦੀਆਂ ਸਮਸਿਆਵਾਂ ਸਨ, ਉਸ ਨੇ ਉਨ੍ਹਾਂ ਸਮੱਸਿਆਵਾਂ ਨੂੰ ਕੇਂਦਰੀ ਸਰਕਾਰ ਦੀ ਸਹਾਇਤਾ ਨਾਲ ਹਲ ਕਰਨ ਵਲ ਪੂਰਾ ਪੂਰਾ ਜ਼ੋਰ ਲਾਇਆ ਹੈ। ਪਿਛਲੇ ਕੋਈ ਪੰਦਰਾਂ ਸਾਲਾਂ ਵਿੱਚ ਰਾਜਸਥਾਨ ਅੰਦਰ ਇਸ ਪੱਖ ਵਿੱਚ ਬਹੁਤ ਪ੍ਰਗਤੀ ਹੋਈ ਹੈ। ਇਸ ਦੀ ਪ੍ਰਬੰਧ-ਪ੍ਰਣਾਲੀ ਇਸ ਵੇਲੇ ਨਿਰਵਿਘਣ ਚਲ ਰਹੀ ਹੈ ਤੇ ਇਹ ਬਾਕੀ ਵਿਕਾਸ ਕਰ ਚੁਕੇ ਰਾਜਾਂ ਦੀ ਪ੍ਰਬੰਧ-ਪ੍ਰਣਾਲੀ ਨਾਲੋਂ ਕੋਈ ਬਹੁਤੀ ਪੱਛੜੀ ਹੋਈ ਵੀ ਨਹੀਂ। ਸੇਵਾਵਾਂ ਦਾ ਏਕੀਕਰਣ, ਇੱਕ ਜਹੇ ਪ੍ਰਬੰਧ ਦਾ ਲਾਗੂ ਕਰਨਾ, ਲੋਕ ਸੇਵਾਵਾਂ ਦਾ ਸੰਗਠਨ, ਇਕ ਉੱਚ-ਨਿਆਇਆਲੇ ਅਤੇ ਲੋਕ ਸੇਵਾ ਆਯੋਗ ਦੀ ਸਥਾਪਨਾ, ਭੋਂ-ਮਾਲੀਏ ਦੀ ਵਿਵਸਥਾ ਦਾ ਸੁਧਾਰ, ਪੋਲੀਸ ਦੇ ਕੰਮ ਵਿੱਚ ਸੁਯੋਗਤਾ ਤੇ ਸੰਸਦੀ ਪੱਦਤੀ ਦੀ ਸਰਕਾਰ ਦਾ ਸਫਲਤਾਪੂਰਵਕ ਕੰਮ ਕਰਨਾ ਕੁਝ ਅਜਿਹੀਆਂ ਪ੍ਰਾਪਤੀਆਂ ਹਨ, ਜੋ ਰਾਜਸਥਾਨ ਦੀ ਸਰਕਾਰ ਦੇ ਹੱਕ ਵਿੱਚ ਜਾਂਦੀਆਂ ਹਨ।

ਇਸ ਵੇਲੇ ਸਾਰੇ ਰਾਜਸਥਾਨ ਵਿੱਚ ਇੱਕ ਜਿਹੀ ਪ੍ਰਬੰਧ-ਪ੍ਰਣਾਲੀ ਕੰਮ ਕਰ ਰਹੀ ਹੈ ਤੇ ਇੱਥੋਂ ਦੀ ਸਰਕਾਰ ਸੰਸਦੀ ਢੰਗ ਦੀ ਹੈ। ਇਥੋਂ ਦੀ ਵਿਧਾਨ ਸਭਾ ਵਿੱਚ 176 ਸਦੱਸ ਹਨ ਜੋ ਬਾਲਗ ਮਤਾਧਿਕਾਰ ਦੇ ਆਧਾਰ ਤੇ ਚੁਣੇ ਗਏ ਹਨ। ਵਿਧਾਨ ਸਭਾ ਦੀ ਬਹੁਸੰਖਿਆ ਵਾਲੀ ਪਾਰਟੀ ਦੁਆਰਾ ਨਿਯੁਕਤ, ਉਸ ਅਗੇ ਜਵਾਬਦੇਹ ਮੰਤਰੀ ਮੰਡਲ ਹੈ। ਰਾਜ ਦੀ ਸਕਤ੍ਰੇਤ ਬਹੁਤ ਸੋਹਣੀ ਤਰ੍ਹਾਂ ਸੁਗਠਿਤ ਹੈ ਜੋ ਸਾਰੇ ਰਾਜ ਦੇ ਪ੍ਰਸ਼ਾਸਨ ਤੇ ਕੰਟ੍ਰੋਲ ਕਰਦੀ ਹੈ। ਰਾਜ ਵਿੱਚ ਕੁੱਲ 26 ਜ਼ਿਲ੍ਹੇ ਹਨ (ਹਰੇਕ ਜ਼ਿਲ੍ਹਾ ਇੱਕ ਇੱਕ ਕੁਲੈਕਟਰ ਦੇ ਅਧੀਨ ਹੈ) ਜੋ ਅੱਗੋਂ ਸਬ ਡਵੀਯਨਾਂ ਅਤੇ ਤਹਿਸੀਲਾਂ ਵਿੱਚ ਵੰਡੇ ਹੋਏ ਹਨ।

## ਜਾਗੀਰਦਾਰੀ ਤੋਂ ਲੋਕਤੰਤ੍ਰ

ਰਾਜਸਥਾਨ ਜਾਗੀਰਦਾਰੀ ਦਾ ਇਕ ਪੱਕਾ ਗੜ੍ਹ ਸੀ। ਪਿਛਲੇ 20 ਸਾਲਾਂ ਵਿੱਚ ਜਿੰਨੀਆਂ ਮੂਲਿਕ ਤਬਦੀਲੀਆਂ ਇਸ ਰਾਜ ਵਿੱਚ ਹੋਈਆਂ ਹਨ, ਹੋਰ ਕਿਸੇ ਰਾਜ ਵਿੱਚ ਨਹੀਂ ਹੋਈਆਂ। ਇਨ੍ਹਾਂ ਸਾਰੀਆਂ ਤਬਦੀਲੀਆਂ ਦਾ ਸਾਰ ਹੈ ਜਾਗੀਰਦਾਰੀ ਦੀ ਥਾਂ ਲੋਕਤੰਤ੍ਰ ਦੀ ਸਥਾਪਨਾ। ਜੀਵਨ ਦੇ ਸਭ ਪੱਖਾਂ ਵਿੱਚ ਬਹੁਤ ਜ਼ਬਰਦਸਤ ਪਰਿ-ਵਰਤਨ ਵਾਪਰੇ ਹਨ, ਕੀ ਸਮਾਜਿਕ ਜਾਂ ਆਰਥਿਕ ਪੱਖ ਤੇ ਕੀ ਸਭਿਆਚਾਰਕ ਜਾਂ ਰਾਜਨੀਤਿਕ ਪੱਖ।

ਰਾਜਸਥਾਨ ਵਿੱਚ ਜਾਗੀਰਦਾਰੀ ਦੀ ਪ੍ਰਥਾ ਇਥੋਂ ਦੀ ਰਜਵਾੜਾ ਸ਼ਾਹੀ ਦਾ ਇਕ ਮਹੱਤਵਪੂਰਣ ਅੰਗ ਸੀ। ਰਾਜਿਆਂ ਮਹਾਰਾਜਿਆਂ ਨੂੰ ਜੋ ਸ਼ਕਤੀ ਅਤੇ ਅਧਿਕਾਰ

ਪ੍ਰਾਪਤ ਸਨ, ਉਨ੍ਹਾਂ ਵਿੱਚ ਇਹ ਜਾਗੀਰਦਾਰ ਹਿੱਸੇਦਾਰ ਹੁੰਦੇ ਹਨ। ਫ਼ੌਜੀ ਅਫ਼ਸਰ ਆਮ ਤੌਰ 'ਤੇ ਇਨ੍ਹਾਂ ਜਾਗੀਰਦਾਰ ਪਰਿਵਾਰਾਂ ਵਿੱਚੋਂ ਹੀ ਭਰਤੀ ਕੀਤੇ ਜਾਂਦੇ ਸਨ। ਦਿਹਾਤੀ ਇਲਾਕਿਆਂ ਦੇ ਕਰਮਚਾਰੀਆਂ ਦੀ ਨਿਯੁਕਤੀ ਵੀ ਜਾਗੀਰਦਾਰਾਂ ਦੀ ਇੱਛਾ ਅਨੁਸਾਰ ਕੀਤੀ ਜਾਂਦੀ ਸੀ। ਇਥੋਂ ਤਕ ਕਿ ਕਈ ਵਾਰ ਰਾਜਿਆਂ ਦੇ ਜਾਂਨਸ਼ੀਨ ਦੀ ਚੋਣ ਵੀ ਉਨ੍ਹਾਂ ਦੇ ਹੱਥਾਂ ਵਿੱਚ ਹੀ ਹੁੰਦੀ ਸੀ। ਬਰਤਾਨਵੀ ਹਕੂਮਤ ਦੇ ਆਉਣ ਨਾਲ ਸਮਾਜ ਦੀ ਇਸ ਪੱਧਤੀ ਵਿੱਚ ਮਹੱਤਵਪੂਰਣ ਪਰੀਵਰਤਨ ਵਾਪਰਨ ਲਗ ਪਏ। ਬਰਤਾਨਵੀ ਹਕੂਮਤ ਨੇ ਰਾਜਿਆ ਲਈ ਬਾਹਰਲੀ ਅਤੇ ਅੰਦਰਲੀ ਸੁਰੱਖਿਆ ਯਕੀਨੀ ਕਰ ਦਿੱਤੀ। ਹੁਣ ਰਾਜਿਆਂ ਨੇ ਸਰਵਉੱਚ ਸੱਤਾ ਵੱਲ ਵੇਖਣਾ ਸ਼ੁਰੂ ਕਰ ਦਿੱਤਾ ਤੇ ਜਾਗੀਰਦਾਰਾਂ ਦਾ ਪ੍ਰਭਾਵ ਘਟਣ ਲਗ ਪਿਆ। ਜੋ ਜਾਗੀਰਦਾਰ ਪਹਿਲਾਂ ਆਪਣੇ ਆਪਣੇ ਇਲਾਕਿਆਂ ਵਿੱਚ ਦੀਵਾਨੀ ਅਤੇ ਫ਼ੌਜਦਾਰੀ ਦੇ ਮਾਮਲਿਆਂ ਵਿੱਚ ਕਰੀਬ ਕਰੀਬ ਸਿਆਹੀ-ਸਫ਼ੇਦੀ ਦੇ ਮਾਲਿਕ ਹੁੰਦੇ ਸਨ, ਹੁਣ ਉਨ੍ਹਾਂ ਨੂੰ ਆਪਣੇ ਇਹ ਅਧਿਕਾਰ ਉਨ੍ਹਾਂ ਸਰਕਾਰੀ ਨੌਕਰਾਂ ਨੂੰ ਸੌਂਪਣੇ ਪੈ ਗਏ, ਜਿਨ੍ਹਾਂ ਨੂੰ ਅੰਗਰੇਜ਼ ਰਾਜਿਆਂ ਦੇ ਨਾਂ ਤੇ ਨਿਯੁਕਤ ਕਰਦੇ ਸਨ। ਅੰਗਰੇਜ਼ਾਂ ਨੇ ਜਾਗੀਰਦਾਰਾਂ ਨੂੰ ਕਈ ਸ਼੍ਰੇਣੀਆਂ ਵਿੱਚ ਵੰਡ ਦਿੱਤਾ। ਵੱਡੇ ਵੱਡੇ ਜ਼ਿਮੀਦਾਰਾਂ ਕੋਲ ਕੁਝ ਅਧਿਕਾਰ ਰਹਿਣ ਦਿੱਤੇ। ਇਸ ਤੋਂ ਹੇਠਲੀ ਸ਼੍ਰੇਣੀ ਦੇ ਜਾਗੀਰਦਾਰਾਂ ਕੋਲੋਂ ਦੀਵਾਨੀ ਜਾਂ ਫ਼ੌਜਦਾਰੀ ਅਧਿਕਾਰ ਲੈ ਲਏ ਗਏ। ਸਭ ਤੋਂ ਹੇਠਲੀ ਸਰੇਣੀ ਦੇ ਜਾਗੀਰਦਾਰਾਂ ਅਤੇ ਆਮ ਕਾਸ਼ਤਕਾਰਾਂ ਵਿੱਚ ਕੋਈ ਫ਼ਰਕ ਨਾ ਰਿਹਾ। ਪਰ ਉਨ੍ਹਾਂ ਸਭਨਾਂ ਨੂੰ ਸਮਾਜਿਕ ਪ੍ਰਤਿਸ਼ਠਾ ਅਵੱਸ਼ ਮਿਲੀ ਹੋਈ ਸੀ ਤੇ ਉਹ ਆਪਣੇ ਆਪ ਨੂੰ ਹੁਕਮਰਾਨ ਜਮਾਤ ਵਿੱਚ ਗਿਣਦੇ ਸਨ। ਜ਼ਮੀਨਦਾਰੀ ਪ੍ਰਥਾ ਦਾ ਖ਼ਤਮ ਕਰਨਾ ਇੱਕ ਬਹੁਤ ਹੀ ਇਨਕਲਾਬੀ ਨਿਰਨਾ ਸੀ। ਰਾਜਸਥਾਨ ਦੀ ਕੁਲ ਭੋਂ ਦਾ ਲਗਪਗ 70 ਪ੍ਰਤਿਸਤ ਜਾਗੀਰਦਾਰੀ ਹੇਠ ਸੀ। ਇਸ ਪ੍ਰਥਾ ਦਾ ਖ਼ਾਤਮਾ ਕਰਨ ਨਾਲ ਤਕਰੀਬਨ 20 ਲੱਖ ਵਿਅਕਤੀਆਂ ਤੇ ਪ੍ਰਭਾਵ ਪਿਆ ਸੀ। ਇਹ ਸੰਖਿਆ ਕੋਈ ਮਾਮੂਲੀ ਨਹੀਂ, ਖ਼ਾਸ ਤੌਰ ਤੇ ਜੱਦ ਅਸੀਂ ਇਹ ਵੇਖਦੇ ਹਾਂ ਕਿ ਸਾਰੇ ਰਾਜਸਥਾਨ ਦੀ ਕੁੱਲ ਆਬਾਦੀ ਤਕਰੀਬਨ 160 ਲੱਖ (1951 ਦੀ ਮਰਦਮ ਸ਼ੁਮਾਰੀ ਅਨੁਸਾਰ) ਹੀ ਸੀ।

ਰਾਜਸਥਾਨ ਦੇ ਬਹੁਤੇ ਜਾਗੀਰਦਾਰ ਰਾਜਪੂਤ ਸਨ। ਪੁਰਾਣਿਆਂ ਰਾਜਿਆਂ ਦੀਆਂ ਫ਼ੌਜਾਂ ਵਿੱਚ ਵੀ ਰਾਜਪੂਤ ਹੀ ਭਰਤੀ ਹੁੰਦੇ ਸਨ। ਰਿਆਸਤਾਂ ਦੇ ਏਕੀਕਰਣ ਦੇ ਬਾਅਦ ਇਨ੍ਹਾਂ ਫ਼ੌਜਾਂ ਵਿਚੋਂ 76 ਪ੍ਰਤਿਸ਼ਤ ਫ਼ੌਜਾਂ ਨੂੰ ਤੋੜ ਦਿੱਤਾ ਗਿਆ। ਇਸੇ ਤਰ੍ਹਾਂ ਹੀ ਰਾਜਿਆਂ ਮਹਾਰਾਜਿਆਂ ਦੁਆਰਾ ਭਰਤੀ ਕੀਤੇ ਕਰਮਚਾਰੀਆਂ ਵਿੱਚ ਵੀ ਬਹੁਤ ਭਾਰੀ ਛਾਂਟੀ ਕੀਤੀ ਗਈ। ਜਿਹੜੇ ਲੋਕਾਂ 'ਤੇ ਇਨ੍ਹਾਂ ਸਾਰੇ ਕਦਮਾਂ ਦਾ ਅਸਰ ਪਿਆ, ਉਨ੍ਹਾਂ 'ਚੋਂ ਬਹੁਤੇ ਰਾਜਪੂਤ ਹੀ ਸਨ। ਜਦ ਕਾਸ਼ਤਕਾਰੀ ਸੁਧਾਰ ਲਾਗੂ ਕੀਤੇ ਗਏ ਤੇ ਭੋਂ ਨੂੰ

ਵਾਹੁਣ ਵਾਲੇ ਨੂੰ ਭੋਂ ਦੇ ਅਧਿਕਾਰ ਮਿਲ ਗਏ ਤਾਂ ਆਬਾਦੀ ਦੇ ਇਸ ਹਿੱਸੇ ਉਤੇ ਇਕ ਹੋਰ ਚੋਟ ਵੱਜੀ। ਕਾਸ਼ਤਕਾਰੀ ਕਾਨੂੰਨ ਦਾ ਸਭ ਤੋਂ ਵੱਧ ਅਸਰ ਸੁਭਾਵਿਕ ਹੀ ਜ਼ਮੀਨਦਾਰਾਂ ਉਤੇ ਪੈਣਾ ਸੀ! ਇਸ ਪ੍ਰਕਾਰ ਜਾਗੀਰਦਾਰੀ ਦੀ ਜਗ੍ਹਾ ਲੋਕਤੰਤ੍ਰ ਦੀ ਸਥਾਪਨਾ ਸ਼ਾਂਤੀਪੂਰਨ ਤਾਂ ਅਵੱਸ਼ ਰਹੀ ਹੈ, ਪਰ ਰਾਜਪੂਤਾਂ ਦੇ ਹਿੱਤਾਂ ਨੂੰ ਇਸ ਨਾਲ ਸਭ ਤੋਂ ਵਧ ਨੁਕਸਾਨ ਪੁੱਜ ਹੈ।

ਜਾਗੀਰਦਾਰੀ ਸ਼ਰੇਣੀ ਸੰਨ 1949 ਤਕ ਸਾਧਾਰਣ ਜੀਵਨ ਤੋਂ ਅਲੱਗ ਹੀ ਰਹਿੰਦੀ ਸੀ। ਪਰ ਹੁਣ ਉਹ ਸਾਹਮਣੇ ਆ ਰਹੇ ਹਨ। 1951 ਦੀਆਂ ਆਮ ਚੋਣਾਂ ਵਿੱਚ ਖੜੇ ਹੋਣ ਵਾਲੇ ਕਈ ਜਾਗੀਰਦਾਰ ਆਜ਼ਾਦ ਉਮੀਦਾਵਾਰਾਂ ਦੇ ਰੂਪ ਵਿੱਚ ਚੁਣ ਲਏ ਗਏ ਸਨ। ਵਿਧਾਨ ਸਭਾ ਵਿੱਚ ਉਨ੍ਹਾਂ ਦੇ ਪੰਜ ਸਾਲ ਦੇ ਤਜਰਬੇ ਨੇ ਉਨ੍ਹਾਂ ਨੂੰ ਦੱਸ ਦਿੱਤਾ ਹੈ ਕਿ ਠੋਸ ਪਰਿਣਾਮ ਪ੍ਰਾਪਤ ਕਰਨ ਲਈ ਕਿਸੇ ਪਾਰਟੀ ਵਿੱਚ ਸ਼ਾਮਿਲ ਹੋਣਾ ਕਿੰਨਾ ਅਵੱਸ਼ਕ ਹੈ। ਇਸ ਲਈ ਸੰਨ 1957 ਦੀਆਂ ਚੋਣਾਂ ਵਿੱਚ ਕਿਸੇ ਪਾਰਟੀ ਦਾ ਟਿਕਟ ਪ੍ਰਾਪਤ ਕਰਨ ਦੀ ਮਹੱਤਾ ਨੂੰ ਉਨ੍ਹਾਂ ਸਮਝ ਲਿਆ। ਪੁਰਾਣੇ ਜਾਗੀਰਦਾਰਾਂ ਨੇ ਸਥਾਨਿਕ ਚੋਣਾਂ ਨੂੰ ਵੀ ਵਧੀਕ ਮਹੱਤਵਪੂਰਣ ਸਮਝਣਾ ਸ਼ੁਰੂ ਕਰ ਦਿੱਤਾ ਹੈ ਤੇ ਸਕ੍ਰਿਅਕ ਪਾਰਟੀ ਰਾਜਨੀਤੀ ਵਿੱਚ ਉਹ ਪਹਿਲਾਂ ਨਾਲੋਂ ਵਧੀਕ ਹਿੱਸਾ ਲੈਣ ਲੱਗ ਪਏ ਹਨ।

## ਆਮ ਚੋਣਾਂ

ਭੂਮੀ ਸੰਬੰਧੀ ਸੁਧਾਰਾਂ ਦਾ ਪੱਖ ਲੈਣ ਵਾਲੀ ਕਾਂਗਰਸ ਦੀ ਸ਼ਕਤੀ ਨੂੰ ਚੁਣੌਤੀ ਦਿੱਤੇ ਬਗੈਰ ਇਸ ਜਾਗੀਰਦਾਰ ਵਰਗ ਨੇ ਝੁਕਣ ਤੋਂ ਇਨਕਾਰ ਕਰ ਦਿੱਤਾ। ਜੋਧਪੁਰ ਦੇ ਮਹਾਰਾਜਾ ਹਨੂੰਵੰਤ ਸਿੰਘ ਦੀ ਸਿਆਣੀ ਅਗਵਾਈ ਹੇਠ ਉਨ੍ਹਾਂ ਨੇ 1951 ਵਿੱਚ ਕਾਂਗਰਸ ਦਾ ਡੱਟ ਕੇ ਮੁਕਾਬਲਾ ਕੀਤਾ, ਜਿਸ ਦੇ ਫਲਸਰੂਪ ਰਾਜ ਵਿਧਾਨ ਸਭਾ ਵਿੱਚ ਕਾਂਗਰਸ ਬੜੀ ਮੁਸ਼ਕਲ ਨਾਲ ਬਹੁਮਤ ਪ੍ਰਾਪਤ ਕਰਨ ਵਿੱਚ ਹੀ ਸਫਲ ਹੋ ਸਕੀ। ਉਨ੍ਹਾਂ ਨੇ ਸਾਬਤ ਕਰ ਦਿੱਤਾ ਕਿ ਪੁਰਾਣੇ ਰਾਜਿਆਂ ਦਾ ਦਬਦਬਾ ਅਤੇ ਪ੍ਰਭਾਵ ਅਜੇ ਪੂਰੀ ਤਰ੍ਹਾਂ ਖ਼ਤਮ ਨਹੀਂ ਹੋਇਆ। ਕਾਂਗਰਸ ਨੇ ਸਭ ਤੋਂ ਵੱਡੀ ਪਾਰਟੀ ਹੋਣ ਦੇ ਸਬੱਬ ਆਪਣੀ ਸਰਕਾਰ ਤਾਂ ਬਣਾਈ, ਪਰ ਕਾਂਗਰਸ ਦੇ ਨਾਜ਼ੁਕ ਬਹੁਮਤ ਦੀ ਰਾਜਨੀਤਿਕ ਪ੍ਰਕ੍ਰਿਆ ਕਾਰਣ ਇਸ ਦੇ ਮੰਤ੍ਰੀ ਮੰਡਲ ਵਿੱਚ ਅਸਥਿਰਤਾ ਬਣੀ ਰਹੀ।

ਸੰਨ 1957 ਦੀਆਂ ਆਮ ਚੋਣਾਂ ਵਿੱਚ ਰਾਜਸਥਾਨ ਵਿੱਚ ਕਾਂਗਰਸ ਦਾ ਪੱਖ ਚੰਗਾ ਮਜ਼ਬੂਤ ਹੋ ਗਿਆ। ਨਿਸਚੇ ਹੀ ਕਾਗਰਸ ਨੂੰ ਸੰਗਠਨਾਤਮਕ ਸ਼ਕਤੀ, ਵਧੀਕ ਲੋਕ-ਪ੍ਰੀਅਤਾ, ਉਸ ਦੇ ਸਾਧਨ ਅਤੇ ਸੰਗਠਿਤ ਵਿਰੋਧੀ ਦਲ ਦੀ ਅਣਹੋਂਦ ਵਰਗੀਆਂ ਕੁਝ ਕੁ ਸੁਵਿਧਾਵਾਂ ਪ੍ਰਾਪਤ ਸਨ।

ਮੋਟੇ ਸ਼ਬਦਾਂ ਵਿੱਚ ਇਉਂ ਕਿਹਾ ਜਾ ਸਕਦਾ ਹੈ ਕਿ ਰਾਜਸਥਾਨ ਵਿੱਚ ਕਾਂਗਰਸ

ਦਾ ਵਿਰੋਧ ਕਰਨ ਵਾਲੇ ਰਾਜਪੂਤ ਹੀ ਸਨ, ਜੋ ਰਾਜਸਥਾਨ ਨੂੰ ਆਪਣੀ ਮਾਤ-ਭੂਮੀ ਸਮਝਦੇ ਹਨ। ਉਨ੍ਹਾਂ ਨੇ ਰਾਜਨੀਤਕ ਅਤੇ ਸਮਾਜਿਕ ਰੂਪ ਵਿੱਚ ਇਥੇ ਕਈ ਸਦੀਆਂ ਤਕ ਹਕੂਮਤ ਕੀਤੀ ਹੈ। ਨਵੇਂ ਰਾਜਨੀਤਕ ਢਾਂਚੇ ਵਿੱਚ ਉਨ੍ਹਾਂ ਦੀ ਪ੍ਰਤਿਸ਼ਠਾ ਅਤੇ ਸ਼ਕਤੀ ਦੋਨੋਂ ਹੀ ਜਾਂਦੇ ਰਹੇ ਹਨ ਜੋ ਉਨ੍ਹਾਂ ਨੂੰ ਸਦੀਆਂ ਤੋਂ ਪ੍ਰਾਪਤ ਸਨ। ਇਹ ਇੱਕ ਅਜਿਹੀ ਤਬਦੀਲੀ ਹੈ ਜਿਸ ਨੂੰ ਉਹ ਉੱਕਾ ਹੀ ਪਸੰਦ ਨਹੀਂ ਕਰਦੇ। ਰਾਜਸਥਾਨ ਵਿੱਚ ਜਾਟਾਂ ਦੀ ਆਬਾਦੀ ਵੀ ਬਹੁਤ ਹੈ ਤੇ ਉਹ ਹਨ ਵੀ ਖੁਸ਼ਹਾਲ ਕਾਸ਼ਤਕਾਰ। ਇਸ ਲਈ ਹੁਣ ਉਹ ਇਕ ਜਾਤੀਗਤ ਰੂਪ ਵਿੱਚ ਦਿਹਾਤੀ ਇਲਾਕੇ ਵਿੱਚ ਰਾਜਪੂਤਾਂ ਦੀ ਥਾਂ ਮੱਲੀ ਜਾ ਰਹੇ ਹਨ। ਸੰਨ 1949 ਤੋਂ ਇਹ ਜਾਟ ਰਾਜ ਦੀ ਕਾਂਗਰਸ ਰਾਹੀਂ ਆਪਣਾ ਰਾਜਨੀਤਿਕ ਪ੍ਰਭਾਵ ਵਧਾਈ ਜਾ ਰਹੇ ਹਨ। ਹਰੀਜਨ ਵੀ ਅੱਗੇ ਵੱਧ ਰਹੇ ਹਨ।

ਸੰਨ 1961 ਦੀਆਂ ਆਮ ਚੋਣਾਂ ਵਿੱਚ ਇੱਕ ਅਜੀਬ ਜਹੀ ਸਥਿਤੀ ਪੈਦਾ ਹੋ ਗਈ। ਵਿਧਾਨ ਸਭਾ ਦੇ 176 ਸਥਾਨਾ ਵਿਚੋਂ ਕਾਂਗਰਸ ਕੇਵਲ 82 ਸਥਾਨ ਹੀ ਜਿੱਤ ਸਕੀ। ਵਿਰੋਧੀ ਧੜੇ ਦੇ ਕੁਝ ਸਦੱਸ ਕਾਂਗ੍ਰਸ ਨਾਲ ਮਿਲ ਗਏ ਤੇ ਇਸ ਤਰ੍ਹਾਂ ਅਜੇ ਤਕ ਰਾਜਸਥਾਨ ਵਿੱਚ ਕਾਂਗ੍ਰਸ ਆਪਣੀ ਹਕੂਮਤ ਬਣਾਉਣ ਵਿੱਚ ਕਾਮਯਾਬ ਰਹੀ ਹੈ।

ਰਾਜਸਥਾਨ ਨੂੰ ਸ਼ੁਰੂ ਵਿੱਚ ਹੀ ਇੱਕ ਪ੍ਰਾਰੰਭਿਕ ਅਸੁਵਿਧਾ ਦਾ ਬੋਝ ਉਠਾਣਾ ਪੈ ਗਿਆ ਸੀ, ਕਿਉਂਕਿ ਉਸ ਨੂੰ ਭਾਰਤ ਦੇ ਬਰਤਾਨਵੀ ਸੂਬਿਆਂ ਵਰਗੀ ਠੋਸ ਬੁਨਿਆਦ ਨਹੀਂ ਸੀ ਮਿਲ ਸਕੀ, ਜਿਨ੍ਹਾਂ ਵਿੱਚ ਪ੍ਰਸ਼ਾਸਨ ਦੀਆਂ ਸੇਵਾਵਾਂ ਸੁਸੰਗਠਿਤ ਸਨ ਤੇ ਜਿੱਥੋਂ ਦੇ ਲੋਕ ਲੋਕਤੰਤ੍ਰੀ ਢੰਗਾਂ ਤੋਂ ਜਾਣੂ ਹੋ ਚੁਕੇ ਸਨ। ਮੱਧਜੁਗੀ ਅਤੇ ਭਿੰਨ ਭਿੰਨ ਜਾਤੀਆਂ ਵਾਲੇ ਅਜਿਹੇ ਪ੍ਰਦੇਸ਼ ਨੂੰ ਜੋ ਮੁਕਾਬਲਤਨ ਪਛੜਿਆ ਹੋਇਆ ਸੀ ਤੇ ਜਿੱਥੇ ਪ੍ਰਸ਼ਸਾਸਨ ਅਤੇ ਲੋਕ ਸੇਵਾਵਾਂ ਦਾ ਮਿਆਰ ਥਾਂ ਥਾਂ ਵੱਖ ਵੱਖ ਤਰ੍ਹਾਂ ਦਾ ਸੀ, ਬਾਲਿਗ ਮੱਤਅਧਿਕਾਰ ਮਿਲ ਜਾਣ ਨਾਲ, ਅਨੋਖੇ ਅਤੇ ਅਕਲਪਿਤ ਪਰਿਣਾਮ ਨਿਕਲੇ। ਸਾਰੀਆਂ ਪਰਸਥਿਤੀਆਂ ਹੀ ਅਜਿਹੀਆਂ ਸਨ, ਜਿਨ੍ਹਾਂ ਕਾਰਣ ਰਾਜਸਥਾਨ ਨੂੰ ਲੋਕਤੰਤ੍ਰ ਦੇ ਅਯੋਗ ਹੋਣਾ ਚਾਹੀਦਾ ਸੀ। ਪਰ ਪੰਜਵਾਂ ਹਿੱਸਾ ਮਰੂਥਲ ਵਾਲੇ ਇਸ ਰਾਜ ਦੇ ਵਸਨੀਕਾਂ ਵਿੱਚ ਵੀ ਮਰੂਥਲੀ ਗੁਣਾਂ ਨੇ ਪ੍ਰਵੇਸ਼ ਕਰ ਲਿਆ ਜਾਪਦਾ ਹੈ। ਮਰੂਥਲ ਨੂੰ ਜਿੱਥੇ ਕਿਤੇ ਵੀ ਪਾਣੀ ਮਿਲ ਜਾਏ, ਭਾਵੇਂ ਬਰਸਾਤ ਦਾ ਤੇ ਭਾਵੇਂ ਮਨੁੱਖ ਨਿਰਮਿਤ ਨਹਿਰਾਂ ਦਾ, ਇਹ ਮਰੂਥਲ ਸਬਜ਼ਾਜ਼ਾਰ ਬਣ ਜਾਦਾ ਹੈ। ਇਥੋਂ ਦੀ ਮਿੱਟੀ ਬਿਲਕੁਲ ਅਣਛੋਹੀ ਅਤੇ ਨਵੀਂ ਹੈ ਤੇ ਕਿਸੇ ਤਰ੍ਹਾਂ ਦੇ ਸੰਪਰਕ ਨਾਲ ਵੀ ਅਜੇ ਤਕ ਦੂਸ਼ਿਤ ਨਹੀਂ ਹੋਈ, ਇਸ ਵਿੱਚ ਰੋਗਾਣੂ ਅਤੇ ਵਿਨਾਸ਼ਕਾਰੀ ਜੀਵ ਨਹੀਂ ਹਨ ਤੇ ਇਹ ਤੁਰੰਤੀ ਪ੍ਰਤਿਕ੍ਰਿਆ ਲਈ ਸਦਾ ਹੀ ਤੱਤਪਰ ਰਹਿੰਦੀ ਹੈ। ਇਹੀ ਗੱਲ ਰਾਜਸਥਾਨ ਦੇ ਵਾਸੀਆਂ ਨੇ ਵੀ ਸਿੱਧ ਕਰ ਵਿਖਾਈ ਹੈ। ਇਨ੍ਹਾਂ ਲੋਕਾਂ ਅੰਦਰ ਕਿਸੇ ਤਰ੍ਹਾਂ ਦੀ ਰੋਕ-ਟੋਕ ਨਹੀਂ,

ਇਨ੍ਹਾਂ ਦੇ ਵਿਚਾਰ ਕੱਟਰ ਨਹੀਂ, ਅਤੇ ਸਦੀਆਂ ਤੋਂ ਹੀ ਇੱਕ ਅਜਿਹਾ ਸਮ ਜਿਕ ਜੀਵਨ ਬਿਤਾ ਰਹੇ ਹਨ, ਜਿਸ ਵਿਚ ਹਰ ਕਿਸੇ ਨੂੰ ਆਪਣੇ ਪੜੋਸੀ ਤੇ ਨਿਰਭਰ ਰਹਿਣਾ ਪੈਂਦਾ ਹੈ। ਰਾਜਸਥਾਨ ਵਿੱਚ ਹੋਈਆਂ ਤਿੰਨ ਆਮ ਚੋਣਾਂ ਨੇ ਲੋਕਾ ਦੇ ਮਨਾਂ ਵਿੱਚ ਰਾਜਨੀਤੀ ਲਈ ਦਿਲਚਸਪੀ ਪੈਦਾ ਕਰ ਦਿੱਤੀ ਹੈ ਤੇ ਇਸ ਵਿੱਚ ਹਿੱਸਾ ਲੈਣ ਦੀ ਭਾਵਨਾ ਕੇਵਲ ਖ਼ੁਸ਼ਹਾਲ ਲੋਕਾਂ ਵਿੱਚ ਹੀ ਪੈਦਾ ਨਹੀਂ ਹੋਈ, ਸਗੋਂ ਦੇਹਾਤ ਵਿਚ ਰਹਿਣ ਵਾਲੇ ਆਮ ਲੋਕਾਂ ਦੇ ਮਨਾਂ ਵਿੱਚ ਵੀ ਪੈਦਾ ਹੋ ਗਈ ਹੈ। ਯੋਗਦਾਨ ਦੀ ਇਸ ਭਾਵਨਾ ਦੇ ਨਾਲ ਨਾਲ ਹੀ ਸ਼ਕਤੀ ਦੀ ਭਾਵਨਾ ਵੀ ਜਾਗ੍ਰਤ ਹੋ ਉਠੀ ਹੈ। ਦੂਜੀਆਂ ਆਮ ਚੋਣਾਂ ਦੇ ਬਾਅਦ ਦਿਹਾਤੀ ਇਲਾਕੇ ਦਾ ਪੱਲੜਾ ਭਾਰਾ ਹੁੰਦਾ ਜਾ ਰਿਹਾ ਹੈ। ਰਾਜ ਦੀ ਪਹਿਲੀ ਵਿਧਾਨ ਸਭਾ ਦੇ ਕੁਲ ਮੈਂਬਰਾਂ ਵਿੱਚੋਂ 75 ਪ੍ਰਤਿਸ਼ਤ ਉੱਚੀਆਂ ਅਤੇ ਖ਼ੁਸ਼ਹਾਲ ਜਾਤੀਆਂ ਦੇ ਮੈਂਬਰ ਸਨ। 1956-57 ਦੀਆਂ ਚੋਣਾਂ ਵਿੱਚ ਇਹ ਅਨੁਪਾਤ ਕਾਇਮ ਨਾ ਰਹਿ ਸਕਿਆ। ਸ਼ਹਿਰਾਂ 'ਚ ਰਹਿਣ ਵਾਲਿਆਂ ਦੀ ਪ੍ਰਧਾਨਤਾ ਘਟਦੀ ਜਾ ਰਹੀ ਹੈ ਤੇ ਦਿਹਾਤੀ ਇਲਾਕੇ ਦੇ ਰਹਿਣ ਵਾਲਿਆਂ ਦਾ ਹਿੱਸਾ ਵਧਦਾ ਜਾ ਰਿਹਾ ਹੈ।

## ਪ੍ਰਸ਼ਾਸਨਿਕ ਸਮੱਸਿਆਵਾਂ

ਰਾਜਸਥਾਨ ਦੇ ਸਾਹਮਣੇ ਕਈ ਪ੍ਰਸ਼ਾਸਨਿਕ ਸਮੱਸਿਆਵਾਂ ਹਨ। ਇਨ੍ਹਾ ਵਿਚੋਂ ਡਕੈਤੀ ਅਤੇ ਮਾਲ ਨੂੰ ਚੋਰੀ ਛੁਪੀ ਲਿਆਉਣ ਜਾਂ ਭੇਜਣ ਦੀਆਂ ਸਮੱਸਿਆਵਾਂ ਦਾ ਵਿਸ਼ੇਸ਼ ਵਰਨਣ ਕਰਨ ਦੀ ਲੋੜ ਹੈ। ਰਾਜਸਥਾਨ ਵਿੱਚ ਡਕੈਤੀ ਖ਼ਤਮ ਕਰਨ ਦੀ ਸਮੱਸਿਆ ਨੇ ਪੋਲੀਸ ਦੇ ਧੀਰਜ ਅਤੇ ਵਸੀਲਿਆਂ ਦੀ ਬੜੀ ਸਖ਼ਤ ਪ੍ਰੀਖਿਆ ਲਈ ਹੈ। ਅਰਾਵਲੀ ਪ੍ਰਬਤਮਾਲਾ ਦੀਆਂ ਦੂਰ ਦੂਰ ਤਕ ਫੈਲੀਆਂ ਹੋਈਆ ਘਾਟੀਆਂ, ਪੱਛਮੀ ਰੇਗਿਸਤਾਨ ਵਿੱਚ ਸਦਾ ਥਾਂ ਬਦਲਦੇ ਰਹਿਣ ਵਾਲੇ ਰੇਤ ਦੇ ਟੀਲਿਆ, ਚੰਬਲ ਦੀਆਂ ਡੂੰਘੀਆਂ ਡੂੰਘੀਆਂ ਖੱਡਾਂ ਤੇ ਰਾਜਸਥਾਨ ਅਤੇ ਪਾਕਿਸਤਾਨ ਦੀ ਬੇਅੰਤ ਲੰਬੀ ਸੀਮਾ ਕਾਰਣ ਡਾਕੂਆਂ ਨੂੰ ਲੁਕਣ ਛਿਪਣ ਲਈ ਲੋੜੀਂਦੀਆਂ ਸਹੂਲਤਾ ਮਿਲ ਜਾਂਦੀਆਂ ਹਨ।

ਪਾਕਿਸਤਾਨ ਦੇ ਨਾਲ ਲਗਦੀ ਬਹੁਤ ਲੰਮੀ ਪੱਛਮੀ ਸੀਮਾ ਦੀ ਬੜੀ ਹੁਸ਼ਿਆਰੀ ਨਾਲ ਨਿਗਰਾਨੀ ਦੀ ਲੋੜ ਹੈ। ਰਾਜਸਥਾਨ ਦੀ ਹਥਿਆਰਬੰਦ ਪੋਲੀਸ ਇਸ ਸੀਮਾ ਦੇ ਕੰਨ ਅਤੇ ਅੱਖੀਆਂ ਹਨ। ਬਾਰਮਾਰ ਵਿੱਚ ਮੋਨਾਬੋ ਤੋਂ ਲੈ ਕੇ ਗੰਗਾ ਨਗਰ ਵਿੱਚ ਹਿੰਦੂਮਲ ਕੋਟ ਤਕ ਦੀ 1120 ਕਿਲੋਮੀਟਰ ਲੰਮੀ ਸੀਮਾ ਦੇ ਰੇਗਿਸਤਾਨੀ ਇਲਾਕੇ ਵਿੱਚ ਇਹ ਪੋਲੀਸ ਗਸ਼ਤ ਲਗਾਂਦੀ ਰਹਿੰਦੀ ਹੈ। ਉਨ੍ਹਾਂ ਦੀਆਂ ਉਜਾੜ ਚੌਕੀਆਂ ਵੱਲ ਤੁਸੀਂ ਵਧੋ ਤਾਂ ਉਹ ਬੜੀ ਹੁਸ਼ਿਆਰੀ ਨਾਲ ਛੁਪਾ ਕੇ ਬਣਾਈਆਂ ਗਈਆਂ

ਖਾਈਆਂ ਵਿੱਚੋਂ ਦੀ ਆਪ ਦੀ ਹਰ ਹਰਕਤ ਉੱਤੇ ਨਜ਼ਰ ਰਖਦੇ ਹਨ। ਇਹ ਲੋਕ ਕਈ ਵਾਰ ਤਾਂ ਕਈ ਕਈ ਸਾਲ ਤਕ ਹੀ ਸਭਿਆ ਜਗਤ ਤੋਂ ਅਲਗ ਥਲਗ ਰਹਿੰਦੇ ਹਨ ਤੇ ਇਸ ਸਮੇਂ ਇਨ੍ਹਾਂ ਦਾ ਸਭਿਆ ਜਗਤ ਨਾਲ ਤਾਲਮੇਲ ਦਾ ਜ਼ਰੀਆ ਕੇਵਲ ਇਕ ਟ੍ਰਾਂਸਮੀਟਰ ਹੀ ਹੁੰਦਾ ਹੈ, ਜਿਸ ਨੂੰ ਇਹ ਬੜੀ ਹਿਫ਼ਾਜ਼ਤ ਨਾਲ ਸੰਭਾਲ ਕੇ ਰਖਦੇ ਹਨ। ਇਹ ਲੋਕ ਆਪਣੀਆਂ ਝੌਂਪੜੀਆਂ ਆਪ ਹੀ ਬਣਾਂਦੇ ਹਨ, ਖਾਣ-ਪਕਾਣ, ਕੱਪੜੇ ਆਦਿ ਧੋਣ ਅਤੇ ਇਨ੍ਹਾਂ ਨੂੰ ਟਾਂਕਾ ਆਦਿ ਲਾਣ ਦਾ ਕੰਮ ਵੀ ਆਪ ਹੀ ਕਰਦੇ ਹਨ ਤੇ ਆਪਣੀ ਲੋੜ ਲਈ ਪਾਣੀ ਵੀ ਊਠਾਂ ਉੱਤੇ ਲੱਦ ਕੇ 10 ਤੋਂ 32 ਕਿਲੋਮੀਟਰ ਦੀ ਦੂਰੀ ਤੋਂ ਆਪ ਹੀ ਲਿਆਉਂਦੇ ਹਨ।

ਰਾਜਸਥਾਨ ਹਥਿਆਰਬੰਦ ਪੋਲੀਸ ਦਾ ਆਰ. ਏ. ਸੀ. ਬਿੱਲਾ, ਜਿਸ ਵਿੱਚ ਨੀਲੀ ਪ੍ਰਿਸ਼ਟਭੂਮੀ ਉਤੇ ਸਫੇਦ ਊਠ ਵਿਖਾਇਆ ਹੁੰਦਾ ਹੈ, ਇਸ ਪ੍ਰਦੇਸ਼ ਦੇ ਨੌਜਵਾਨਾਂ ਨੂੰ ਇਸ ਪੋਲੀਸ ਵਿੱਚ ਭਰਤੀ ਹੋਣ ਲਈ ਖਿੱਚ ਪਾਂਦਾ ਹੈ। ਇਸ ਬਿੱਲੇ ਨੂੰ ਲਾਣ ਵਾਲਾ ਵਿਅਕਤੀ ਆਪਣੇ ਆਪ ਨੂੰ ਦੇਸ ਦੀ ਰਖਿਆ ਦੀ ਪਹਿਲੀ ਪੰਗਤੀ ਵਿੱਚ ਮਹਿਸੂਸ ਕਰਦਾ ਹੈ ਤੇ ਰਾਜਸਥਾਨ ਦੀ ਹਥਿਆਰਬੰਦ ਪੋਲੀਸ ਨੂੰ ਆਪਣੀ ਇਸ ਜ਼ਿੰਮੇਵਾਰੀ ਉੱਤੇ ਨਾਜ਼ ਹੈ। ਪਿੰਡਾਂ ਦੇ ਰਹਿਣ ਵਾਲੇ ਡਾਕੂਆਂ ਤੋਂ ਖ਼ਤਰਾ ਪੈਦਾ ਹੋਣ ਸਮੇਂ, ਸਹਾਇਤਾ ਲਈ ਇਨ੍ਹਾਂ ਪਾਸ ਹੀ ਆਉਂਦੇ ਹਨ। ਇਹ ਜਵਾਨ ਆਪਣੇ ਸਾਹਸ ਅਤੇ ਆਪਣੀ ਨਿਡਰਤਾ ਦੇ ਕਾਰਣ ਕਠੋਰ ਤੋਂ ਕਠੋਰ ਡਾਕੂ ਅਤੇ ਚਾਲਾਕ ਤੋਂ ਚਾਲਾਕ ਚੋਰੀ ਛੁਪੀ ਮਾਲ ਲਿਜਾਣ ਵਾਲੇ ਦੇ ਦਿਲ ਵਿੱਚ ਵੀ ਦਹਿਸ਼ਤ ਪੈਦਾ ਕਰ ਦਿੰਦੇ ਹਨ। ਸਾਡੀ ਸੀਮਾ ਦੀ ਸੁਰੱਖਿਆ ਦਾ ਕੰਮ ਠੀਕ ਲੋਕਾਂ ਦੇ ਹੱਥਾਂ ਵਿੱਚ ਹੈ। ਰੇਤ ਦੇ ਇਸ ਛਲਾਂਵੀ ਸਾਗਰ ਵਿੱਚ ਰਾਜਸਥਾਨ ਹਥਿਆਰਬੰਦ ਪੋਲੀਸ ਦੀ ਇੱਕ ਅਜਿਹੀ ਸੰਸਥਾ ਹੈ, ਜਿਸ ਤੇ ਭਰੋਸਾ ਕੀਤਾ ਜਾ ਸਕਦਾ ਹੈ।

ਪਾਕਿਸਤਾਨ-ਰਾਜਸਥਾਨ ਸਰਹੱਦ ਦੇ ਆਰ ਪਾਰ ਹੋਣ ਵਾਲੇ ਚੋਰੀ ਛਿਪੀ ਦੇ ਵਪਾਰ ਦੀ ਸਮੱਸਿਆ ਬੜੀ ਪੇਚੀਦਾ ਹੈ। ਖ਼ੁਸ਼ਕੀ ਦੇ ਰਸਤੇ ਪਾਕਿਸਤਾਨ ਤੋਂ ਭਾਰਤ ਵਿੱਚ ਚੋਰੀ ਚੋਰੀ ਸੋਨਾ ਲਿਆਉਣ ਵਿੱਚ ਹਮੇਸ਼ਾਂ ਹੀ ਵਾਧਾ ਹੁੰਦਾ ਜਾ ਰਿਹਾ ਹੈ। ਇਸ ਨੂੰ ਰੋਕਣ ਦਾ ਕੰਮ ਕਰਨ ਵਾਲੀਆਂ ਤਿੰਨ ਸੰਸਥਾਵਾਂ ਨੂੰ ਹੀ, ਭਾਵ ਸੀਮਾ ਸ਼ੁਲਕ ਵਿਭਾਗ, ਰਾਜ ਦੀ ਪੋਲੀਸ ਅਤੇ ਰਾਜਸਥਾਨ ਹਥਿਆਰਬੰਦ ਪੋਲੀਸ ਨੂੰ ਹੀ, 1120 ਕਿਲੋਮੀਟਰ ਲੰਮੀ ਸਰਹੱਦ ਦੇ ਨਾਲ ਚੋਰੀ ਛਿਪੀ ਸੋਨਾ ਆਉਣ ਦੇ ਰਸਤਿਆਂ ਨੂੰ ਬੰਦ ਕਰਨ ਲਈ ਲਗਾਤਾਰ ਭੱਜ ਦੌੜ ਵਿੱਚ ਰਹਿਣਾ ਪੈਂਦਾ ਹੈ। ਪਰ ਇਥੋਂ ਦੀ ਭੂਮੀ, ਚੋਰੀ ਛਿਪੀ ਸੋਨਾ ਦਾਖਿਲ ਹੋਣ ਦੇ ਰਸਤਿਆਂ ਦੀ ਗਿਣਤੀ, ਅਤੇ ਹੋਰ ਕਈ ਅਜਿਹੀਆਂ ਪਰਿਸਥਿਤੀਆਂ ਹਨ, ਜੋ ਚੋਰੀ ਛਿਪੀ ਵਪਾਰ ਕਰਨ ਵਾਲੇ ਵਪਾਰੀਆਂ ਦੇ ਹੱਕ ਵਿੱਚ ਜਾਂਦੀਆਂ ਹਨ। ਦੱਖਣ-ਪੱਛਮ ਵਿੱਚ ਬਾੜਮੇਰ ਅਤੇ ਗੰਗਾ ਨਗਰ ਦੇ

ਉੱਤਰ-ਪੱਛਮ ਵਿੱਚ ਹਿੰਦੂ ਕੋਟ ਮੱਲ ਤਕ ਰੇਤਲੀ ਗ਼ੈਰ-ਆਬਾਦ ਸਰਹੱਦ ਚੋਰੀ ਛਿਪੀ ਵਪਾਰ ਕਰਨ ਵਾਲਿਆਂ ਲਈ ਬਹੁਤ ਹੀ ਉਪਯੁਕਤ ਜਗ੍ਹਾ ਹੈ। ਪਰ ਸੀਮਾ ਸ਼ੁਲਕ ਵਿਭਾਗ ਦੇ ਕਰਮਚਾਰੀ ਤਾਂ ਕੇਵਲ ਬਾਰਮਾਰ ਅਤੇ ਹਿੰਦੂ ਕੋਟ ਮੱਲ ਵਿੱਚ ਹੀ ਪ੍ਰਭਾਵ ਪੂਰਣ ਕੰਮ ਕਰ ਸਕਦੇ ਹਨ। ਬਾਕੀ ਦੇ ਸਾਰੇ ਇਲਾਕੇ ਦੀ ਜ਼ਿੰਮੇਵਾਰੀ ਰਾਜਸਥਾਨ ਹਥਿਆਰਬੰਦ ਪੋਲੀਸ ਦੇ ਸਿਰ ਹੀ ਹੈ। ਚੋਰੀ ਛਿਪੀ ਦੇ ਵਪਾਰ ਨੂੰ ਰੋਕਣ ਵਾਲੇ ਕਰਮਚਾਰੀਆਂ ਨੂੰ ਬੜੇ ਕਠਿਨ ਇਲਾਕੇ ਵਿੱਚ ਕੰਮ ਕਰਨਾ ਪੈਂਦਾ ਹੈ। ਇਸ ਸਰਹੱਦ ਦੇ ਨਾਲ ਨਾਲ ਬਹੁਤ ਹੀ ਘੱਟ ਪਿੰਡ ਹਨ ਤੇ ਇਸ ਦੇ ਨਾਲ ਬਣੀਆਂ ਹੋਈਆਂ ਸਾਰੀਆਂ ਦੀਆਂ ਸਾਰੀਆਂ ਹੀ ਛੋਟੀਆਂ ਛੋਟੀਆਂ ਨਾਂ ਮਾਤ੍ਰ ਦੀਆਂ ਬਸਤੀਆਂ ਤੇ ਪਹਿਰਾ ਦੇਣਾ ਸੰਭਵ ਹੀ ਨਹੀਂ ਹੋ ਸਕਦਾ। ਚੋਰੀ ਛਿਪੀ ਵਪਾਰ ਕਰਨ ਵਾਲੇ ਹਨੇਰੇ ਦੀ ਆੜ ਵਿਚ ਚੌਕਸ ਤੋਂ ਚੌਕਸ ਪੋਲੀਸ ਨੂੰ ਵੀ ਧੋਖਾ ਦੇ ਸਕਦੇ ਹਨ। ਰਾਜਸਥਾਨ ਹਥਿਆਰਬੰਦ ਪੋਲੀਸ ਦੀ ਊਠਾਂ ਦੀ ਕੋਰ ਹਰ ਰੋਜ਼ ਬਹੁਤ ਸਾਰੇ ਇਲਾਕੇ ਦੀ ਗਸ਼ਤ ਲਗਾਂਦੀ ਹੈ। ਹਰ ਕਾਫ਼ਲੇ ਤੋਂ ਪੁੱਛ ਗਿੱਛ ਕਰਦੀ ਹੈ, ਪਰ ਮੰਗਤੇ ਅਤੇ ਪੇਂਡੂ ਵਿਅਕਤੀ ਦੇ ਲਿਬਾਸ ਵਿੱਚ ਫਿਰਦੇ ਹਰ ਵਿਅਕਤੀ ਦੀ ਤਲਾਸ਼ੀ ਲੈਣੀ ਇਸ ਲਈ ਸੰਭਵ ਨਹੀਂ ਹੋ ਸਕਦੀ।

ਪੱਛਮੀ ਏਸ਼ੀਆ ਤੋਂ ਚੋਰੀ ਛਿਪੀ ਆਉਣ ਵਾਲੇ ਸੋਨੇ ਨੂੰ ਭਾਰਤ ਵਿੱਚ ਆਪਣੇ ਟਿਕਾਣੇ ਪੁੱਜਣ ਤੋਂ ਪਹਿਲਾਂ ਬਹੁਤ ਲੰਮਾ ਸਫਰ ਤੈਅ ਕਰਨਾ ਪੈਂਦਾ ਹੈ। ਪਕੜ ਤੋਂ ਬਚਣ ਲਈ ਇਸ ਨੂੰ ਕਈ ਹੱਥਾਂ ਵਿਚੋਂ ਦੀ ਗੁਜ਼ਰਨਾ ਪੈਂਦਾ ਹੈ। ਪਰ ਉਸ ਦੇ ਰਸਤੇ ਦੀ ਸਭ ਤੋਂ ਵੱਡੀ ਅੜਚਨ ਭਾਰਤ-ਪਾਕਿਸਤਾਨ ਸੀਮਾ ਹੈ। ਚੋਰੀ ਛਿਪੀ ਮਾਲ ਲਿਆਉਣ ਵਾਲੇ ਸੀਮਾਂ ਦੇ ਨਾਲ ਲਗਦੇ ਪਾਕਿਸਤਾਨੀ ਕਸਬਿਆਂ ਵਿੱਚ ਦਾਅ ਲਾ ਕੇ ਬੈਠੇ ਰਹਿੰਦੇ ਹਨ ਅਤੇ ਯੋਗ ਮੌਕੇ ਦੀ ਉਡੀਕ ਵਿੱਚ ਰਹਿੰਦੇ ਹਨ। ਇਸ ਮਨੋਰਥ ਲਈ ਆਮ ਵਰਤੇ ਜਾਣ ਵਾਲੇ ਤਿੰਨ ਰਸਤੇ ਹਨ ਜਿਨ੍ਹਾਂ 'ਚੋਂ ਇਕ ਜੈਸਲਮੇਰ, ਦੂਜਾ ਸਾਂਚੋਰ ਅਤੇ ਤੀਜਾ ਬੀਜਾਸਰ ਨੂੰ ਆਉਂਦਾ ਹੈ। ਇਨ੍ਹਾਂ ਰਸਤਿਆਂ 'ਚੋਂ ਲੰਘਣ ਵਾਲਿਆਂ ਤੇ ਨਜ਼ਰ ਰਖਣਾ ਬੜੀ ਕਠਿਨਾਈ ਅਤੇ ਮਿਹਨਤ ਦਾ ਕੰਮ ਹੈ।

## ਭੋਂ-ਵਿਵਸਥਾ 'ਚ ਸੁਧਾਰ

ਰਾਜਸਥਾਨ ਦੀ ਸਰਕਾਰ ਨੇ ਜਾਗੀਰਦਾਰੀ ਅਤੇ ਜ਼ਮੀਂਦਾਰੀ ਦੀ ਭੋਂ-ਵਿਵਸਥਾ ਪ੍ਰਣਾਲੀ ਖ਼ਤਮ ਕਰਕੇ ਅਤੇ ਕਾਸ਼ਤਕਾਰੀ ਕਾਨੂੰਨ ਪਾਸ ਕਰ ਕੇ ਜੋ ਵਿਆਪਕ ਭੋਂ-ਸੁਧਾਰ ਕੀਤੇ ਹਨ, ਉਨ੍ਹਾਂ ਉੱਤੇ ਉਸ ਨੂੰ ਫ਼ਖ਼ਰ ਕਰਨ ਦਾ ਪੂਰਾ ਪੂਰਾ ਹੱਕ ਹੈ। ਜੋ ਕਾਸ਼ਤਕਾਰ ਇਸ ਵੇਲੇ ਤਕ ਕੇਵਲ ਮੁਜ਼ਾਰਿਆਂ ਦੇ ਰੂਪ ਵਿੱਚ ਹੀ ਭੋਂ ਦੀ ਵਾਹੀ ਕਰਦੇ ਸਨ ਤੇ ਜਿਨ੍ਹਾਂ ਦੇ ਆਪਣੇ ਕੋਈ ਹੱਕ ਨਹੀਂ ਸਨ ਮੰਨੇ ਜਾਂਦੇ, ਉਨ੍ਹਾਂ ਲਈ ਤਾਂ ਇਹ

ਸੁਧਾਰ ਇਕ ਬਹੁਤ ਵੱਡੀ ਨਿਆਮਤ ਸਾਬਤ ਹੋਏ ਹਨ ।

ਭੋਂ-ਵਿਵਸਥਾ ਦੀ ਜੋ ਜਾਗੀਰਦਾਰੀ ਪ੍ਰਣਾਲੀ ਰਾਜਸਥਾਨ ਦੀ ਕੁਲ ਭੋਂ ਦੇ ਲਗਪਗ 59 ਪ੍ਰਤਿਸ਼ਤ ਉੱਤੇ ਲਾਗੂ ਹੁੰਦੀ ਸੀ ਅਤੇ ਜਿਸ ਦਾ ਜੋਧਪੁਰ ਅਤੇ ਜੈਪੁਰ ਦੀਆਂ ਪੁਰਾਣੀਆਂ ਰਿਆਸਤਾਂ ਵਿੱਚ ਖਾਸ ਤੌਰ ਤੇ ਬੋਲਬਾਲਾ ਸੀ, ਮੱਧ ਕਾਲ ਦੀ ਦੇਣ ਸੀ । ਜਾਗੀਰ ਦੇ ਇਲਾਕੇ ਵਿੱਚ ਸਰਕਾਰ ਨੂੰ ਨਜ਼ਰਾਨਾ ਦੇਣ ਦੀ ਜ਼ਿੰਮੇਵਾਰੀ ਜਾਗੀਰਦਾਰ ਦੀ ਹੁੰਦੀ ਸੀ, ਤੇ ਰਿਆਸਤ ਦਾ ਹਾਕਮ ਉਸ ਜਾਗੀਰਦਾਰ ਤੋਂ ਘੋੜ ਸਵਾਰ, ਪਿਆਦਾ ਫ਼ੌਜ ਤੇ ਜਿਸ ਹੋਰ ਚੀਜ਼ ਦੀ ਵੀ ਮੰਗ ਕਰਦਾ ਉਹ ਵੀ ਜਾਗੀਰਦਾਰ ਨੇ ਹਾਜ਼ਰ ਕਰਨੇ ਹੁੰਦੇ ਸਨ । ਪਰ ਇਸ ਤਰ੍ਹਾਂ ਦੀਆਂ ਲਗਪਗ ਸਭ ਦੀਆਂ ਸਭ ਸੇਵਾਵਾਂ ਨਕਦੀ ਦੇ ਰੂਪ ਵਿੱਚ ਹੀ ਨਿਸਚਿਤ ਕੀਤੀਆਂ ਜਾ ਚੁਕੀਆਂ ਸਨ । ਸੋ ਇਸ ਤਰ੍ਹਾਂ ਇਹ ਜਾਗੀਰਦਾਰ ਵੀ ਬਾਕੀ ਕਈ ਰਾਜਾਂ ਦੇ ਜ਼ਮੀਂਦਾਰਾਂ ਦੀ ਤਰ੍ਹਾਂ ਇੱਕ ਤਰ੍ਹਾ ਦੇ ਵਿਚੋਲੇ ਹੀ ਬਣ ਚੁਕੇ ਸਨ । ਸਭ ਮੁਜ਼ਾਰਿਆਂ ਉੱਤੇ ਜ਼ਮੀਨਦਾਰ ਦਾ ਹੁਕਮ ਚਲਦਾ ਸੀ, ਸਗੋਂ ਇਥੋਂ ਤਕ ਕਿ ਉਹ ਸਾਰੀ ਭੋਂ ਨੂੰ ਆਪਣੀ ਭੋਂ ਹੀ ਸਮਝਣ ਲੱਗ ਪੈਂਦਾ ਸੀ । ਇਸ ਦੇ ਇਲਾਵਾ ਜਾਗੀਰਦਾਰ ਮੁਜ਼ਾਰਿਆਂ ਤੋਂ ਲਗਾਣ ਵਸੂਲ ਕਰਨ ਵਿੱਚ ਬਹੁਤ ਵੱਡਾ ਲਾਭ ਵੀ ਕਮਾਂਦਾ ਸੀ । ਜਾਗੀਰਾਂ ਦੀ ਆਮਦਨੀ ਬਹੁਤ ਵੱਧ ਚੁਕੀ ਸੀ, ਜਾਗੀਰਦਾਰ ਆਪਣੇ ਮੁਜ਼ਾਰਿਆਂ ਕੋਲੋਂ ਬਹੁਤ ਜ਼ਿਆਦਾ ਲਗਾਨ ਵਸੂਲ ਕਰਨ ਲੱਗ ਪਏ ਸਨ, ਪਰ ਸਰਕਾਰ ਨੂੰ ਐਵੇਂ ਨਾਂ-ਮਾਤ੍ਰ ਰਕਮ ਹੀ ਅਦਾ ਕਰਦੇ ਸਨ । ਇਸ ਤਰ੍ਹਾਂ ਜਾਗੀਰਦਾਰਾਂ ਨੂੰ ਬਹੁਤ ਜ਼ਿਆਦਾ ਰਿਆਇਤਾਂ ਮਿਲੀਆਂ ਹੋਈਆਂ ਸਨ । ਆਪਣੇ ਮੁਜ਼ਾਰਿਆਂ ਤੋਂ ਵਸੂਲ ਕੀਤਾ ਜਾਣ ਵਾਲਾ ਲਗਾਨ ਉਹ ਬੜੀ ਬੇਰਹਿਮੀ ਨਾਲ ਵਧਾਈ ਜਾਂਦੇ ਸਨ, ਪਰ ਸਰਕਾਰ ਨੂੰ ਉਸ ਵਿੱਚੋਂ ਕੇਵਲ ਨਾਂ-ਮਾਤ੍ਰ ਰਕਮ ਦੀ ਹੀ ਅਦਾਇਗੀ ਕਰਦੇ ਸਨ । ਇਸ ਤਰ੍ਹਾਂ ਉਹ ਆਪਣੇ ਖ਼ਜ਼ਾਨੇ ਭਰੀ ਜਾਦੇ ਸਨ । ਜਾਗੀਰਾਂ ਦੇ ਬਹੁਤ ਸਾਰੇ ਇਲਾਕਿਆਂ ਵਿੱਚ ਬੰਦੋਬਸਤ ਨਹੀਂ ਸੀ ਹੋਇਆ ਹੋਇਆ ਤੇ ਇਥੇ ਜਾਗੀਰਦਾਰ ਆਪਣਾ ਲਗਾਨ ਫ਼ਸਲ ਦੀ ਬਟਾਈ ਦੇ ਰੂਪ ਵਿੱਚ ਪ੍ਰਾਪਤ ਕਰਦੇ ਸਨ । ਇਸ ਨਾਲ ਮੁਜ਼ਾਰਿਆਂ ਲਈ ਹੋਰ ਵੀ ਮੁਸ਼ਕਿਲ ਪੈਦਾ ਹੋ ਜਾਂਦੀ ਸੀ, ਕਿਉਂਕਿ ਬਟਾਈ ਦਾ ਦਰ ਭਿੰਨ ਭਿੰਨ ਰਿਆਸਤਾਂ ਵਿੱਚ ਫ਼ਸਲ ਦੇ ਅੱਠਵੇਂ ਹਿੱਸੇ ਤੋਂ ਲੈ ਕੇ ਫਸਲ ਦੇ ਅੱਧ ਤਕ ਹੁੰਦਾ ਸੀ । ਦੂਜੇ ਵਿਸ਼ਵ ਜੁਧ ਕਾਰਨ ਕੀਮਤਾਂ ਵਿੱਚ ਬਹੁਤ ਵਾਧਾ ਹੋ ਗਿਆ ਸੀ, ਇਸ ਲਈ ਹੁਣ ਉਨ੍ਹਾਂ ਨੂੰ ਬਟਾਈ ਦੀ ਪ੍ਰਣਾਲੀ ਸੰਤੁਸ਼ਟ ਨਹੀਂ ਸੀ ਕਰ ਸਕਦੀ ਤੇ ਉਹ ਆਪਣੀ ਉਪਜ ਦਾ ਚੰਗਾ ਚੋਖਾ ਹਿੱਸਾ ਲਗਾਣ ਦੇ ਰੂਪ ਵਿੱਚ ਦੇਣ ਲਈ ਤਿਆਰ ਨਹੀਂ ਸਨ । ਕਾਸ਼ਤਕਾਰਾਂ ਵਿੱਚ ਅਸੰਤੋਸ਼ ਵਧਣ ਦਾ ਇਕ ਹੋਰ ਕਾਰਨ ਇਹ ਸੀ ਕਿ ਉਨ੍ਹਾਂ ਦੀ ਪੱਟੇਦਾਰੀ ਪੱਕੀ ਨਹੀਂ ਸੀ ਹੁੰਦੀ । ਜੈਪੁਰ ਅਤੇ ਜੋਧਪੁਰ ਦੀਆਂ ਰਿਆਸਤਾਂ ਵਿੱਚ ਪੱਟੇਦਾਰਾਂ ਨੂੰ ਕੁਝ ਹੱਕ ਕਾਨੂੰਨ ਦੁਆਰਾ ਦਿੱਤੇ ਜਾ ਚੁਕੇ ਸਨ । ਇਨ੍ਹਾਂ ਦੇ

ਰਿਆਸਤਾਂ ਨੂੰ ਛੱਡ ਕੇ ਬਾਕੀ ਦੇ ਜਾਗੀਰਦਾਰੀ ਇਲਾਕੇ ਵਿੱਚ ਮੁਜ਼ਾਰਿਆਂ ਨੂੰ ਨਾ ਤਾਂ ਪੱਕੇ ਪਟੇ ਦੀ ਸੁਵਿਧਾ ਪ੍ਰਾਪਤ ਸੀ ਅਤੇ ਨਾ ਹੀ ਉਨ੍ਹਾਂ ਤੋਂ ਵਸੂਲ ਕੀਤਾ ਜਾਣ ਵਾਲਾ ਲਗਾਨ ਹੀ ਵਾਜਿਬ ਹੁੰਦਾ ਸੀ। ਦਰਅਸਲ ਜਾਗੀਰਦਾਰ ਜਦ ਵੀ ਚਾਹੁੰਦਾ ਕਿਸੇ ਮੁਜਾਰੇ ਨੂੰ ਉਸ ਦੇ ਪਟੇ ਤੋਂ ਬੇਦਖ਼ਲ ਕਰ ਦਿੰਦਾ ਸੀ। ਸਭ ਤੋਂ ਵਧ ਬੋਲੀ ਦੇਣ ਵਾਲੇ ਨੂੰ ਪਟਾ ਦੇ ਦਿੱਤਾ ਜਾਂਦਾ ਤੇ ਇਸ ਤਰ੍ਹਾਂ ਲਗਾਨ ਲਗਾਤਾਰ ਵਧਦੇ ਜਾਂਦੇ। ਇਹ ਬੁਰਾਈਆਂ ਅਜਿਹੀਆਂ ਸਨ, ਜਿਨ੍ਹਾਂ ਵਲ ਬਹੁਤ ਦੇਰ ਤਕ ਅਣਗਹਿਲੀ ਨਹੀਂ ਸੀ ਕੀਤੀ ਜਾ ਸਕਦੀ। ਰਾਜ ਸਕਰਾਰ ਨੇ ਰਾਜਸਥਾਨ ਭੋਂ ਸੁਧਾਰ ਅਤੇ ਜਾਗੀਰ ਪੁਨਰ ਗ੍ਰਹਿਣ ਕਾਨੂੰਨ ਸੰਨ 1952 ਵਿੱਚ ਪਾਸ ਕੀਤਾ ਸੀ। ਪਰ ਕੁਝ ਅਜਿਹੀਆਂ ਮੁਸ਼ਕਲਾਂ ਨੇ ਇਸ ਕਾਨੂੰਨ ਨੂੰ ਲਾਗੂ ਕਰਨ ਵਿੱਚ ਰੁਕਾਵਟ ਪੈਦਾ ਕਰ ਦਿੱਤੀ, ਜਿਨ੍ਹਾਂ ਦਾ ਪਹਿਲਾਂ ਅਨੁਮਾਨ ਨਹੀਂ ਸੀ ਲਾਇਆ ਜਾ ਸਕਦਾ। ਸੰਨ 1954 ਦੇ ਰਾਜਸਥਾਨ ਕਾਨੂੰਨ ਨੰ: 13 ਦੁਆਰਾ ਇਸ ਕਾਨੂੰਨ ਵਿੱਚ ਕਈ ਸੋਧਾਂ ਕੀਤੀਆਂ ਗਈਆਂ। ਪਹਿਲੇ ਕਾਨੂੰਨ ਵਿੱਚ 5000 ਰੁਪਏ ਤਕ ਸਾਲਾਨਾ ਆਮਦਨੀ ਵਾਲੇ ਜਾਗੀਰਦਾਰਾ ਨੂੰ ਇਸ ਕਾਨੂੰਨ ਤੋਂ ਛੋਟ ਦਿੱਤੀ ਗਈ ਸੀ। ਨਵੇਂ ਕਾਨੂੰਨ ਅਨੁਸਾਰ ਇਹ ਛੋਟ ਖ਼ਤਮ ਕਰ ਦਿੱਤੀ ਗਈ। ਇਸ ਕਾਨੂੰਨ ਅਨੁਸਾਰ ਸਭ ਜਾਗੀਰਾਂ ਦੀ ਜ਼ਮੀਨ ਲੈ ਲਈ ਗਈ, ਪਰ ਨਾਲ ਹੀ ਇਹ ਵੀ ਪ੍ਰਬੰਧ ਕੀਤਾ ਗਿਆ ਸੀ ਕਿ ਇਸ ਬਦਲੇ ਜਾਗੀਰਦਾਰਾਂ ਨੂੰ ਕੇਵਲ ਮੁਆਵਜ਼ਾ ਹੀ ਨਹੀਂ, ਸਗੋਂ ਪੁਨਰਵਾਸ ਲਈ ਮਾਲੀ ਸਹਾਇਤਾ ਵੀ ਦਿੱਤੀ ਜਾਏ। ਇਸ ਤਰ੍ਹਾਂ ਸਰਕਾਰ ਨੂੰ ਇਸ ਕਾਨੂੰਨ ਨਾਲ ਸਭ ਜਾਗੀਰਾ ਪ੍ਰਾਪਤ ਕਰ ਲੈਣ ਦਾ ਹੱਕ ਤਾਂ ਮਿਲ ਗਿਆ, ਪਰ ਨਾਲ ਹੀ ਜਾਗੀਰਦਾਰਾਂ ਨੂੰ ਵੀ ਅੱਛਾ-ਖ਼ਾਸਾ ਮੁਆਵਜ਼ਾ ਅਤੇ ਪੁਨਰਵਾਸ ਲਈ ਮਾਲੀ ਸਹਾਇਤਾ ਵੀ ਮਿਲ ਗਈ।

ਜਾਗੀਰਦਾਰਾ ਦੇ ਇਲਾਵਾ ਰਾਜਸਥਾਨ ਵਿੱਚ ਇਕ ਹੋਰ ਤਰ੍ਹਾਂ ਦੇ ਵਿਚੋਲੇ ਵੀ ਹੈ ਸਨ, ਜਿਨ੍ਹਾਂ ਨੂੰ ਜ਼ਿਮੀਦਾਰ ਜਾਂ ਬਿਸਵੇਦਾਰ ਆਖਿਆ ਜਾਂਦਾ ਸੀ। 8 ਜ਼ਿਲਿਆਂ ਦੇ 4867 ਪਿੰਡਾਂ ਵਿੱਚ, ਖ਼ਾਸ ਕਰਕੇ ਅਲਵਰ, ਭਰਤਪੁਰ ਅਤੇ ਗੰਗਾਨਗਰ ਦੇ ਜ਼ਿਲ੍ਹਿਆਂ ਵਿੱਚ, ਇਹ ਜ਼ਿਮੀਦਾਰੀ ਪ੍ਰਣਾਲੀ ਚਾਲੂ ਸੀ। ਇਸ ਪ੍ਰਣਾਲੀ ਨੂੰ ਉਨ੍ਹੀਵੀਂ ਸਦੀ ਦੇ ਦੂਜੇ ਅੱਧ ਵਿੱਚ ਬੰਦੋਬਸਤ ਅਧਿਕਾਰੀਆਂ ਨੇ ਚਾਲੂ ਕੀਤਾ ਸੀ, ਇਸ ਲਈ ਇਹ ਪ੍ਰਣਾਲੀ ਮੁਕਾਬਲਤਨ ਇਕ ਨਵੀਂ ਪ੍ਰਣਾਲੀ ਹੀ ਸੀ। ਇਸ ਪ੍ਰਣਾਲੀ ਵਿੱਚ ਜ਼ਿਮੀਦਾਰ ਵਲੋਂ ਸਰਕਾਰ ਨੂੰ ਦਿੱਤਾ ਜਾਣ ਵਾਲਾ ਨਕਦ ਲਗਾਨ ਤਾਂ ਨਿਸਚਿਤ ਹੁੰਦਾ ਸੀ, ਪਰ ਉਸ ਦੁਆਰਾ ਮੁਜ਼ਾਰਿਆਂ ਤੋਂ ਪ੍ਰਾਪਤ ਕੀਤਾ ਜਾਣ ਵਾਲਾ ਲਗਾਨ ਨਿਸਚਿਤ ਨਹੀਂ ਸੀ ਹੁੰਦਾ। ਹਾਂ ਜੋ ਮੁਜ਼ਾਰੇ 'ਦਖ਼ਲਦਾਰੀ ਮੁਜ਼ਾਰੇ' ਅਖਵਾਂਦੇ ਸਨ ਉਨ੍ਹਾਂ ਤੋਂ ਨਿਸਚਿਤ ਲਗਾਨ ਹੀ ਵਸੂਲ ਕੀਤਾ ਜਾਂਦਾ ਸੀ। ਸੰਖੇਪ ਵਿੱਚ ਇਉਂ ਕਿਹਾ ਜਾ ਸਕਦਾ ਹੈ ਕਿ ਇਹ ਜ਼ਿਮੀਦਾਰ ਜਿਸ ਦਰ ਨਾਲ ਵੀ ਚਾਹੁੰਦੇ ਆਪਣੇ ਮੁਜ਼ਾਰਿਆਂ ਤੋਂ ਲਗਾਨ ਵਸੂਲ

ਕਰਨ ਲਈ ਸੁਤੰਤਰ ਹੁੰਦੇ ਸਨ । ਮੁਜ਼ਾਰੇ ਪੂਰੀ ਤਰ੍ਹਾਂ ਜ਼ਿਮੀਂਦਾਰ ਦੇ ਰਹਿਮ ਉੱਤੇ ਹੁੰਦੇ ਸਨ ਤੇ ਉਹ ਜਦ ਵੀ ਚਾਹੁੰਦਾ ਉਨ੍ਹਾਂ ਨੂੰ ਬੇਦਖਲ ਕਰ ਸਕਦਾ ਸੀ । ਇਹ ਇਕ ਅਸੰਤੋਸ਼ਜਨਕ ਸਥਿਤੀ ਸੀ । ਇਸ ਲਈ ਦਸੰਬਰ 1958 ਵਿੱਚ ਇਕ ਕਾਨੂੰਨ ਪਾਸ ਕਰਕੇ ਭੋਂ-ਵਿਵਸਥਾ ਦੀ ਇਹ ਜ਼ਿਮੀਂਦਾਰੀ ਪ੍ਰਣਾਲੀ ਖਤਮ ਕਰ ਦਿੱਤੀ ਗਈ ।

ਰਾਜਸਥਾਨ ਦਾ 1955 ਦਾ ਕਾਸ਼ਤਕਾਰੀ ਕਾਨੂੰਨ ਨਿਰਸੰਦੇਹ ਭਾਰਤ ਦੇ ਇਸ ਸੰਬੰਧ ਵਿੱਚ ਸਭ ਤੋਂ ਵੱਧ ਪ੍ਰਗਤੀਸ਼ੀਲ ਕਾਨੂੰਨਾ ਵਿੱਚੋਂ ਹੈ । ਇਸ ਵਿੱਚ ਮੁਜ਼ਾਰਿਆਂ ਦੇ ਵਰਗੀਕਰਣ ਨੂੰ ਬਹੁਤ ਸੌਖਾ ਕਰ ਦਿੱਤਾ ਗਿਆ ਹੈ । ਇਸ ਦੇ ਫਲਸਰੂਪ ਪਟੇਦਾਰੀ ਪੱਕੀ ਹੋ ਗਈ ਹੈ ਤੇ ਦਿੱਤਾ ਜਾਣ ਵਾਲਾ ਲਗਾਨ ਵੀ ਨਿਸਚਿਤ ਕਰ ਦਿੱਤਾ ਗਿਆ ਹੈ । ਪਹਿਲਾਂ ਜਿੱਥੇ ਅਨੇਕਾਂ ਕਿਸਮਾਂ ਦੀਆਂ ਪਟੇਦਾਰੀਆਂ ਅਤੇ ਪਟੇ ਹੁੰਦੇ ਸਨ, ਹੁਣ ਪਟੇਦਾਰਾਂ ਦੀਆਂ ਕੇਵਲ ਚਾਰ ਸਰੇਣੀਆਂ ਹੀ ਰਹਿ ਗਈਆਂ ਹਨ ਭਾਵ ਖਾਤੇਦਾਰ, ਮਾਲਿਕ, ਖ਼ੁਦਕਾਸ਼ਤ ਪਟੇਦਾਰ ਅਤੇ ਗੈਰ-ਖ਼ੁਦਕਾਸ਼ਤ ਪਟੇਦਾਰ । ਲਗਾਨ ਨਿਸਚਿਤ ਕੀਤੇ ਜਾ ਚੁਕੇ ਹਨ । ਵਰਤਮਾਨ ਜੋਤਾਂ ਅਤੇ ਅੱਗੋਂ ਪ੍ਰਾਪਤ ਕੀਤੀ ਜਾ ਸਕਣ ਵਾਲੀ ਭੋਂ ਦੀ ਅਧਿਕਤਮ ਸੀਮਾ ਵੀ ਨਿਸਚਿਤ ਕਰ ਦਿੱਤੀ ਗਈ ਹੈ ।

## ਸਾਮੁਦਾਇਕ ਵਿਕਾਸ

ਰਾਜਸਥਾਨ ਪੰਚਾਇਤੀ ਰਾਜ ਦਾ ਤਜਰਬਾ ਕਰਨ ਵਾਲਾ ਪਹਿਲਾ ਰਾਜ ਸੀ, ਇਸ ਲਈ ਰਾਜ ਵਿੱਚ ਸਾਮੁਦਾਇਕ ਵਿਕਾਸ ਅਤੇ ਪੰਚਾਇਤੀ ਰਾਜ ਦੇ ਵਿਕਾਸ ਦੀ ਪ੍ਰਗਤੀ ਦਾ ਸੰਖੇਪ ਜਿਹਾ ਵੇਰਵਾ ਦੇ ਦੇਣਾ ਠੀਕ ਰਹੇਗਾ । ਜੀਵਨ ਦੀ ਪਰੰਪਰਾਗਤ ਪੱਧਤੀ ਨੂੰ ਛੱਡ ਕੇ ਪ੍ਰਗਤੀਸ਼ੀਲ ਜੀਵਨ ਪੱਧਤੀ ਵਧਣ ਦੇ ਗ੍ਰਾਮੀਨ ਸਮਾਜ ਦੇ ਅਮਲ ਨੂੰ ਸਾਮੁਦਾਇਕ ਵਿਕਾਸ ਆਖਿਆ ਜਾਂਦਾ ਹੈ । ਸਾਮੁਦਾਇਕ ਵਿਕਾਸ ਅਤੇ ਰਾਸ਼ਟ੍ਰੀ ਵਿਸਤਾਰ ਸੇਵਾ ਦੇ ਅੰਤਰ ਨੂੰ ਸਮਝ ਲੈਣਾ ਬਹੁਤ ਅਵਸ਼ਕ ਹੈ । ਕਈ ਵਾਰ ਇਨ੍ਹਾਂ ਦੋਨਾਂ ਨੂੰ ਇੱਕ ਹੀ ਸਮਝ ਲਿਆ ਜਾਂਦਾ ਹੈ । ਰਾਸ਼ਟਰੀ ਵਿਸਤਾਰ ਸੇਵਾ ਤਾਂ ਇੱਕ ਸੰਸਥਾ ਹੈ, ਜਾਂ ਏਜੰਸੀ ਜਾਂ ਪ੍ਰਬੰਧਕ ਮਸ਼ੀਨਰੀ ਹੈ, ਜਿਸ ਦਾ ਇਸ ਵਿਕਾਸ ਦੇ ਪ੍ਰੋਗ੍ਰਾਮ ਨੂੰ ਅਮਲੀ ਰੂਪ ਦੇਣ ਲਈ ਵਿਕਾਸ ਕੀਤਾ ਜਾ ਰਿਹਾ ਹੈ ।

ਦਿਹਾਤੀ ਇਲਾਕੇ ਵਿਚ ਸਾਮੁਦਾਇਕ ਵਿਕਾਸ ਦੇ ਰਸਤੇ ਵਿੱਚ ਪੰਜ ਰੁਕਾਵਟਾਂ ਹੁੰਦੀਆਂ ਹਨ ਭਾਵ ਸਾਧਨਾਂ ਦੀ ਕਮੀ ਅਤੇ ਪੂੰਜੀ-ਨਿਰਮਾਨ ਦਾ ਬਹੁਤ ਘਟ ਹੋਣਾ, ਉਤਪਾਦਨ ਦੀ ਕਮੀ ਅਤੇ ਘਟ ਰੋਜ਼ਗਾਰ, ਸਿੱਥਲ ਅਰਥ-ਵਿਵਸਥਾ ਜੋ ਆਪਣੇ ਆਪ ਵਾਧੇ ਨਹੀਂ ਪੈ ਸਕਦੀ, ਟੈਕਨਾਲੋਜੀ ਨੂੰ ਵਰਤੋਂ ਵਿੱਚ ਲਿਆਉਣ ਦੀ ਖ਼ਮਤਾ ਦੀ ਅਣਹੋਂਦ ਅਤੇ ਵਿਘਣਸ਼ੀਲ ਸਾਮੁਦਾਇ । ਗ੍ਰਾਮੀਨ ਇਲਾਕਿਆਂ ਦੇ ਵਿਕਾਸ ਦੇ ਰਸਤੇ ਦੀਆਂ ਇਨ੍ਹਾਂ ਮੁਸ਼ਕਿਲਾਂ ਨੂੰ ਦੂਰ ਕਰਨ ਵਾਸਤੇ, ਦਿਹਾਤੀ ਇਲਾਕੇ ਦੇ ਸਾਧਨਾਂ ਦਾ

ਵਿਕਾਸ ਕਰਨਾ ਭਾਵ ਭੋਂ ਅਤੇ ਮਨੁੱਖ-ਸ਼ਕਤੀ ਦੇ ਸਾਧਨਾਂ ਦਾ ਵਿਕਾਸ ਕਰਨਾ ਅਵਸ਼ਕ ਹੈ। ਜੋ ਸਫਲਤਾ ਆਪਸੀ ਸਹਿਯੋਗ ਨਾਲ ਪ੍ਰਾਪਤ ਕੀਤੀ ਜਾ ਸਕਦੀ ਹੈ, ਉਹ ਇਕੱਲਿਆਂ ਇਕੱਲਿਆਂ ਨਹੀਂ ਕੀਤੀ ਜਾ ਸਕਦੀ। ਸਾਮੁਦਾਇਕ ਵਿਕਾਸ ਦਾ ਕੰਮ ਇੱਕ ਬਲਾਕ ਦੇ ਰੂਪ ਵਿੱਚ ਕੁਝ ਪਿੰਡਾਂ ਨੂੰ ਇਕੱਠਾ ਲੈ ਕੇ ਕੀਤਾ ਜਾਂਦਾ ਹੈ ਤੇ ਇਸ ਉਤੇ ਇੱਕ ਅਧਿਕਾਰੀ ਨਿਯੁਕਤ ਕੀਤਾ ਹੁੰਦਾ ਹੈ।

ਸਾਮੁਦਾਇਕ ਵਿਕਾਸ ਦੇ ਕੰਮ ਨੇ ਰਾਜਸਥਾਨ ਵਿੱਚ ਚੰਗੀ ਉੱਨਤੀ ਕੀਤੀ ਹੈ। ਦ੍ਰਿਸ਼ਟਾਂਤ ਵਜੋਂ ਰੇਗਿਸਤਾਨ ਅੰਦਰ ਇੱਕ ਪੱਛੜੇ ਹੋਏ ਪਿੰਡ ਦੀ ਪਵਨਚੱਕੀ ਫਲਦੇ ਫੂਲਦੇ ਉੱਨ ਕੇਂਦਰ ਦਾ ਰੂਪ ਧਾਰਨ ਕਰ ਰਹੀ ਹੈ ਤੇ ਰੇਗਿਸਤਾਨੀ ਇਲਾਕੇ ਵਿੱਚ ਨਹਿਰ ਦੇ ਪਾਣੀ ਦੇ ਆ ਜਾਣ ਨਾਲ ਮੁਰਦਾ ਪਿੰਡਾਂ ਵਿੱਚ ਜਾਨ ਪੈ ਰਹੀ ਹੈ ਤੇ ਉਹ ਖ਼ੁਸ਼ਹਾਲ ਸਾਮੁਦਾਇਕ ਕੇਂਦਰਾਂ ਦਾ ਰੂਪ ਧਾਰ ਰਹੇ ਹਨ। ਇਹ ਹੀ ਗੱਲ ਜੈਸਲਮੇਰ ਦੇ ਸਾਂਕਰਾ ਅਤੇ ਗੰਗਾਨਗਰ ਦੇ ਰਾਏ ਸਿੰਘ ਨਗਰ ਨਾਲ ਵਾਪਰੀ ਹੈ। ਇਹ ਦੋਨੋਂ ਥਾਵਾਂ ਹੀ ਰਾਜਸਥਾਨ ਦੇ ਉਜਾੜ ਸਰਹੱਦੀ ਇਲਾਕੇ ਵਿੱਚ ਸਥਿਤ ਹਨ ਜੋ ਹੁਣ ਬਹੁਤ ਖੁਸ਼ਹਾਲ ਸਾਮੁਦਾਇਕ ਵਿਕਾਸ ਬਲਾਕ ਬਣ ਚੁਕੇ ਹਨ।

ਸਾਮੁਦਾਇਕ ਵਿਕਾਸ ਪ੍ਰੋਗ੍ਰਾਮ ਉੱਤੇ ਕਈ ਕਿਸਮ ਦੀ ਟੀਕਾ ਟਿਪਨੀ ਕੀਤੀ ਜਾਂਦੀ ਹੈ, ਪਰ ਅਸਲ ਗੱਲ ਤਾਂ ਇਹ ਹੀ ਹੈ ਕਿ ਬਹੁਤੀਆਂ ਹਾਲਤਾਂ ਵਿੱਚ ਸਾਮੁਦਾਇਕ ਵਿਕਾਸ ਨੇ ਦਿਹਾਤੀ ਇਲਾਕੇ ਦੇ ਵਿਕਾਸ ਵਿੱਚ ਬਹੁਤ ਸਹਾਇਤਾ ਕੀਤੀ ਹੈ। ਇਸ ਯੋਜਨਾ ਤੋਂ ਅਨੇਕਾਂ ਪਿੰਡਾਂ ਨੂੰ ਲਾਭ ਪੁੱਜਾ ਹੈ।

## ਪੰਚਾਇਤੀ ਰਾਜ

'ਪੰਚਾਇਤੀ ਰਾਜ' ਦਾ ਦਲੇਰਾਨਾ ਤਜਰਬਾ ਕਰਨ ਵਾਲਾ ਰਾਜਸਥਾਨ ਪਹਿਲਾ ਰਾਜ ਸੀ, ਇਸ ਲਈ ਇਸ ਵੱਲ ਸਭ ਦੀਆਂ ਨਜ਼ਰਾਂ ਲਗੀਆਂ ਸਨ। ਸਾਮੁਦਾਇਕ ਵਿਕਾਸ ਦੇ ਪ੍ਰੋਗ੍ਰਾਮ ਨੂੰ ਚਲਾਣ ਦੌਰਾਨ ਪ੍ਰਾਪਤ ਹੋਏ ਤਜਰਬੇ ਨੇ ਹੀ ਪੰਚਾਇਤੀ-ਰਾਜ ਦੀ ਧਾਰਣਾ ਨੂੰ ਜਨਮ ਦਿੱਤਾ ਸੀ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਸਾਮੁਦਾਇਕ ਵਿਕਾਸ ਅਤੇ ਲੋਕਤੰਤ੍ਰ ਵਿੱਚ ਬਹੁਤ ਨਿਕਟੀ ਸੰਬੰਧ ਹੁੰਦਾ ਹੈ। ਲੋਕਤੰਤ੍ਰਤਾ ਦੀਆਂ ਨੀਹਾਂ ਮਜ਼ਬੂਤ ਅਤੇ ਵਿਸ਼ਾਲ ਹੋਣ ਤਾਂ ਲੋਕਤੰਤ੍ਰਤਾ ਦੇ ਅਮਲਾਂ ਵਿੱਚ ਜਾਨ ਪੈ ਜਾਂਦੀ ਹੈ। ਇਸੇ ਲਈ ਹੀ 1957 ਦੀ ਅਧਿਐਨ ਟੋਲੀ ਨੇ ਸੁਝਾਓ ਦਿੱਤਾ ਸੀ ਕਿ "ਸਰਕਾਰ ਨੂੰ ਚਾਹੀਦਾ ਹੈ ਕਿ ਉਹ ਆਪਣੇ ਕੁਝ ਕੁ ਫ਼ਰਜ਼ਾਂ ਅਤੇ ਜ਼ਿੰਮੇਵਾਰੀਆਂ ਨੂੰ ਇੱਕ ਅਜਿਹੀ ਸੰਸਥਾ ਦੇ ਹਵਾਲੇ ਕਰ ਦੇਵੇ, ਜਿਸ ਉੱਤੇ ਆਪਣੇ ਖੇਤਰ ਦੇ ਸਭ ਵਿਕਾਸੀ ਕੰਮਾਂ ਦੀ ਜ਼ਿੰਮੇਵਾਰੀ ਹੋਵੇ ਤੇ ਸਰਕਾਰ ਆਪਣੇ ਕੋਲ ਕੇਵਲ ਅਗਵਾਈ, ਦੇਖਭਾਲ ਅਤੇ ਉਚੇਰੀ ਯੋਜਨਾਬੰਦੀ ਦੀ ਜ਼ਿੰਮੇਵਾਰੀ ਹੀ ਰੱਖੇ।" ਇਸ ਟੋਲੀ ਨੇ ਸਥਾਨਿਕ

ਸਰਕਾਰ ਦੀ ਤਿੰਨ ਪੜਤੀ ਪੱਧਤੀ ਦੀ ਸਿਫਾਰਿਸ਼ ਕੀਤੀ ਸੀ ਭਾਵ ਪੰਚਾਇਤ (ਪਿੰਡ ਦੇ ਪੱਧਰ ਉੱਤੇ), ਪੰਚਾਇਤ ਸੰਮਤੀ (ਸਾਮੁਦਾਇਕ ਵਿਕਾਸ ਬਲਾਕ ਦੇ ਪੱਧਰ ਉੱਤੇ) ਅਤੇ ਜ਼ਿਲ੍ਹਾ ਪਰਿਸ਼ਦ (ਜ਼ਿਲ੍ਹੇ ਦੇ ਪੱਧਰ ਉੱਤੇ)।

ਲੋਕਤੰਤ੍ਰੀ ਵਿਕੇਂਦਰੀਕਰਨ ਦੇ ਇਸ ਢਾਂਚੇ, ਭਾਵ ਪੰਚਾਇਤੀ ਰਾਜ ਨੂੰ ਲਾਗੂ ਕਰਨ ਵਾਲਾ ਰਾਜਸਥਾਨ ਪਹਿਲਾ ਰਾਜ ਸੀ। ਰਾਜਸਥਾਨ ਦੇ ਪੰਚਾਇਤ ਸਮਿਤੀ ਕਾਨੂੰਨ 1959 ਦਵਾਰਾ ਰਾਜ ਦੇ ਸਭ ਬਲਾਕਾਂ ਅਤੇ ਜ਼ਿਲ੍ਹਿਆਂ ਵਿੱਚ 232 ਪੰਚਾਇਤ ਸਮਿਤੀਆਂ ਅਤੇ 26 ਜ਼ਿਲ੍ਹਾ ਪਰਿਸ਼ਦਾਂ ਦੀ ਸਥਾਪਨਾ ਕੀਤੀ ਜਾ ਚੁਕੀ ਹੈ। ਇਨ੍ਹਾਂ ਦੇ ਇਲਾਵਾ ਰਾਜ ਵਿੱਚ ਅਨੇਕਾਂ ਗ੍ਰਾਮ ਪੰਚਾਇਤਾਂ ਅਤੇ ਨਿਆਇ ਪੰਚਾਇਤਾਂ (ਦੀਵਾਨੀ ਅਤੇ ਫ਼ੌਜਦਾਰੀ ਮਾਮਲਿਆਂ ਨੂੰ ਨਜਿੱਠਣ ਵਾਲੀਆਂ ਪੰਚਾਇਤਾਂ) ਵੀ ਦਿਹਾਤੀ ਜਨਤਾ ਦੀ ਸੇਵਾ ਕਰ ਰਹੀਆਂ ਹਨ। ਰਾਜਸਥਾਨ ਸਰਕਾਰ ਨੇ ਆਪਣੀਆਂ ਬਹੁਤ ਸਾਰੀਆਂ ਜ਼ਿੰਮੇਵਾਰੀਆਂ ਇਨ੍ਹਾਂ ਸਥਾਨਿਕ ਸਭਾਵਾਂ ਨੂੰ ਸੌਂਪ ਦਿੱਤੀਆਂ ਹਨ। ਸਾਮੁਦਾਇਕ ਵਿਕਾਸ, ਖੇਤੀ-ਬਾੜੀ, ਪਸ਼ੂਪਾਲਣ, ਸਵਾਸਥ ਅਤੇ ਸਫਾਈ, ਸਿਖਿਆ, ਦਿਹਾਤੀ ਇਮਾਰਤਾਂ ਤੇ ਇਸੇ ਤਰ੍ਹਾਂ ਦੇ ਹੋਰ ਅਨੇਕਾਂ ਵਿਕਾਸੀ ਕੰਮ ਇਨ੍ਹਾਂ ਜ਼ਿੰਮੇਵਾਰੀਆਂ ਵਿੱਚ ਸ਼ਾਮਿਲ ਹਨ।

ਆਸ ਕੀਤੀ ਜਾਂਦੀ ਹੈ ਕਿ ਨਗਰਪਾਲਕਾਵਾਂ ਦੇ ਸਾਰੇ ਕੰਮ ਅਤੇ ਵਿਕਾਸ ਨਾਲ ਸੰਬੰਧਿਤ ਸਭ ਕੰਮ ਵੀ ਇਹ ਗ੍ਰਾਮਪੰਚਾਇਤਾਂ ਹੀ ਕਰਨਗੀਆਂ। ਸਰਪੰਚ ਮੁੱਖ ਕਾਰਜਕਾਰੀ ਅਧਿਕਾਰੀ ਦੇ ਰੂਪ ਵਿਚ ਕੰਮ ਕਰਦਾ ਹੈ। ਪਰ ਸਥਾਨਿਕ ਸਰਕਾਰ ਦੀ ਇਸ ਤਿਨ-ਪੜਤੀ ਪੱਧਤੀ ਵਿਚ ਸਭ ਤੋਂ ਮਹੱਤਵਪੂਰਣ ਸਥਾਨ ਪੰਚਾਇਤ ਸੰਮਿਤੀ ਦਾ ਹੈ, ਕਿਉਂਕਿ ਕੰਮ ਕਰਨ ਦੀ ਸਹੂਲਤ ਦੀ ਦ੍ਰਿਸ਼ਟੀ ਤੋਂ ਕਈ ਪਿੰਡਾਂ ਤੇ ਅਧਾਰਿਤ ਇਸ ਦਾ ਖੇਤਰ ਇਕੱਲੇ ਇਕੱਲੇ ਪਿੰਡ ਦੇ ਮੁਕਾਬਲੇ ਕਾਫ਼ੀ ਵੱਡਾ ਹੁੰਦਾ ਹੈ ਤੇ ਦੂਜੇ ਪਾਸੇ ਇੰਨਾ ਵੱਡਾ ਵੀ ਨਹੀਂ ਹੁੰਦਾ ਕਿ ਉਥੋਂ ਦੇ ਨਿਵਾਸੀਆਂ ਦੀਆਂ ਰੁਚੀਆਂ ਅਤੇ ਸੇਵਾਵਾਂ ਦੀ ਵਰਤੋਂ ਨਾ ਕੀਤੀ ਜਾ ਸਕੇ। ਪੰਚਾਇਤ ਸੰਮਿਤੀਆਂ ਨੂੰ ਕੰਮ ਕਰਨ ਦੇ ਕਾਫ਼ੀ ਵਿਆਪਕ ਹੱਕ ਪ੍ਰਾਪਤ ਹਨ, ਜਿਨ੍ਹਾਂ ਵਿਚ ਵਿਕਾਸੀ ਪ੍ਰੋਗ੍ਰਾਮਾਂ ਨੂੰ ਤਿਆਰ ਕਰਨਾ, ਇਨ੍ਹਾਂ ਤੇ ਅਮਲ ਕਰਨਾ ਅਤੇ ਟੈਕਸ ਲਗਾਣਾ ਵੀ ਸ਼ਾਮਿਲ ਹਨ।

ਪੰਚਾਇਤ ਸਮਿਤੀਆਂ ਨੂੰ ਇਨ੍ਹਾਂ ਦੀ ਆਬਾਦੀ ਦੇ ਪ੍ਰਤਿ ਜੀਅ ਲਈ 25 ਪੈਸੇ ਦੇ ਹਿਸਾਬ ਮਾਲਗੁਜ਼ਾਰੀ ਵਿੱਚੋਂ ਹਿੱਸਾ ਮਿਲਦਾ ਹੈ। ਇਹ ਪੰਚਾਇਤ ਸਮਿਤੀਆਂ ਮਨੋਰੰਜਨ ਟੈਕਸ ਦੀ ਰਕਮ ਵੀ ਵਸੂਲ ਕਰ ਸਕਦੀਆਂ ਹਨ। ਇਸ ਤੋਂ ਪਹਿਲਾਂ ਇਸ ਟੈਕਸ ਦੇ ਲਗਾਣ ਅਤੇ ਵਸੂਲ ਕਰਨ ਦਾ ਹੱਕ ਰਾਜ ਸਰਕਾਰ ਨੂੰ ਹੀ ਹੁੰਦਾ ਸੀ। ਸ਼ੁਰੂ ਵਿੱਚ ਰਾਜ ਸਰਕਾਰ ਹਰ ਸਾਲ ਇਨ੍ਹਾਂ ਪੰਚਾਇਤ ਸੰਮਿਤੀਆਂ ਨੂੰ ਕੋਈ 12 ਕਰੋੜ ਰੁਪੈ ਦਿੰਦੀ ਰਹੀ ਹੈ।

ਜਿਲ੍ਹਾ ਪਰਿਸ਼ਦਾਂ ਨੇ ਪੁਰਾਣੇ ਜ਼ਿਲ੍ਹਾ ਬੋਰਡਾਂ ਦਾ ਥਾਂ ਲਿਆ ਹੈ ਤੇ ਜ਼ਿਲ੍ਹੇ ਦੀਆਂ ਸਭ ਪੰਚਾਇਤ ਸੰਮਿਤੀਆਂ ਦੇ ਪ੍ਰਧਾਨ, ਜ਼ਿਲ੍ਹੇ ਵਿੱਚੋਂ ਚੁਣੇ ਗਏ ਪਾਰਲੀਮੈਂਟ ਅਤੇ ਰਾਜ ਵਿਧਾਨ ਸਭਾ ਦੇ ਸਭ ਮੈਂਬਰ ਅਤੇ ਸਹਿਕਾਰੀ ਬੈਂਕ ਦਾ ਪ੍ਰਧਾਨ, ਇਸ ਬੋਰਡ ਦੇ ਮੈਂਬਰ ਹੁੰਦੇ ਹਨ । ਹਰ ਪਰਿਸ਼ਦ ਦਾ ਸਕੱਤ੍ਰ ਰਾਜ ਸਰਕਾਰ ਨਿਯੁਕਤ ਕਰਦੀ ਹੈ (ਜੋ ਆਮ ਤੌਰ 'ਤੇ ਸਬ-ਡਵੀਜ਼ਨਲ ਅਫਸਰ ਦੇ ਬਰਾਬਰ ਹੁੰਦਾ ਹੈ). ਜੋ ਪਰਿਸ਼ਦ ਅਤੇ ਇਸ ਦੀਆਂ ਉਪ-ਸੰਮਿਤੀਆਂ ਦੇ ਨਿਰਨਿਆਂ ਨੂੰ ਅਮਲੀ ਰੂਪ ਦੇਣ ਦਾ ਕੰਮ ਕਰਦਾ ਹੈ ।

ਪੰਚਾਇਤ ਸਮਿਤੀ ਅਤੇ ਪਰਿਸ਼ਦ ਦੇ ਸੰਬੰਧ ਵਿੱਚ ਕੁਝ ਵਿਸ਼ੇਸ਼ ਅਧਿਕਾਰ ਰਾਜ ਸਰਕਾਰ ਕੋਲ ਹਨ । ਰਾਜ ਸਰਕਾਰ ਦੋਨਾ ਸੰਸਥਾਵਾ ਨੂੰ ਭੰਗ ਵੀ ਕਰ ਸਕਦੀ ਹੈ ਤੇ ਇਨ੍ਹਾਂ ਦੇ ਫੈਸਲਿਆਂ ਨੂੰ ਰੱਦ ਵੀ ਕਰ ਸਕਦੀ ਹੈ ।

ਰਾਜਸਥਾਨ ਦੀ ਵਿਕੇਂਦ੍ਰੀਕਰਣ ਦੀ ਇਸ ਯੋਜਨਾ ਦੀ ਇਕ ਵਿਸ਼ੇਸ਼ ਗੱਲ ਇਹ ਹੈ ਕਿ ਕੋਈ ਵੀ ਸਰਕਾਰੀ ਅਧਿਕਾਰੀ ਪੰਚਾਇਤ ਸੰਮਿਤੀ ਜਾਂ ਜ਼ਿਲ੍ਹਾ ਪਰਿਸ਼ਦ ਦਾ ਮੈਂਬਰ ਨਹੀਂ ਹੁੰਦਾ, ਭਾਵੇਂ ਉਨ੍ਹਾਂ ਨੂੰ ਇਨ੍ਹਾਂ ਦੀ ਕਾਰਵਾਈ ਵਿੱਚ ਹਿੱਸਾ ਲੈਣ ਦਾ ਹੱਕ ਹੁੰਦਾ ਹੀ ਹੈ । ਫਿਰ ਵੀ ਜ਼ਿਲ੍ਹੇ ਦੇ ਕੁਲੈਕਟਰ ਦਾ ਬਹੁਤ ਮਹੱਤਵਪੂਰਣ ਸਥਾਨ ਹੁੰਦਾ ਹੈ, ਕਿਉਂਕਿ ਉਹ ਪਰਿਸ਼ਦ ਦਾ ਜ਼ਿਲ੍ਹਾ ਵਿਕਾਸ ਅਧਿਕਾਰੀ ਵੀ ਹੁੰਦਾ ਹੈ । ਕੁਲੈਕਟਰ ਹੋਣ ਦੀ ਹੈਸੀਅਤ ਵਿੱਚ ਉਹ ਰਾਜ ਸਰਕਾਰ ਦੇ ਪ੍ਰਤਿਨਿਧੀ ਦੇ ਰੂਪ ਵਿੱਚ ਕੰਮ ਕਰਦਾ ਹੈ ਤੇ ਇਹ ਵੇਖਣਾ ਉਸ ਦੀ ਜ਼ਿੰਮੇਵਾਰੀ ਹੁੰਦੀ ਹੈ ਕਿ ਇਹ ਸੰਸਥਾਵਾ ਸਵੱਸਥ ਪਰੰਪਰਾਵਾਂ ਦਾ ਵਿਕਾਸ ਕਰਨ ।

ਰਾਜਸਥਾਨ ਵਿੱਚ ਪੰਚਾਇਤੀ ਰਾਜ ਦੇ ਇਸ ਤਜਰਬੇ ਨੇ ਪਿੰਡਾਂ ਵਿੱਚ ਕੁਝ ਜਾਗ੍ਰਤੀ ਲੈ ਆਂਦੀ ਹੈ ਤੇ ਇਸ ਦੀ ਸਫਲਤਾ ਬਾਰੇ ਬੇਸ਼ਕ ਭਿੰਨ ਭਿੰਨ ਰਾਵਾਂ ਹੋਣ, ਪਰ ਇਸ ਵਿੱਚ ਕੋਈ ਸ਼ੱਕ ਨਹੀਂ ਕਿ ਇਸ ਨਾਲ ਪਿੰਡਾਂ ਦੇ ਲੋਕਾਂ ਦਾ, ਪਿੰਡਾਂ ਦੇ ਪ੍ਰਸ਼ਾਸਨ ਨਾਲ ਸਬੰਧ ਜੁੜ ਗਿਆ ਹੈ ।

## ਲੋਕ-ਸਵਾਸਥ

ਰਾਜਸਥਾਨ ਦੀਆਂ ਪੁਰਾਣੀਆਂ ਰਿਆਸਤਾਂ ਦੀਆਂ ਕੁਝ ਰਾਜਧਾਨੀਆਂ ਵਿੱਚ ਬੇਸ਼ਕ ਕਈ ਅਜਿਹੇ ਸਾਜ਼ੋ-ਸਾਮਾਨ ਨਾਲ ਲੈਸ ਹਸਪਤਾਲ ਸਨ, ਜਿਨ੍ਹਾ ਦਾ ਦੇਸ ਦੀਆਂ ਇਸ ਤਰ੍ਹਾਂ ਦੀਆਂ ਸਰਵੋਤਮ ਸੰਸਥਾਵਾਂ ਨਾਲ ਮੁਕਾਬਲਾ ਕੀਤਾ ਜਾ ਸਕਦਾ ਹੈ, ਪਰ ਲੋਕ-ਸਵਾਸਥ ਵੱਲ ਘੱਟ ਹੀ ਧਿਆਨ ਦਿੱਤਾ ਜਾਂਦਾ ਰਿਹਾ ਹੈ । ਦੂਰ ਦੁਰੇਡੇ ਦੇ ਪਿੰਡਾਂ ਵਿੱਚ ਰਹਿਣ ਵਾਲੇ ਲੋਕਾਂ ਦੀ ਸਹਾਇਤਾ ਲਈ ਬਹੁਤ ਹੀ ਘੱਟ ਹਸਪਤਾਲ ਜਾਂ ਡਿਸਪੈਂਸਰੀਆਂ ਸਨ । ਲੋਕਾਂ ਦੀ ਵਧਦੀ ਹੋਈ ਮੰਗ ਦਾ ਵੱਡੇ ਪੈਮਨੇ 'ਤੇ ਮੁਕਾਬਲਾ ਕਰਨ ਲਈ ਚਕਿਤਸਾ ਦੀਆਂ ਸਹੂਲਤਾਂ ਦਾ ਪ੍ਰਬੰਧ ਕਰਨਾ ਕੋਈ ਮਾਮੂਲੀ ਕੰਮ ਨਹੀਂ,

ਪਰ ਰਾਜ ਸਰਕਾਰ ਇਸ ਸਮੱਸਿਆ ਦੇ ਹੱਲ ਕਰਨ ਵਿੱਚ ਬੜੇ ਉਤਸ਼ਾਹ ਅਤੇ ਲਗਾਣ ਨਾਲ ਲੱਗੀ ਹੋਈ ਹੈ। ਪਹਿਲੀਆਂ ਦੋ ਯੋਜਨਾਵਾਂ ਦੌਰਾਨ ਡਾਕਟਰੀ ਦੀ ਪੜ੍ਹਾਈ, ਹਸਪਤਾਲਾਂ ਅਤੇ ਡਿਸਪੈਂਸਰੀਆਂ ਦੀ ਸੰਖਿਆ ਦੇ ਵਧਾਣ ਅਤੇ ਸ਼ਹਿਰੀ ਤੇ ਦਿਹਾਤੀ ਇਲਾਕੇ ਵਿੱਚ ਪਾਣੀ ਦੀ ਸਪਲਾਈ ਦੇ ਪ੍ਰਬੰਧ ਵੱਲ ਕਾਫੀ ਧਿਆਨ ਦਿੱਤਾ ਗਿਆ ਹੈ। ਸਰਬ ਭਾਰਤੀ ਪੱਧਰ ਉੱਤੇ 1960-61 ਵਿੱਚ ਹਰ ਦਸ ਲੱਖ ਵਿਅਕਤੀਆਂ ਲਈ 29 ਡਿਸਪੈਂਸਰੀਆਂ ਕਾਇਮ ਕਰਨ ਦਾ ਨਿਸ਼ਾਨਾ ਮਿਥਿਆ ਗਿਆ ਸੀ, ਪਰ ਰਾਜਸਥਾਨ ਵਿੱਚ 1959 ਵਿੱਚ ਹੀ ਹਰ ਦਸ ਲੱਖ ਵਿਅਕਤੀਆਂ ਲਈ :4 ਡਿਸਪੈਂਸਰੀਆਂ ਕਾਇਮ ਕੀਤੀਆਂ ਜਾ ਚੁੱਕੀਆਂ ਸਨ। ਜਿੱਥੋਂ ਤਕ ਹਸਪਤਾਲਾ ਵਿੱਚ ਬਿਸਤਰਿਆਂ ਦੀ ਸੰਖਿਆ ਦਾ ਪ੍ਰਸ਼ਨ ਹੈ ਰਾਜਸਥਾਨ ਵਿੱਚ 1959 ਵਿੱਚ ਪ੍ਰਤਿ ਦਸ ਲੱਖ ਵਿਅਕਤੀਆਂ ਲਈ 406 ਬਿਸਤਰੇ ਸਨ ਜਦ ਕਿ ਸਰਬ ਭਾਰਤੀ ਨਿਸ਼ਾਨਾ ਕੇਵਲ 360 ਬਿਸਤਰਿਆਂ ਦਾ ਹੀ ਸੀ।

ਤੀਜੀ ਯੋਜਨਾ ਵਿੱਚ ਹੋਰ ਡਾਕਟਰੀ ਇਲਾਜ, ਸਿਖਲਾਈ ਕੇਂਦਰ, ਹਸਪਤਾਲ, ਪ੍ਰਯੋਗਸ਼ਾਲਾਵਾਂ ਆਦਿ ਖੋਲ ਕੇ ਅਤੇ ਵਰਤਮਾਨ ਸੰਸਥਾਵਾਂ ਦਾ ਵਿਸਤਾਰ ਕਰਕੇ ਸਵਾਸਥ ਅਤੇ ਸਫਾਈ ਦੀ ਸਥਿਤੀ ਵਿੱਚ ਸੁਧਾਰ ਕਰਨ ਦੇ ਬਹੁਤ ਯਤਨ ਕੀਤੇ ਗਏ ਸਨ। ਇਸ ਵੇਲੇ ਜੈਪੁਰ, ਬੀਕਾਨੇਰ, ਉਦੇਪੁਰ, ਜੋਧਪੁਰ ਅਤੇ ਅਜਮੇਰ ਵਿੱਚ ਪੰਜ ਡਾਕਟਰੀ ਕਾਲਜ ਹਨ। ਜੈਪੁਰ ਵਿੱਚ ਇੱਕ ਨਰਸਿੰਗ ਦਾ ਕਾਲਜ ਵੀ ਹੈ। ਜੈਪੁਰ ਅਤੇ ਉਦੇਪੁਰ ਵਿੱਚ ਇਕ ਇੱਕ ਆਯੁਰਵੈਦਿਕ ਕਾਲਜ ਵੀ ਹੈ। ਡਾਕਟਰਾਂ ਦੀ ਬਹੁਤ ਜ਼ਿਆਦਾ ਕਮੀ ਹੈ, ਇਸ ਲਈ ਇਸ ਕਮੀ ਨੂੰ ਪੂਰਾ ਕਰਨ ਲਈ ਡਾਕਟਰੀ ਕਾਲਜਾਂ ਵਿੱਚ ਦਾਖਲ ਕੀਤੇ ਜਾਣ ਵਾਲੇ ਵਿਦਿਆਰਥੀਆਂ ਦੀ ਸੰਖਿਆ ਵਧਾ ਦਿੱਤੀ ਗਈ ਹੈ। ਆਸ ਕੀਤੀ ਜਾਣ ਲਗ ਪਈ ਸੀ, ਕਿ 1970-71 ਤਕ ਰਾਜਸਥਾਨ ਵਿੱਚ ਡਾਕਟਰਾਂ ਦੀ ਕਮੀ ਦੀ ਸਮੱਸਿਆ ਹਲ ਹੋ ਜਾਏਗੀ। ਪ੍ਰਸਿਖਿਅਤ ਨਰਸਾਂ, ਦਾਈਆਂ, ਕੰਪੌਡਰਾਂ, ਸਵਾਸਥ ਕਾਮਿਆਂ ਆਦਿ ਵਰਗੇ ਅਨੁਸੰਗੀ ਅਮਲੇ ਦੀ ਜੋ ਇਸ ਵੇਲੇ ਬਹੁਤ ਕਮੀ ਹੈ, ਉਸ ਨੂੰ ਪੂਰਾ ਕਰਨ ਦੇ ਵੀ ਭਰਪੂਰ ਜਤਨ ਕੀਤੇ ਜਾ ਰਹੇ ਹਨ। ਅਲਵਰ, ਉਦੇਪੁਰ, ਬੀਕਾਨੇਰ, ਅਜਮੇਰ, ਕੋਟਾ ਅਤੇ ਜੈਪੁਰ ਵਿੱਚ ਨਰਸਾਂ ਅਤੇ ਦਾਈਆਂ ਦੀ ਸਿਖਲਾਈ ਵਾਸਤੇ ਸਿਖਲਾਈ ਕੇਂਦਰ ਹਨ। ਕੰਪੌਡਰਾਂ ਦੀ ਸਿਖਲਾਈ ਜੋਧਪੁਰ, ਕੋਟਾ ਅਤੇ ਅਲਵਰ ਵਿੱਚ ਕਰਾਈ ਜਾਂਦੀ ਹੈ। ਸਵਾਸਥ-ਕਾਮਿਆਂ ਦਾ ਇਕ ਕੇਂਦਰ ਜੈਪੁਰ ਵਿੱਚ ਕੰਮ ਕਰ ਰਿਹਾ ਹੈ। ਇਸਤ੍ਰੀ ਸਵਾਸਥ-ਦਰਸ਼ਕਾਂ ਦੀ ਸਿਖਲਾਈ ਦਾ ਇਕ ਕੇਂਦਰ ਜੋਧਪੁਰ ਵਿੱਚ ਹੈ। ਸਫਾਈ ਇੰਸਪੈਕਟਰਾਂ ਦੀ ਸਿਖਲਾਈ ਲਈ ਜੈਪੁਰ ਵਿੱਚ ਇੱਕ ਸਿਖਲਾਈ ਕੇਂਦਰ ਚਲ ਰਿਹਾ ਹੈ।

ਰਾਜਸਥਾਨ ਵਿੱਚ ਪਹਿਲੀ ਸ਼ਰੇਣੀ ਦੇ (300 ਜਾਂ ਵਧੀਕ ਬਿਸਤਰਿਆਂ ਵਾਲੇ)

ਕਈ ਹਸਪਤਾਲ ਹਨ, ਜਿਨ੍ਹਾਂ ਵਿੱਚ ਇਲਾਜ ਦੀਆਂ ਅਧੁਨਕਤਮ ਸਹੂਲਤਾਂ ਪ੍ਰਾਪਤ ਹਨ। ਇਹ ਹਸਪਤਾਲ ਜੈਪੁਰ, ਜੋਧਪੁਰ, ਉਦੇਪੁਰ, ਅਜਮੇਰ, ਅਤੇ ਬੀਕਾਨੇਰ ਵਿੱਚ ਹਨ । ਅਲਵਰ, ਭਰਤਪੁਰ, ਕੋਟਾ, ਪਾਲੀ, ਗੰਗਾਨਗਰ, ਭੀਲਵਾੜਾ, ਸੀਕਰ, ਬਿਆਵਰ, ਰਤਨਗੜ੍ਹ, ਪ੍ਰਤਾਪਗੜ, ਬਾਂਸਵਾੜਾ, ਨਾਗੌਰ, ਝਾਲਵਾੜ, ਟੌਂਕ ਅਤੇ ਧੌਲਪੁਰ ਵਿੱਚ ਦੰਦਾਂ ਦੇ ਹਸਪਤਾਲ ਸਥਾਪਿਤ ਕੀਤੇ ਗਏ ਹਨ ।

ਹਸਪਤਾਲਾਂ ਅਤੇ ਡਿਸਪੈਂਸਰੀਆਂ ਦੇ ਸਥਾਪਿਤ ਕਰਨ ਅਤੇ ਇਨ੍ਹਾਂ ਦੇ ਚਾਲੂ ਰਖਣ ਵਿੱਚ ਰਾਜਸਥਾਨ ਵਿੱਚ ਜੋ ਵਿਕਾਸ ਹੋਇਆ ਹੈ, ਉਸ ਉੱਤੇ ਸੰਬੰਧਿਤ ਅੰਕੜੇ ਚੰਗਾ ਪ੍ਰਕਾਸ਼ ਪਾਂਦੇ ਹਨ। ਸੰਨ 1949 ਵਿੱਚ 350 ਹਸਪਤਾਲ ਅਤੇ ਡਿਸਪੈਂਸਰੀਆਂ ਸਨ (217 ਹਸਪਤਾਲ ਅਤੇ 133 ਡਿਸਪੈਂਸਰੀਆਂ) । ਸੰਨ 1957 ਤਕ ਇਨ੍ਹਾਂ ਦੀ ਗਿਣਤੀ ਵਧ ਕੇ 454 ਤੇ ਜਾ ਪੁੱਜੀ ਸੀ (252 ਹਸਪਤਾਲ ਅਤੇ 202 ਡਿਸਪੈਂਸਰੀਆਂ) । ਹਸਪਤਾਲਾਂ ਵਿੱਚ ਰੋਜ਼ ਆਉਣ ਵਾਲੇ ਮਰੀਜ਼ਾਂ ਦੀ ਗਿਣਤੀ (ਜਿਨ੍ਹਾਂ ਵਿੱਚ ਦਾਖਲ ਹੋ ਕੇ ਇਲਾਜ ਕਰਾਨ ਵਾਲੇ ਅਤੇ ਦਵਾਈ ਲੈ ਕੇ ਚਲੇ ਜਾਣ ਵਾਲੇ ਦੋਨਾਂ ਤਰ੍ਹਾਂ ਦੇ ਮਰੀਜ਼ ਹੀ ਸ਼ਾਮਿਲ ਸਨ) 1949 ਵਿੱਚ 35827 ਸੀ ਜੋ 1957 ਤਕ ਵਧ ਕੇ 59497 'ਤੇ ਪੁੱਜ ਚੁਕੀ ਸੀ । ਇਸ ਸਮੇਂ ਵਿੱਚ ਹਸਪਤਾਲ ਵਿੱਚ ਦਾਖਿਲ ਹੋ ਕੇ ਇਲਾਜ ਕਰਾਨ ਵਾਲੇ ਮਰੀਜ਼ਾਂ ਦੀ ਸੰਖਿਆ 3350 ਤੋਂ 5729 'ਤੇ ਪੁੱਜ ਗਈ ਸੀ ਤੇ ਦਵਾਈ ਲੈ ਕੇ ਚਲੇ ਜਾਣ ਵਾਲੇ ਮਰੀਜ਼ਾਂ ਦੀ 32477 ਤੋਂ ਵੱਧ ਕੇ 53768 'ਤੇ ਆ ਗਈ ਸੀ। ਸੰਨ 1957 ਵਿੱਚ ਰਾਜਸਥਾਨ ਅੰਦਰ ਪ੍ਰਤਿ ਹਸਪਤਾਲ ਔਸਤਨ 27 ਬਿਸਤਰੇ ਸਨ। ਪ੍ਰਤਿ ਹਸਪਤਾਲ ਬਿਸਤਰਿਆਂ ਦੀ ਅਧਿਕਤਮ ਔਸਤ ਸੰਖਿਆ ਬੀਕਾਨੇਰ ਦੇ ਜ਼ਿਲ੍ਹੇ ਵਿੱਚ ਸੀ (135 ਬਿਸਤਰੇ) ਤੇ ਨਿਮਨਤਮ ਔਸਤ ਸੰਖਿਆ ਭੀਲਵਾੜਾ (8 ਬਿਸਤਰੇ) ਵਿੱਚ ਸੀ। ਪ੍ਰਗਤੀ ਦੀ ਇਹ ਰਫਤਾਰ ਕਾਇਮ ਰਖੀ ਜਾ ਰਹੀ ਹੈ । 1965-66 ਤਕ ਰਾਜਸਥਾਨ ਵਿੱਚ 320 ਹਸਪਤਾਲ ਅਤੇ 215 ਡਿਸਪੈਂਸਰੀਆਂ ਹੋ ਚੁਕੀਆਂ ਸਨ ਤੇ ਇਨ੍ਹਾਂ ਵਿੱਚ ਦਾਖਲ ਹੋ ਕੇ ਇਲਾਜ ਕਰਾਨ ਵਾਲੇ ਮਰੀਜ਼ਾਂ ਦੀ ਸੰਖਿਆ 11775 ਦੀ ਸੀ ।

ਰਾਜਸਥਾਨ ਚਲਦੇ ਫਿਰਦੇ ਹਸਪਤਾਲਾਂ ਦਾ ਵੀ ਇੱਕ ਰੁਚੀਪੂਰਣ ਪ੍ਰਯੋਗ ਕਰ ਰਿਹਾ ਹੈ, ਜੋ ਪਿੰਡੋ ਪਿੰਡ ਚਲਦਾ ਫਿਰਦਾ ਹੋਇਆ ਲੋਕਾਂ ਨੂੰ ਇਲਾਜ ਦੀਆ ਆਧੁਨਿਕ ਸਹੂਲਤਾਂ ਪ੍ਰਾਪਤ ਕਰਾਂਦਾ ਹੈ । ਇਸ ਹਸਪਤਾਲ ਨੂੰ ਸਹਿਕਾਰੀ ਆਧਾਰ 'ਤੇ ਸੰਗਠਿਤ ਕੀਤਾ ਗਿਆ ਹੈ ਤੇ ਇਸ ਨੂੰ ਸਰਕਾਰ ਵਲੋਂ ਵੀ ਸਹਾਇਤਾ ਦਿੱਤੀ ਗਈ ਹੈ । ਇਸ ਹਸਪਤਾਲ ਨੇ ਪਿੰਡਾਂ ਵਿੱਚ ਛੋਟੇ ਮੋਟੇ ਹਜ਼ਾਰਾਂ ਹੀ ਆਪਰੇਸ਼ਨ ਕੀਤੇ ਹਨ । ਇਸ ਯੋਜਨਾ ਨਾਲ ਪਿੰਡਾਂ ਵਿੱਚ ਸਵਾਸਥ ਸੰਬੰਧੀ ਕੀਤੇ ਜਾਣ ਵਾਲੇ ਕੰਮ ਵਿੱਚ ਨਿਸਚੇ ਹੀ ਕੁਝ ਸਹਾਇਤਾ ਮਿਲੀ ਹੈ ।

ਰੋਗਾਂ ਦੀ ਰੋਕਥਾਮ ਲਈ ਸਕ੍ਰਿਅਕ ਕਾਰਵਾਈ ਕੀਤੀ ਜਾ ਰਹੀ ਹੈ। ਮਲੇਰੀਆ

ਉਨਮੂਲਨ ਇਕਾਈਆਂ ਦਾ ਜਾਲ ਸਾਰੇ ਰਾਜਸਥਾਨ ਵਿੱਚ ਵਿੱਛ ਗਿਆ ਹੈ। ਤਪਦਿਕ (ਟੀ. ਬੀ.) ਦੇ ਇਲਾਜ ਦੇ ਹਸਪਤਾਲ ਵੀ ਹਨ। ਬਹੁਤ ਸਾਰੀਆਂ ਪ੍ਰਯੋਗਸ਼ਾਲਾਵਾਂ ਸਥਾਪਿਤ ਕੀਤੀਆਂ ਗਈਆਂ ਹਨ। ਬਹੁਤ ਸਾਰੇ ਪ੍ਰਾਰੰਭਿਕ ਸਵਾਸਥ-ਕੇਂਦਰ ਅਤੇ ਪਰਿਵਾਰ ਨਿਯੋਜਨ ਕਲਿਨਿਕ ਖੋਲ੍ਹੇ ਗਏ ਹਨ। ਇਸ ਤਰ੍ਹਾਂ ਪ੍ਰਗਤੀ ਦੀ ਚਾਲ ਕਾਫੀ ਪ੍ਰਭਾਵਸ਼ਾਲੀ ਰਹੀ ਹੈ ਤੇ ਰੋਗਾਂ ਦੀ ਰੋਕਥਾਮ ਸੰਬੰਧੀ ਵੀ ਬਹੁਤ ਕੰਮ ਕੀਤਾ ਗਿਆ ਹੈ।

## ਪਾਣੀ ਦੀ ਸਪਲਾਈ

ਰਾਜ ਸਰਕਾਰ ਪਾਣੀ ਦੀ ਸਪਲਾਈ ਦੀ ਸਮੱਸਿਆ ਦੇ ਹੱਲ ਵਿੱਚ ਬੜੇ ਜ਼ੋਰ-ਸ਼ੋਰ ਨਾਲ ਲੱਗੀ ਹੋਈ ਹੈ। ਦੂਜੀ ਯੋਜਨਾ ਵਿੱਚ 50000 ਜਾਂ ਵਧੀਕ ਆਬਾਦੀ ਵਾਲੇ ਸਭ ਸ਼ਹਿਰਾਂ ਵਿੱਚ ਪਾਣੀ ਦੀ ਸਪਲਾਈ ਦੀਆਂ ਸਕੀਮਾਂ ਸ਼ੁਰੂ ਕਰ ਦਿੱਤੀਆਂ ਗਈਆਂ ਹਨ। ਪਰ ਇਸ ਤਰ੍ਹਾਂ ਦੇ ਸ਼ਹਿਰਾਂ ਦੀ ਗਿਣਤੀ ਕੇਵਲ ਸੱਤ ਜਾਂ ਅੱਠ ਹੀ ਹੈ। ਤੀਜੀ ਯੋਜਨਾ ਵਿੱਚ 10000 ਜਾਂ ਵਧੀਕ ਆਬਾਦੀ ਵਾਲੇ ਸ਼ਹਿਰਾ ਲਈ ਸਾਫ ਪਾਣੀ ਦੀਆਂ ਯੋਜਨਾਵਾਂ ਸ਼ੁਰੂ ਕੀਤੀਆ ਗਈਆਂ ਸਨ। ਸੰਨ 1965-66 ਤਕ ਸ਼ਹਿਰਾਂ ਨੂੰ ਪਾਣੀ ਸਪਲਾਈ ਕਰਨ ਦੀਆਂ 71 ਯੋਜਨਾਵਾ ਪੂਰੀਆਂ ਕੀਤੀਆਂ ਜਾ ਚੁਕੀਆਂ ਸਨ ਤੇ ਪਿੰਡਾਂ ਨੂੰ ਨਾਲਾਂ ਰਸਤੇ ਪਾਣੀ ਪਹੁੰਚਾਣ ਦੀਆਂ 19 ਯੋਜਨਾਵਾਂ ਵੀ ਪੂਰੀਆਂ ਕੀਤੀਆਂ ਗਈਆਂ ਸਨ।

ਕਈ ਜ਼ਿਲ੍ਹਿਆਂ ਵਿੱਚ ਸਦੀਆਂ ਤੋਂ ਬਾਵਲੀਆ ਚਲੀਆਂ ਆ ਰਹੀਆਂ ਸਨ। ਲੋਕ ਪੌੜੀਆਂ ਉਤਰ ਕੇ ਇਨ੍ਹਾਂ ਬਾਵਲੀਆਂ ਵਿੱਚ ਜਾਂਦੇ ਸਨ, ਪਾਣੀ ਦੀਆ ਬਾਲਟੀਆਂ ਆਦਿ ਭਰਦੇ ਸਨ, ਉਥੇ ਹੀ ਕੱਪੜੇ ਆਦਿ ਵੀ ਧੋਂਦੇ ਸਨ. ਨਹਾਦੇ ਸਨ ਤੇ ਕਈ ਵਾਰੀ ਪੌੜੀਆਂ ਉੱਤੇ ਡੰਗਰਾਂ ਆਦਿ ਨੂੰ ਵੀ ਨਹਾਣ ਲਗ ਪੈਂਦੇ ਸਨ। ਇਸ ਨਾਲ ਪੀਣ ਵਾਲਾ ਪਾਣੀ ਦੂਸ਼ਿਤ ਹੋ ਜਾਂਦਾ ਹੈ ਤੇ ਨਹਿਰੂਏ ਜਾਂ ਗਿਨੀ-ਕ੍ਰਿਮੀ ਦਾ ਰੋਗ ਫੈਲ ਜਾਂਦਾ ਰਿਹਾ ਹੈ। ਇਸ ਰੋਗ ਦਾ ਉਦੇਪੁਰ ਅਤੇ ਕੋਟੇ ਦੇ ਇਲਾਕਿਆਂ ਵਿੱਚ ਬਹੁਤ ਹਮਲਾ ਹੁੰਦਾ ਹੈ। ਕੁਝ ਇਲਾਕਿਆਂ ਵਿੱਚ ਦੂਜੀ ਪੰਜ ਸਾਲਾ ਯੋਜਨਾ ਵਿੱਚ ਇਸ ਸੰਬੰਧੀ ਕਾਰਵਾਈ ਸ਼ੁਰੂ ਕਰ ਦਿੱਤੀ ਗਈ ਸੀ ਤੇ ਇਨ੍ਹਾ ਬਾਵਲੀਆਂ ਦੀਆਂ ਪੌੜੀਆਂ ਨੂੰ ਬੰਦ ਕਰਕੇ ਇਨ੍ਹਾਂ ਨੂੰ ਪਾਣੀ ਖਿੱਚਣ ਵਾਲੇ ਖੂਹਾਂ ਵਿੱਚ ਤਬਦੀਲ ਕਰ ਦਿੱਤਾ ਗਿਆ ਸੀ। ਇਸ ਤਰ੍ਹਾਂ ਕਰਨ ਨਾਲ ਸਫਾਈ ਦੀ ਵਿਵਸਥਾ ਵਿੱਚ ਕੁਝ ਸੁਧਾਰ ਹੋਇਆ ਹੈ। ਅਸਲ ਵਿੱਚ ਕਰਨ ਵਾਲਾ ਕੰਮ ਤਾਂ ਇਹ ਹੈ ਕਿ ਇਨ੍ਹਾਂ ਖੂਹਾਂ ਨੂੰ ਛੱਤ ਦਿੱਤਾ ਜਾਏ ਤੇ ਪਾਣੀ ਕੱਢਣ ਲਈ ਇਨ੍ਹਾਂ ਉੱਤੇ ਹੱਥਾਂ ਨਾਲ ਚਲਾਣ ਵਾਲੇ ਜਾਂ ਸ਼ਕਤੀ ਚਾਲਤ ਪੰਪ ਲਗਾਏ ਜਾਣ। ਪਾਣੀ ਖਿੱਚਣ ਲਈ ਵਰਤੇ ਜਾਂਦੇ ਰੱਸੇ ਅਤੇ ਪਾਣੀ ਭਰਨ ਵਾਲੀਆਂ ਬਾਲਟੀਆਂ ਵਿੱਚੋਂ ਜੋ ਪਾਣੀ ਲਗਾਤਾਰ ਖੂਹ ਵਿੱਚ ਚੋਂਦਾ ਰਹਿੰਦਾ ਹੈ, ਉਸ ਨਾਲ ਬਾਹਰੀ ਤੱਤਵਾਂ

ਨਾਲ ਪਾਣੀ ਦੇ ਦੂਸ਼ਿਤ ਹੋਣ ਦਾ ਡਰ ਬਣਿਆ ਰਹਿੰਦਾ ਹੈ। ਇਸ ਦੇ ਇਲਾਵਾ ਖੱਤੇ, ਮਿੱਟੀ-ਘੱਟਾ ਤੇ ਹੋਰ ਕੂੜਾ ਕਰਕਟ ਆਦਿ ਖੁਲ੍ਹੇ ਖੂਹਾਂ ਵਿੱਚ ਡਿਗਦੇ ਰਹਿੰਦੇ ਹਨ ਤੇ ਇਨ੍ਹਾਂ ਨਾਲ ਵੀ ਪਾਣੀ ਦੇ ਦੂਸ਼ਿਤ ਹੋ ਜਾਣ ਦਾ ਡਰ ਹੁੰਦਾ ਹੈ।

ਰਾਜਸਥਾਨ ਦੇ ਸ਼ਹਿਰੀ ਇਲਾਕੇ ਵਿੱਚ ਨਵੀਂ ਪ੍ਰਕਾਰ ਦੀਆਂ ਸਮੱਸਿਆਵਾਂ ਦੇ ਪੈਦਾ ਹੋਣ ਦੀ ਸੰਭਾਵਨਾ ਹੈ। ਇਨ੍ਹਾਂ ਇਲਾਕਿਆਂ ਵਿੱਚ ਪਾਣੀ ਦੇ ਜਮੀਨਦੋਜ਼ ਭੰਡਾਰ ਬਹੁਤ ਹੀ ਘੱਟ ਹਨ ਤੇ ਇੱਥੇ ਪਾਣੀ ਆਮ ਤੌਰ 'ਤੇ ਕੁੰਡਾਂ ਵਿੱਚ ਇਕੱਠਾ ਕਰਕੇ ਰੱਖਣ ਦਾ ਰਿਵਾਜ ਹੈ। ਸਮਾਂ ਪਾ ਕੇ ਇਸ ਜਮ੍ਹਾਂ ਪਾਣੀ ਉੱਤੇ ਹਰੀ ਹਰੀ ਕਾਈ ਜੰਮ ਜਾਂਦੀ ਹੈ ਤੇ ਇਸ ਵਿੱਚ ਕੀੜੇ ਆਦਿ ਪਲਣਾ ਸ਼ੁਰੂ ਕਰ ਦਿੰਦੇ ਹਨ। ਇਨ੍ਹਾਂ ਇਲਾਕਿਆਂ ਦੇ ਲੋਕ ਇਸ ਗੰਦੇ ਪਾਣੀ ਨੂੰ ਪੀਣ ਦੇ ਆਦੀ ਹੋ ਚੁਕੇ ਹੋਣ ਕਾਰਣ ਸ਼ਾਇਦ ਇਨ੍ਹਾਂ ਕੀੜਿਆਂ ਆਦਿ ਦੇ ਹਮਲੇ ਸਬੱਬ ਪੈਦਾ ਹੋਣ ਵਾਲੇ ਰੋਗਾਂ ਤੋਂ ਮੁਕਤੀ ਪ੍ਰਾਪਤ ਕਰ ਚੁਕੇ ਹਨ। ਪਰ ਨਹਿਰਾਂ ਦੇ ਤਿਆਰ ਹੋ ਜਾਣ ਨਾਲ ਹਜ਼ਾਰਾਂ ਲੋਕ ਦੂਜੇ ਇਲਾਕਿਆਂ 'ਚੋਂ ਆ ਕੇ ਇਸ ਇਲਾਕੇ ਦੀਆਂ ਨਵੀਆਂ ਨੌਂ-ਆਬਾਦੀਆਂ ਵਿੱਚ ਵਸਣ ਲਗ ਪੈਣਗੇ ਤੇ ਉਨ੍ਹਾਂ ਦੀ ਸਭ ਤੋਂ ਵੱਡੀ ਲੋੜ ਪਾਣੀ ਦੀ ਹੀ ਹੋਵੇਗੀ। ਇਸ ਲਈ ਇਹ ਬਹੁਤ ਹੀ ਅਵੱਸ਼ਕ ਹੈ ਕਿ ਇਨ੍ਹਾਂ ਨੌਂ-ਆਬਾਦੀਆਂ ਵਿੱਚ ਆ ਕੇ ਵੱਸਣ ਵਾਲਿਆਂ ਨੂੰ ਪੀਣ ਲਈ ਸਾਫ ਪਾਣੀ ਸਪਲਾਈ ਕਰਨ ਲਈ ਰਾਜ ਸਰਕਾਰ ਲੋੜੀਂਦੀਆਂ ਯੋਜਨਾਵਾਂ ਦੀ ਰੂਪ ਰੇਖਾ ਤਿਆਰ ਕਰ ਲਏ।

ਕਈ ਸਾਲਾਂ ਬਾਅਦ ਗੰਗਾ ਨਗਰ ਦੇ ਸ਼ਹਿਰ ਅਤੇ ਇਸ ਜ਼ਿਲ੍ਹੇ ਦੀਆਂ ਤਹਿਸੀਲਾਂ ਦੇ ਮੁੱਖਾਲਿਆਂ ਲਈ ਸਾਫ ਪਾਣੀ ਦਾ ਪ੍ਰਬੰਧ ਕਰ ਲਿਆ ਗਿਆ ਹੈ। ਕੁਝ ਸਮਾਂ ਪਹਿਲਾਂ ਤਕ ਇਥੋਂ ਦੀ ਹਾਲਤ ਅਜਿਹੀ ਸੀ, ਜਿਸ ਨੂੰ ਕਿ ਮਨੁੱਖਾਂ ਦੇ ਰਹਿਣ ਯੋਗ ਨਹੀਂ ਸੀ ਕਿਹਾ ਜਾ ਸਕਦਾ। ਗੰਗਾ ਨਹਿਰ 'ਚੋਂ ਨਿਕਲਣ ਵਾਲੀ ਇਕ ਖੁਲ੍ਹੀ ਨਹਿਰ ਇਸ ਸ਼ਹਿਰ ਅਤੇ ਆਲੇ ਦੁਆਲੇ ਦੇ ਪਿੰਡਾਂ ਤਕ ਪਾਣੀ ਪਹੁੰਚਾਂਦੀ ਸੀ। ਰਸਤੇ ਵਿੱਚ ਇਸ ਵਿੱਚ ਕੂੜਾ ਕਰਕਟ ਭਰ ਜਾਂਦਾ ਸੀ, ਡੰਗਰਾਂ ਦੀ ਗੰਦਗੀ ਵੀ ਖੂਬ ਪੈ ਜਾਂਦੀ ਸੀ ਤੇ ਨਹਾਉਣ ਧੋਣ ਕਾਰਣ ਸਾਬਨ ਦੀ ਝੱਗ-ਗੰਦਗੀ ਆਦਿ ਵੀ ਖੂਬ ਮਿਲ ਜਾਂਦੀ ਸੀ। ਇਹੀ ਗੰਦਾ ਪਾਣੀ ਇਥ ਪੀਣ ਲਈ ਵਰਤਿਆ ਜਾਂਦਾ ਸੀ, ਜੋ ਲੋਕਾਂ ਅੰਦਰ ਅਨੇਕਾਂ ਤਰ੍ਹਾਂ ਦੀਆਂ ਪੇਟ ਦੀਆਂ ਬੀਮਾਰੀਆਂ ਫੈਲਾ ਦਿੰਦਾ ਸੀ। ਜੇ ਰਾਜਸਥਾਨ ਨੇ ਨਹਿਰ ਦੀਆਂ ਨਵੀਆਂ ਆਬਾਦੀਆਂ ਲਈ ਹੁਣ ਤੋਂ ਹੀ ਨਵੀਆਂ ਯੋਜਨਾਵਾਂ ਬਣਾਉਣੀਆਂ ਸ਼ੁਰੂ ਨਾ ਕੀਤੀਆਂ ਤਾਂ ਆਉਣ ਵਾਲੇ ਕੁਝ ਸਾਲਾਂ ਵਿੱਚ ਇਥੇ ਆ ਕੇ ਵੱਸੇ ਲੋਕਾਂ ਦੀ ਵੀ ਇਹੀ ਦੁਰਦਸ਼ਾ ਹੋਣ ਦਾ ਡਰ ਪੈਦਾ ਹੋ ਜਾਏਗਾ।

ਜੈਸਲਮੇਰ ਦੇ ਸ਼ਹਿਰ ਦੇ ਲੋਕਾਂ ਨੂੰ ਮਿੱਠੇ ਪਾਣੀ ਲਈ ਪੂਰੀ ਤਰ੍ਹਾਂ ਗਰੀਸਾ ਝੀਲ ਉੱਤੇ ਹੀ ਨਿਰਭਰ ਕਰਨਾ ਪੈਂਦਾ ਹੈ। ਇਸ ਝੀਲ ਦੇ ਪਾਣੀ ਦਾ ਨੀਲਾ-ਹਰਾ ਰੰਗ,

ਆਲੇ ਦੁਆਲੇ ਦੇ ਸੈਂਕੜੇ ਮੀਲਾਂ ਵਿੱਚ ਰੇਤ ਦੇ ਟਿੱਲਿਆਂ ਦੇ ਪੀਲੇ ਰੰਗ ਨਾਲ ਬਹੁਤ ਭਾਰਾ ਵਿਰੋਧ-ਦ੍ਰਿਸ਼ ਪੈਦਾ ਕਰਦਾ ਹੈ। ਇਸ ਖੁਸ਼ਕ ਇਲਾਕੇ ਵਿੱਚ ਪਾਣੀ ਲਈ ਬੜਾ ਤੀਬਰ ਸੰਘਰਸ਼ ਹਮੇਸ਼ਾ ਹੀ ਛਿੜਿਆ ਰਹਿੰਦਾ ਹੈ। ਸਵੇਰ ਸਾਰ ਹੀ ਇਸ ਦੀ ਸ਼ੁਰੂਆਤ ਹੋ ਜਾਂਦੀ ਹੈ, ਜਦ ਸੈਂਕੜੇ ਇਸਤ੍ਰੀਆਂ ਪਾਣੀ ਭਰਨ ਲਈ ਝੀਲ 'ਤੇ ਆਉਣ ਲਗ ਪੈਂਦੀਆਂ ਹਨ। ਇਹ ਇਸਤ੍ਰੀਆਂ ਆਪਣੀਆਂ ਸ਼ੋਖ ਰੰਗੀਨ ਪੋਸ਼ਾਕਾਂ ਵਿੱਚ ਉਜਾੜ ਭੂਮੀ ਦੀ ਪ੍ਰਿਸ਼ਠ ਭੂਮੀ ਵਿੱਚ ਇਕ ਰੰਗੀਨ ਜਲੂਸ ਜਿਹਾ ਪੇਸ਼ ਕਰਦੀਆਂ ਹਨ। ਮਿੱਠੇ ਪਾਣੀ ਦਾ ਸਾਧਨ ਕੇਵਲ ਇਹ ਝੀਲ ਹੀ ਹੈ, ਪਰ ਇਸ ਉੱਤੇ ਨਾ ਤਾਂ ਕੋਈ ਪੰਪ ਹੀ ਲਗਾ ਹੋਇਆ ਹੈ ਤੇ ਨਾ ਹੀ ਇਸ ਦਾ ਪਾਣੀ ਪਾਈਪਾਂ ਰਸਤੇ ਹੀ ਸ਼ਹਿਰ ਤਕ ਪਹੁੰਚਾਇਆ ਜਾਂਦਾ ਹੈ। ਕਈ ਵਾਰੀ ਅੱਛੀ ਹੈਸੀਅਤ ਵਾਲੇ ਲੋਕਾਂ ਲਈ ਪਾਣੀ ਦਮੜੇ ਦੀਆਂ ਮਸ਼ਕਾਂ ਵਿੱਚ ਭਰ ਕੇ ਬਲਦਾਂ ਜਾਂ ਊਠਾਂ ਉੱਤੇ ਲੱਦ ਕੇ ਲਿਆਂਦਾ ਜਾਂਦਾ ਹੈ। ਪਰ ਹੁਣ ਸ਼ਾਇਦ ਜੈਸਲਮੇਰ ਨੂੰ ਮਿੱਠਾ ਪਾਣੀ ਕਾਫੀ ਮਾਤ੍ਰਾ ਵਿੱਚ ਮਿਲਣ ਲਗ ਪਏਗਾ। ਜੈਸਲਮੇਰ ਦੇ ਖੁਸ਼ਕ ਇਲਾਕੇ ਵਿੱਚ ਹੁਣ ਮਿੱਠਾ ਪਾਣੀ ਮਿਲ ਗਿਆ ਹੈ। ਇਹ ਪਾਣੀ ਕੇਵਲ ਖੇਤਾਂ ਦੀ ਸਿੰਜਾਈ ਦੇ ਕੰਮ ਹੀ ਨਹੀਂ ਆਉਣ ਲੱਗਾ ਸਗੋਂ ਜੈਸਲਮੇਰ ਦੇ ਸ਼ਹਿਰ ਅਤੇ ਪਿੰਡਾਂ ਨੂੰ ਪੀਣ ਲਈ ਵੀ ਪਾਣੀ ਮਿਲਣ ਲਗ ਪਏਗਾ। ਸੰਨ 1960 ਵਿੱਚ ਨਮੂਨੇ ਦੇ ਤੌਰ 'ਤੇ ਜੋ ਨਲ-ਖੂਹ (ਜੈਸਲਮੇਰ ਦੇ ਪੰਜ ਕਿਲੋਮੀਟਰ ਪੱਛਮ ਵਲ) 312 ਮੀਟਰ ਦੀ ਡੂੰਘਾਈ ਤਕ ਖੋਦਿਆ ਗਿਆ ਸੀ ਉਸ 'ਚੋਂ ਮਿੱਠਾ ਪਾਣੀ ਨਿਕਲਿਆ ਹੈ ਤੇ ਇਸ ਤੋਂ ਪ੍ਰਤਿ ਘੰਟਾ 318, 220 ਲਿਟਰ ਪਾਣੀ ਪ੍ਰਾਪਤ ਹੋਣ ਲਗ ਪਿਆ ਹੈ। ਜੈਸਲਮੇਰ ਦੇ ਪੂਰਬ ਵੱਲ 48 ਕਿਲੋਮੀਟਰ ਦੂਰ ਜੋ ਚੰਦਨ ਖੂਹ (ਇਸ ਦੀ ਡੂੰਘਾਈ 287 ਮੀਟਰ ਹੈ) ਹੈ, ਉਹ ਪ੍ਰਤਿ ਘੰਟਾ 227,300 ਲਿਟਰ ਪਾਣੀ ਦਿੰਦਾ ਹੈ। ਇਸ ਤਰ੍ਹਾਂ ਦਾ ਤੀਜਾ ਖੂਹ ਡਾਬਲਾ ਵਿਖੇ ਹੈ ਜੋ ਸ਼ਹਿਰ ਦੇ 13 ਕਿਲੋਮੀਟਰ ਪੂਰਬ ਵੱਲ ਹੈ। ਇਸ ਤੋਂ ਪ੍ਰਤਿ ਘੰਟਾ 104558 ਲਿਟਰ ਪਾਣੀ ਪ੍ਰਾਪਤ ਹੋ ਰਿਹਾ ਹੈ ਤੇ ਇਸ ਪਾਣੀ ਵਿੱਚ ਹੋਰ ਵਾਧਾ ਕਰਨ ਦੇ ਜਤਨ ਕੀਤੇ ਜਾ ਰਹੇ ਹਨ। ਆਪਣੀ ਖੁਸ਼ਕੀ ਲਈ ਮਸ਼ਹੂਰ ਇਸ ਇਲਾਕੇ ਵਿੱਚ ਭੋਂ ਹੇਠ ਇੰਨਾ ਵਧੀਕ ਮਿੱਠਾ ਪਾਣੀ ਪ੍ਰਾਪਤ ਹੋਣ ਨਾਲ ਮਾਹਰ ਹੁਣ ਇਹ ਮਹਿਸੂਸ ਕਰਨ ਲਗ ਪਏ ਹਨ ਕਿ ਜੈਸਲਮੇਰ ਅਤੇ ਪੋਕਰਨ ਦੇ ਕਸਬਿਆਂ ਦੇ ਦਰਮਿਆਨ ਬਹੁਤ ਡੂੰਘਾਈ 'ਤੇ ਕੋਈ 112 ਕਿਲੋਮੀਟਰ ਲੰਮੀ ਮਿੱਠੇ ਪਾਣੀ ਦੀ ਨਦੀ ਹੈ। ਇਸ ਇਲਾਕੇ ਵਿੱਚ ਤਿੰਨ ਹੋਰ ਨਲ-ਖੂਹਾਂ ਲਈ ਜਗ੍ਹਾ ਚੁਣ ਲਈ ਗਈ ਹੈ ਤੇ 1970 ਤਕ 20 ਹੋਰ ਨਲ-ਖੂਹਾਂ ਦੇ ਤਿਆਰ ਕਰਨ ਦੀ ਯੋਜਨਾ ਤਿਆਰ ਕੀਤੀ ਗਈ ਸੀ। ਇਸ ਜ਼ਿਲ੍ਹੇ ਵਿੱਚ ਪੀਣ ਦੇ ਪਾਣੀ ਦੀ ਸਮੱਸਿਆ ਦਾ ਹੱਲ ਕੇਵਲ ਇਹ ਨਲ-ਖੂਹ ਹੀ ਹਨ, ਭਾਵੇਂ ਕਿ ਇਸ ਨੂੰ ਕੇਵਲ ਇਕ ਅੰਸ਼ਕ ਹਲ ਹੀ ਕਿਹਾ ਜਾ ਸਕਦਾ ਹੈ।

## ਸਮਾਜ ਕਲਿਆਨ

ਰਾਜਸਥਾਨ ਵਿੱਚ ਅਨੁਸੂਚਿਤ ਕਬੀਲਿਆਂ, ਅਨੁਸੂਚਿਤ ਜਾਤੀਆਂ ਅਤੇ ਹੋਰ ਪੱਛੜੀਆਂ ਹੋਈਆਂ ਸ਼ਰੇਣੀਆਂ ਦੀ ਸਮਾਜਿਕ ਅਤੇ ਆਰਥਿਕ ਸਥਿਤੀ ਨੂੰ ਸੁਧਾਰਣ ਦੀ ਸਮੱਸਿਆ ਕਿੰਨੀ ਵੱਡੀ ਹੈ, ਇਸ ਦਾ ਅਨੁਮਾਨ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਰਾਜਸਥਾਨ ਵਿੱਚ ਇਨ੍ਹਾਂ ਸ਼ਰੇਣੀਆਂ ਦੀ ਕੁਲ ਆਬਾਦੀ ਸਾਰੀ ਆਬਾਦੀ ਦੇ 60 ਪ੍ਰਤਿਸ਼ਤ ਦੇ ਬਰਾਬਰ ਹੈ। ਅਨੁਸੂਚਿਤ ਕਬੀਲਿਆਂ ਅਤੇ ਅਨੁਸੂਚਿਤ ਜਾਤੀਆਂ ਦੇ ਹਿੱਤਾਂ ਦੀ ਰਖਿਆ ਲਈ ਸੰਵਿਧਾਨ ਵਿੱਚ ਬਹੁਤ ਮਹੱਤਵਪੂਰਣ ਧਾਰਾਵਾਂ ਹਨ। ਇਨ੍ਹਾਂ ਅਨੁਸੂਚਿਤ ਕਬੀਲਿਆਂ ਅਤੇ ਅਨੁਸੂਚਿਤ ਜਾਤੀਆਂ ਦੇ ਕਲਿਆਨ ਲਈ ਨਵੇਂ ਸਕੂਲ ਖੋਲ੍ਹਣ, ਹੋਸਟਲਾਂ ਦੇ ਉਸਾਰਣ, ਵਜੀਫਿਆਂ ਦੇ ਦੇਣ, ਖੇਤੀ-ਬਾੜੀ ਦੇ ਸੁਧਾਰ ਲਈ ਮਾਲੀ ਸਹਾਇਤਾ ਦੇਣ, ਮਕਾਨਾਂ, ਸੜਕਾਂ ਅਤੇ ਖੂਹਾਂ ਦੇ ਬਣਾਉਣ ਆਦਿ ਦੀਆਂ ਕਈ ਯੋਜਨਾਵਾਂ 'ਤੇ ਅਮਲ ਕੀਤਾ ਜਾ ਰਿਹਾ ਹੈ। ਪਛੜੀਆਂ ਹੋਈਆਂ ਸ਼ਰੇਣੀਆਂ ਦੀਆਂ ਸਮਾਜਿਕ ਅਤੇ ਆਰਥਿਕ ਸਥਿਤੀਆਂ ਵਿੱਚ ਨਿਸਚੇ ਹੀ ਹੌਲੀ ਹੌਲੀ ਤਬਦੀਲੀ ਵਾਪਰ ਰਹੀ ਹੈ। ਕੁਝ ਸਮੇਂ ਦੇ ਬੀਤਣ ਨਾਲ ਇਹ ਸ਼ਰੇਣੀਆਂ ਆਪਣੀਆਂ ਅਲਗ ਥਲਗ ਰਹਿਣ ਦੀਆਂ ਸਦੀਆਂ ਪੁਰਾਣੀਆਂ ਆਦਤਾਂ ਨੂੰ ਤਿਆਗ ਦੇਣਗੀਆਂ ਅਤੇ ਸ਼ਕਤੀਸ਼ਾਲੀ ਤੇ ਸੰਜੁਗਤ ਸੁਤੰਤਰ ਭਾਰਤ ਦੇ ਨਿਰਮਾਣ ਵਿੱਚ ਇਹ ਵੀ ਸਕ੍ਰਿਅਕ ਭਾਗ ਲੈਣ ਲਗ ਪੈਣਗੀਆਂ।

## ਮਜਦੂਰ ਭਲਾਈ

ਰਾਜਸਥਾਨ ਵਿੱਚ ਵੱਡੇ ਵੱਡੇ ਉਦਯੋਗ ਕੋਈ ਬਹੁਤ ਜ਼ਿਆਦਾ ਨਹੀਂ, ਇਸ ਲਈ ਇਸ ਰਾਜ ਵਿੱਚ ਮਜ਼ਦੂਰਾਂ ਦੀ ਸਮੱਸਿਆ ਕੋਈ ਤੀਬਰ ਸਮੱਸਿਆ ਨਹੀਂ। ਉਦਯੋਗਿਕ ਮਜ਼ਦੂਰਾਂ ਦੀਆਂ ਸਥਿਤੀਆਂ ਨੂੰ ਸੁਧਾਰਣ ਲਈ ਕਈ ਕਾਨੂੰਨ ਲਾਗੂ ਹਨ। ਇਨ੍ਹਾਂ ਕਾਨੂੰਨਾਂ ਦਾ ਸੰਬੰਧ ਮਜਦੂਰ ਸੰਘਾਂ ਦੇ ਸੰਗਠਨ, ਬੱਚਿਆਂ ਦੇ ਮਜ਼ਦੂਰੀ 'ਤੇ ਲਗਾਣ, ਨਿਮਨਤਮ ਉਜਰਤ ਅਦਾ ਕਰਨ, ਉਦਯੋਗਿਕ ਝਗੜਿਆਂ ਦੇ ਨਜਿੱਠਣ, ਕਾਰਖਾਨਿਆਂ ਦੇ ਨਿਰੀਖਣ, ਸਮਾਜਿਕ ਸੁਰੱਖਿਆ ਦੀਆਂ ਯੋਜਨਾਵਾਂ (ਜਿਵੇਂ ਕਿ ਕਰਮਚਾਰੀ ਪ੍ਰਾਵੀਡੰਡ ਫੰਡ) ਆਦਿ ਨਾਲ ਹੈ। ਇਨ੍ਹਾਂ ਕਾਨੂੰਨਾਂ ਦਾ ਸੰਖੇਪ ਜਿਹਾ ਅਧਿਐਨ ਕਰਨ ਤੋਂ ਪਤਾ ਲਗ ਜਾਏਗਾ ਕਿ ਕੇਂਦਰੀ ਅਤੇ ਰਾਜ ਸਰਕਾਰਾਂ ਉਦਯੋਗਿਕ ਮਜ਼ਦੂਰਾਂ ਦੀਆਂ ਸਥਿਤੀਆਂ ਨੂੰ ਸੁਧਾਰਣ ਲਈ ਕਿੰਨਾ ਕੁਝ ਕਰਨ ਦੇ ਜਤਨ ਕਰ ਰਹੀਆਂ ਹਨ।

ਭਾਰਤ ਫੈਕਟਰੀ ਕਾਨੂੰਨ 1948 ਅਧੀਨ ਸੁਰੱਖਿਆ, ਕੰਮ ਕਰਨ ਦੇ ਘੰਟਿਆਂ, ਸਫਾਈ, ਵਾਧੂ ਕੰਮ ਲਈ ਦਿੱਤੇ ਜਾਣ ਵਾਲੇ ਭੱਤੇ ਆਦਿ ਦੇ ਸੰਬੰਧ ਵਿੱਚ ਵਿਸਤ੍ਰਿਤ ਨਿਯਮ ਬਣਾ ਦਿੱਤੇ ਗਏ ਹਨ। ਕਾਮਗਰ ਮੁਆਵਜ਼ਾ ਕਾਨੂੰਨ ਅਧੀਨ ਮਾਲਿਕ ਲਈ

ਲਾਜ਼ਮੀ ਕਰ ਦਿੱਤਾ ਗਿਆ ਹੈ ਕਿ ਜੇ ਕਿਸੇ ਕਾਮੇ ਨੂੰ ਆਪਣੀ ਮਜ਼ਦੂਰੀ ਦੌਰਾਣ ਜਾਂ ਉਸ ਮਜ਼ਦੂਰੀ ਦੇ ਫਲਸਰੂਪ ਕਿਸੇ ਦੁਰਘਟਨਾ ਕਾਰਣ ਕੋਈ ਚੋਟ ਵਗੈਰਾ ਲਗ ਜਾਏ, ਤਾਂ ਉਹ ਉਸ ਮਜਦੂਰ ਨੂੰ ਜਾਂ ਉਸ ਉੱਤੇ ਨਿਰਭਰ ਉਸ ਦੇ ਪਰਿਵਾਰ ਦੇ ਮੈਂਬਰਾਂ ਨੂੰ ਉਸ ਚੋਟ ਦਾ ਮੁਆਵਜ਼ਾ ਦੇਣ। ਸੰਨ 1948 ਦਾ ਨਿਮਨਤਮ ਉਜਰਤ ਕਾਨੂੰਨ ਵੀ ਇਨ੍ਹਾਂ ਮਜ਼ਦੂਰਾਂ ਲਈ ਬਹੁਤ ਹਿੱਤਕਾਰੀ ਹੈ। ਇਸ ਕਾਨੂੰਨ ਅਧੀਨ ਕੁਝ ਨਿਸਚਿਤ ਉਦਯੋਗਾਂ ਵਿੱਚ ਅਦਾ ਕੀਤੀ ਜਾਣ ਵਾਲੀ ਨਿਮਨਤਮ ਮਜ਼ਦੂਰੀ ਕੇਂਦਰੀ ਜਾਂ ਰਾਜ ਸਰਕਾਰ ਦੁਆਰਾ ਨਿਸਚਿਤ ਕੀਤੀ ਜਾਂਦੀ ਹੈ। ਭਾਰਤੀ ਖਨਿਜ ਕਾਨੂੰਨ 1952 ਅਧੀਨ ਖਾਨਾਂ ਵਿੱਚ ਕੰਮ ਕਰਨ ਵਾਲੇ ਮਜ਼ਦੂਰਾਂ ਦੀਆਂ ਕੰਮ ਦੀਆਂ ਸਥਿਤੀਆਂ ਦਾ ਨਿਯਮਨ ਕੀਤਾ ਜਾਂਦਾ ਹੈ। 1958 ਦੇ ਰਾਜਸਥਾਨ ਦੁਕਾਨ ਅਤੇ ਵਪਾਰਿਕ ਅਦਾਰਿਆਂ ਦੇ ਕਾਨੂੰਨ ਅਧੀਨ ਦੁਕਾਨਾਂ ਅਤੇ ਵਪਾਰਿਕ ਅਦਾਰਿਆਂ ਵਿੱਚ ਕੰਮ ਕਰਨ ਵਾਲੇ ਕਰਮਚਾਰੀਆਂ ਦੀਆਂ ਕੰਮਾਂ ਸੰਬੰਧੀ ਸਥਿਤੀਆਂ ਨੂੰ ਭਾਵ ਰੋਜ ਦੇ ਅਤੇ ਹਫਤੇ ਦੇ ਕੰਮ ਕਰਨ ਦੇ ਕੁਲ ਘੰਟੇ, ਆਰਾਮ ਲਈ ਕੰਮ ਦੌਰਾਨ ਛੁੱਟੀ, ਦੁਕਾਨਾਂ ਅਤੇ ਅਦਾਰਿਆਂ ਦੇ ਖੁਲ੍ਹਣ ਅਤੇ ਬੰਦ ਹੋਣ ਦੇ ਸਮੇਂ, ਉਜਰਤਾਂ ਦੀ ਅਦਾਇਗੀ, ਵਾਧੂ ਕੰਮ ਲਈ ਅਦਾਇਗੀ, ਤਨਖਾਹ ਸਮੇਤ ਛੁੱਟੀ, ਸਾਲਾਨਾ ਛੁੱਟੀ ਆਦਿ ਨੂੰ ਨਿਯਮਬੱਧ ਕਰ ਦਿੱਤਾ ਗਿਆ ਹੈ। ਉਦਯੋਗਿਕ ਰੋਜ਼ਗਾਰ (ਸਥਾਈ ਆਦੇਸ਼) ਕਾਨੂੰਨ 1946 ਇਕ ਅਜਿਹਾ ਕਾਨੂੰਨੀ ਕਦਮ ਹੈ, ਜੋ ਭਾਰਤ ਸਰਕਾਰ ਨੇ ਉਦਯੋਗਿਕ ਕਾਮਿਆਂ ਅਤੇ ਮਾਲਿਕਾਂ ਵਿੱਚ ਸੰਘਰਸ਼ ਨੂੰ ਘੱਟ ਕਰਨ ਲਈ ਉਠਾਇਆ ਹੈ। ਇਸ ਕਾਨੂੰਨ ਅਨੁਸਾਰ ਮਾਲਿਕਾਂ ਨੂੰ ਆਪਣੇ ਕਾਰਖਾਨਿਆਂ ਵਿੱਚ ਕੰਮ ਕਰਨ ਵਾਲੇ ਮਜਦੂਰਾਂ ਦੀ ਜਾਨਕਾਰੀ ਲਈ ਅਜਿਹੇ ਸਥਾਈ ਆਦੇਸ਼ ਤਿਆਰ ਕਰਨੇ ਪੈਂਦੇ ਹਨ, ਜਿਨ੍ਹਾਂ ਵਿੱਚ ਕੰਮ ਕਰਨ ਦੀਆਂ ਸਥਿਤੀਆਂ ਦਾ ਪੂਰਾ ਪੂਰਾ ਵਿਸਤਾਰ ਦਿੱਤਾ ਹੁੰਦਾ ਹੈ। ਭਾਰਤ ਅਤੇ ਰਾਜਸਥਾਨ ਦੀਆਂ ਸਰਕਾਰਾਂ ਨੇ ਮਜ਼ਦੂਰਾਂ ਸੰਬੰਧੀ ਭਿੰਨ ਭਿੰਨ ਕਾਨੂੰਨਾਂ ਦੇ ਲਾਗੂ ਕਰਨ ਲਈ ਇੱਕ ਵਿਸਤ੍ਰਿਤ ਨਿਰੀਖਣ ਮਸ਼ੀਨਰੀ ਦੀ ਸਥਾਪਨਾ ਵੀ ਕੀਤੀ ਹੈ। ਇਸ ਸੰਸਥਾ ਦੇ ਨਿਰੀਖਕ ਇਨ੍ਹਾ ਅਦਾਰਿਆਂ ਦਾ ਨਿਸਚਿਤ ਵਕਫਿਆਂ ਬਾਅਦ ਨਿਰੀਖਣ ਕਰਦੇ ਰਹਿੰਦੇ ਹਨ ਤੇ ਜੇ ਕਿਸੇ ਕਾਨੂੰਨ ਦੀ ਉਲੰਘਨਾ ਹੋ ਰਹੀ ਹੋਵੇ, ਤਾਂ ਉਸ ਨੂੰ ਤੁਰੰਤ ਦੂਰ ਕਰਵਾ ਦਿੰਦੇ ਹਨ। ਗੰਭੀਰ ਉਲੰਘਨਾਵਾ ਜਾਂ ਵਾਰ ਵਾਰ ਕੀਤੀਆਂ ਜਾਣ ਵਾਲੀਆਂ ਉਲੰਘਨਾਵਾਂ ਵਿੱਚ ਕਾਨੂੰਨੀ ਕਾਰਵਾਈ ਵੀ ਕੀਤੀ ਜਾਂਦੀ ਹੈ। ਇਸ ਤਰ੍ਹਾਂ ਇਨ੍ਹਾਂ ਨਿਰੀਖਕਾਂ ਦੀ ਜ਼ਿੰਮੇਵਾਰੀ ਇਹ ਵੇਖਣਾ ਹੋ ਜਾਂਦੀ ਹੈ ਕਿ ਮਜ਼ਦੂਰਾਂ ਸੰਬੰਧੀ ਭਿੰਨ ਭਿੰਨ ਕਾਨੂੰਨੀ ਦੀ ਪੂਰੀ ਪੂਰੀ ਪਾਲਣਾ ਹੋਵੇ।

ਮਜ਼ਦੂਰ ਸ਼ਰੇਣੀਆਂ ਦੇ ਹਿੱਤਾਂ ਦੀ ਰਖਿਆ ਵਾਸਤੇ ਮਜ਼ਦੂਰ ਸੰਘ ਬਹੁਤ ਮਹੱਤਵ-ਪੂਰਣ ਕੰਮ ਕਰਦੇ ਹਨ। ਇਨ੍ਹਾਂ ਸੰਘਾਂ ਨੇ ਮਜ਼ਦੂਰਾਂ ਨੂੰ ਨਵੇਂ ਨਵੇਂ ਹੱਕ ਦਿਵਾਣ ਵਿੱਚ

ਅਤੇ ਵੱਧ ਤੋਂ ਵੱਧ ਸਮਾਜਿਕ ਮਾਨਤਾ ਦਿਵਾਣ ਵਿੱਚ ਬਹੁਤ ਮਦੱਦ ਕੀਤੀ ਹੈ। ਬੇਸ਼ਕ ਪਹਿਲੇ ਭਾਰਤੀ ਮਜ਼ਦੂਰ ਸੰਘ ਕਾਨੂੰਨ (1926) ਦਾ ਮਨੋਰਥ ਮਜ਼ਦੂਰ ਸੰਘਾਂ ਦੇ ਤੇਜ ਵਿਕਾਸ ਦੇ ਰਸਤੇ ਦੀਆਂ ਰੁਕਾਵਟਾਂ ਨੂੰ ਦੂਰ ਕਰਨਾ ਸੀ, ਪਰ ਤਾਂ ਵੀ ਇਸ ਲਹਿਰ ਨੇ ਕੋਈ ਵਿਸ਼ੇਸ਼ ਪ੍ਰਗਤੀ ਨਹੀਂ ਸੀ ਕੀਤੀ। ਭਾਰਤ ਦੀ ਰਾਸ਼ਟਰੀ ਸਰਕਾਰ ਮਜ਼ਦੂਰਾ ਵਾਸਤੇ ਨਿਆਇ ਦੀ ਨੀਤੀ ਲਈ ਬਚਨਬੱਧ ਹੈ, ਇਸ ਲਈ 1947 ਤੋਂ ਇਕ ਨਵੇਂ ਜੁੱਗ ਦਾ ਆਰੰਭ ਹੋ ਗਿਆ ਹੈ। ਭਾਰਤ ਦੀ ਸਰਕਾਰ ਇਸ ਗੱਲ ਵਿੱਚ ਪੂਰਾ ਪੂਰਾ ਵਿਸ਼ਵਾਸ ਰੱਖਦੀ ਹੈ ਕਿ ਕਾਮੇ ਸ਼ਰੇਣੀ ਦੇ ਸਕ੍ਰਿਅਕ ਸਮਰਥਨ ਦੇ ਬਗੈਰ ਅਧਿਕਤਮ ਉਤਪਾਦਨ ਸੰਭਵ ਨਹੀਂ ਹੋ ਸਕਦਾ। ਤੇਜੀ ਨਾਲ ਉਦਯੋਗਿਕ ਪ੍ਰਗਤੀ ਕਰਨੀ ਹੋਵੇ, ਤਾਂ ਮਜ਼ਦੂਰਾਂ ਨੂੰ ਸੰਤੁਸ਼ਟ ਰਖਣਾ ਪਵੇਗਾ। ਰਾਜਸਥਾਨ ਵਿੱਚ ਜਿਉਂ ਜਿਉਂ ਉਦਯੋਗੀਕਰਣ ਵਿੱਚ ਤੇਜ਼ੀ ਆ ਰਹੀ ਹੈ, ਤਿਉਂ ਤਿਉਂ ਹੀ ਮਜ਼ਦੂਰ ਸੰਘ ਵੀ ਸ਼ਕਤੀਸ਼ਾਲੀ ਹੁੰਦੇ ਜਾ ਰਹੇ ਹਨ। ਮਜ਼ਦੂਰਾਂ ਦੇ ਸੰਗਠਿਤ ਹੋ ਜਾਣ, ਮਾਲਿਕਾਂ ਨਾਲ ਝਗੜਿਆਂ ਦਾ ਪੈਦਾ ਹੋ ਜਾਣਾ ਸੁਭਾਵਿਕ ਹੀ ਹੁੰਦਾ ਹੈ। ਇਸ ਲਈ ਉਦਯੋਗਿਕ ਝਗੜੇ ਕਾਨੂੰਨ ਦੀ ਮਹੱਤਤਾ ਵੱਧ ਰਹੀ ਹੈ। ਇਸ ਕਾਨੂੰਨ ਹੇਠ ਦੋ ਤਰ੍ਹਾਂ ਦੇ ਸੰਗਠਨਾਂ ਦੀ ਸਥਾਪਨਾ ਕੀਤੀ ਜਾਂਦੀ ਹੈ। ਇਕ ਹੈ ਮਾਲਿਕ-ਮਜ਼ਦੂਰ ਸੰਮਿਤੀਆਂ ਅਤੇ ਦੂਜੀ ਹੈ ਉਦਯੋਗਿਕ ਅਦਾਲਤਾਂ। ਇਨ੍ਹਾਂ ਦਾ ਮਨੋਰਥ ਝਗੜਿਆਂ ਨੂੰ ਰੋਕਣਾ ਜਾ ਇਨ੍ਹਾਂ ਝਗੜਿਆਂ ਦਾ ਫੈਸਲਾ ਕਰਨਾ ਹੈ। ਇਸ ਕਾਨੂੰਨ ਅਨੁਸਾਰ ਸਭ ਜਨ ਉਪਯੋਗੀ ਸੇਵਾਵਾਂ ਵਿੱਚ ਹੋਣ ਵਾਲੇ ਸਭ ਝਗੜਿਆਂ ਵਿੱਚ ਮੇਲ ਮਿਲਾਪ ਦਾ ਰਾਹ ਅਪਨਾਉਣਾ ਲਾਜ਼ਮੀ ਕਰ ਦਿੱਤਾ ਗਿਆ ਹੈ। ਤੇ ਇਹੀ ਢੰਗ ਦੂਜੇ ਅਦਾਰਿਆਂ ਵਿੱਚ ਵੀ ਦੋਨਾਂ ਧਿਰਾਂ ਦੀ ਇੱਛਾ ਨਾਲ ਅਪਣਾਇਆ ਜਾ ਸ਼ਕਦਾ ਹੈ। ਕੇਂਦਰੀ ਸਰਕਾਰ ਦੀ ਨੀਤੀ ਇਹ ਹੈ ਕਿ ਉਦਯੋਗਿਕ ਲੋਕਤੰਤ੍ਰ ਇੱਛਤ ਆਧਾਰ ਉੱਤੇ ਕਾਇਮ ਹੋਵੇ ਅਤੇ ਮਾਲਿਕਾਂ ਤੇ ਮਜ਼ਦੂਰਾਂ ਦੀ ਸਹਾਇਤਾ ਤੇ ਪਰਸਪਰ ਸਹਿਯੋਗ ਨਾਲ ਹੀ ਉਦਯੋਗਿਕ ਸ਼ਾਂਤੀ ਕਾਇਮ ਰਖੀ ਜਾਏ। ਇਸ ਨੀਤੀ ਦਾ ਸਬੂਤ ਹੈ "ਅਨੁਸ਼ਾਸਨ ਨਿਯਮਾਵਲੀ" ਜਿਸ ਦਾ ਮਨੋਰਥ ਅਨੁਸ਼ਾਸਨ ਲਾਗੂ ਕਰਨਾ ਹੈ। ਇਨ੍ਹਾਂ ਨਿਯਮਾਂ ਦੇ ਆਧਾਰ 'ਤੇ ਝਗੜਿਆਂ ਦਾ ਨਿਪਟਾਰਾ ਕੀਤਾ ਜਾਂਦਾ ਹੈ ਤੇ ਆਪਸੀ ਬਾਤਚੀਤ, ਮੇਲ-ਮਿਲਾਪ ਤੇ ਸਵੈ-ਇੱਛਤ ਪੰਚ ਫੈਸਲੇ ਰਾਹੀਂ ਸ਼ਿਕਾਇਤਾਂ ਨੂੰ ਦੂਰ ਕੀਤਾ ਜਾਂਦਾ ਹੈ। ਇਨ੍ਹਾਂ ਨਿਯਮਾਂ ਅਨੁਸਾਰ ਮਾਲਿਕਾਂ ਅਤੇ ਮਜ਼ਦੂਰ ਸੰਘਾਂ ਦੇ ਪ੍ਰਤੀਨਿਧੀਆਂ ਲਈ ਇਹ ਲਾਜ਼ਮੀ ਹੈ ਕਿ ਉਹ ਆਪਣੇ ਝਗੜਿਆਂ ਨੂੰ ਆਪਸੀ ਗਲਬਾਤ ਰਾਹੀਂ ਨਿਪਟਾਣ ਲਈ ਰਾਜੀ ਹੋਣ ਤੇ ਸ਼ਿਕਾਇਤਾਂ ਨੂੰ ਜਲਦੀ ਦੂਰ ਕਰਨ ਵਾਸਤੇ ਕੋਈ ਰਸਤਾ ਅਖਤਿਆਰ ਕਰਨ। ਇਸ ਤਰ੍ਹਾਂ ਉਦਯੋਗਿਕ ਸੰਬੰਧਾਂ ਨੂੰ ਪੱਕੀਆਂ ਨੀਹਾਂ 'ਤੇ ਉਸਾਰਨ ਲਈ ਇਕ ਬਹੁਤ ਮਹੱਤਵਪੂਰਣ ਕਦਮ ਚੁਕਿਆ ਗਿਆ ਹੈ।

ਕੰਮ ਕਰਨ ਵਾਲੇ ਮਜ਼ਦੂਰਾਂ ਦਾ ਸਹਿਯੋਗ ਅਤੇ ਵਫਾਦਾਰੀ ਪ੍ਰਾਪਤ ਕਰਨ ਦੇ ਸਭ ਤੋਂ ਵਧੀਆ ਤਰੀਕਿਆਂ ਵਿੱਚੋਂ ਇਕ ਇਹ ਹੈ ਕਿ ਮਜ਼ਦੂਰਾਂ ਨੂੰ ਕਾਰਖਾਨਿਆਂ ਦੇ ਪ੍ਰਬੰਧ ਵਿੱਚ ਸ਼ਾਮਿਲ ਕਰ ਲਿਆ ਜਾਏ। ਦਰਅਸਲ ਮਜ਼ਦੂਰਾਂ ਨੂੰ ਪ੍ਰਬੰਧ ਵਿੱਚ ਹਿੱਸਾ ਦੇਣ ਦਾ ਮਤਲਬ ਕਾਰਖਾਨੇ ਦੇ ਪ੍ਰਬੰਧ ਵਿੱਚ ਲੋਕਤੰਤ੍ਰੀ ਢੰਗ ਅਪਣਾਉਣ ਦਾ ਹੀ ਹੁੰਦਾ ਹੈ ਤੇ ਜਦ ਵੀ ਕੋਈ ਅਜਿਹਾ ਕਦਮ ਚੁਕਣਾ ਹੋਵੇ ਜਿਸ ਨਾਲ ਕ੍ਰਮਚਾਰੀਆਂ ਦੇ ਹਿੱਤਾਂ ਉੱਤੇ ਅਸਰ ਪੈਂਦਾ ਹੋਵੇ, ਕਾਰਖਾਨੇ ਵਿੱਚ ਕੰਮ ਕਰਨ ਵਾਲੇ ਸਭ ਵਿਅਕਤੀਆਂ ਤੋਂ ਉਸ ਸੰਬੰਧੀ ਰਾਏ ਲੈ ਕੇ ਉਨ੍ਹਾਂ ਦੇ ਸੁਝਾਓ ਪ੍ਰਾਪਤ ਕਰ ਲਏ ਜਾਂਦੇ ਹਨ। ਮਜ਼ਦੂਰਾਂ ਨੂੰ ਪ੍ਰਬੰਧ ਵਿੱਚ ਹਿੱਸਾ ਦੇਣ ਦਾ ਤਜਰਬਾ ਇਸ ਵੇਲੇ ਕੁਝ ਕੁ ਸਰਕਾਰੀ ਅਤੇ ਨਿੱਜੀ ਉਦਯੋਗਿਕ ਅਦਾਰਿਆਂ ਵਿੱਚ ਅਜ਼ਮਾਇਆ ਜਾ ਰਿਹਾ ਹੈ। ਇਸ ਦੇ ਫਲਸਰੂਪ ਕੇਂਦਰੀ ਸਾਝੀ ਸਲਾਹ ਮਸ਼ਵਰਾ ਧੱਧਤੀ 'ਤੇ ਕੇਂਦਰੀ ਸਰਕਾਰ ਦਾ ਭਰੋਸਾ ਹੋਰ ਵੀ ਦ੍ਰਿੜ੍ਹ ਹੋ ਗਿਆ ਹੈ।

ਮਜਦੂਰ ਸ਼ਰੇਣੀਆਂ ਦੇ ਕਲਿਆਨ ਵਾਸਤੇ ਕਈ ਸਮਾਜਿਕ ਸੁਰੱਖਿਆ ਯੋਜਨਾਵਾਂ ਉਤੇ ਵੀ ਅਮਲ ਕੀਤਾ ਜਾ ਰਿਹਾ ਹੈ। ਬੀਸਾਰੀ, ਦੁਰਘਟਨਾ, ਪ੍ਰਸੂਤ ਆਦਿ ਪਹਿਲਾਂ ਤੋਂ ਨਾ ਅਨੁਮਾਨੀਆਂ ਜਾ ਸਕਣ ਵਾਲੀਆਂ ਪਰਿਸਥਿਤੀਆ ਵਿਚ ਦਿਹਾੜੀ ਤੇ ਕੰਮ ਕਰਨ ਵਾਲੇ ਮਜਦੂਰਾਂ ਲਈ ਬਹੁਤ ਔਕੜਾਂ ਪੈਦਾ ਹੋ ਜਾਂਦੀਆਂ ਹਨ ਤੇ ਉਨ੍ਹਾਂ ਦੀ ਆਮਦਨੀ ਤੁਰੰਤ ਹੀ ਬੰਦ ਹੋ ਜਾਂਦੀ ਹੈ। ਕੇਂਦਰੀ ਸਰਕਾਰ ਨੇ ਇਸ ਸਮੱਸਿਆ ਦੇ ਹੱਲ ਵਾਸਤੇ ਕਈ ਸਮਾਜਿਕ ਯੋਜਨਾਵਾਂ ਚਾਲੂ ਕੀਤੀਆਂ ਹਨ। ਭਾਰਤ ਵਿਚ ਸਮਾਜਿਕ ਸੁਰੱਖਿਆ ਯੋਜਨਾਵਾਂ ਦਾ ਆਰੰਭ ਕਰਮਚਾਰੀ ਮੁਆਵਜਾ ਕਾਨੂੰਨ 1923 ਅਤੇ ਬਾਅਦ ਵਿਚ ਪਾਸ ਕੀਤੇ ਜਾਣ ਵਾਲੇ ਰਾਜ ਪ੍ਰਸੂਤ ਕਾਨੂੰਨ ਨਾਲ ਕੀਤਾ ਗਿਆ ਸੀ। ਇਨ੍ਹਾਂ ਕਾਨੂੰਨਾਂ ਦਾ ਮਨੋਰਥ ਇਹ ਸੀ ਕਿ ਕੰਮ ਦੌਰਾਨ ਜ਼ਖ਼ਮੀ ਹੋਣ ਵਾਲੇ ਮਜਦੂਰਾਂ ਨੂੰ ਸੁਰੱਖਿਆ ਦਿੱਤੀ ਜਾਏ ਤੇ ਕੰਮ ਕਰਨ ਵਾਲੀਆਂ ਇਸਤ੍ਰੀਆਂ ਨੂੰ ਪ੍ਰਸੂਤ ਦੇ ਦੌਰਾਨ ਸਹਾਇਤਾ ਦਿਤੀ ਜਾਏ। ਪਰ ਇਸ ਖੇਤਰ ਵਿਚ ਕੀਤੇ ਗਏ ਕੰਮਾਂ ਵਿਚੋਂ ਸਭ ਤੋਂ ਵਧ ਮਹੱਤਵਪੂਰਣ ਕੰਮ 1948 ਦਾ ਕਰਮਚਾਰੀ ਰਾਜਕੀ ਬੀਮਾ ਕਾਨੂੰਨ ਦਾ ਪਾਸ ਕਰਨਾ ਸੀ। ਇਸ ਕਾਨੂੰਨ ਅਧੀਨ ਕਾਮਿਆਂ ਦੀ ਡਾਕਟਰੀ ਸਹਾਇਤਾ ਤੇ ਬੀਮਾਰੀ, ਪ੍ਰਤੂਤ, ਕੰਮ ਦੌਰਾਨ ਜ਼ਖ਼ਮੀ ਹੋਣ ਜਾਂ ਮੌਤ ਹੋ ਜਾਣ ਦੀ ਸੂਰਤ ਵਿਚ ਨਕਦ ਸਹਾਇਤਾ ਦਾ ਪ੍ਰਬੰਧ ਕੀਤਾ ਗਿਆ ਹੈ। ਇਸ ਖ਼ਰਚ ਦਾ ਪ੍ਰਬੰਧ ਮਾਲਿਕਾਂ ਅਤੇ ਮਜਦੂਰਾਂ ਤੋਂ ਪ੍ਰਾਪਤ ਰਕਮਾਂ ਅਤੇ ਇਸ ਤਰ੍ਹਾਂ ਜਮਾ ਹੋਈਆਂ ਰਕਮਾਂ ਦੇ ਪ੍ਰਾਪਤ ਹੋਣ ਵਾਲੀ ਆਮਦਨੀ ਤੋਂ ਕੀਤਾ ਜਾਂਦਾ ਹੈ। ਇਹ ਸਾਰੀਆਂ ਰਕਮਾਂ ਕਰਮਚਾਰੀ ਰਾਜਕੀ ਬੀਮਾ ਫੰਡ ਵਿਚ ਜਮ੍ਹਾਂ ਹੁੰਦੀਆਂ ਹਨ। ਇਸ ਕਾਨੂੰਨ ਅਨੁਸਾਰ ਵਿਵਸਥਾ ਦੀ ਜ਼ਿੰਮੇਵਾਰੀ ਕ੍ਰਮਚਾਰੀ ਰਾਜਕੀ ਬੀਮਾ ਕਾਰਪੋਰੇਸ਼ਨ ਨੂੰ ਸੌਂਪੀ ਗਈ ਹੈ।

ਮਜ਼ਦੂਰ ਵਰਗ ਦੇ ਲਾਭ ਹਿੱਤ ਇਕ ਹੋਰ ਮਹੱਤਵਪੂਰਣ ਯੋਜਨਾ ਨੂੰ ਕ੍ਰਮਚਾਰੀ ਪ੍ਰਾਵੀਡੈਂਟ ਫੰਡ ਕਾਨੂੰਨ 1952 ਰਾਹੀਂ ਅਮਲ ਵਿੱਚ ਲਿਆਂਦਾ ਜਾ ਰਿਹਾ ਹੈ । ਇਹ ਕਾਨੂੰਨ 20 ਜਾਂ 20 ਤੋਂ ਵਧੀਕ ਵਿਅਕਤੀਆਂ ਨੂੰ ਕੰਮ 'ਤੇ ਰਖਣ ਵਾਲੇ ਅਦਾਰਿਆਂ 'ਤੇ ਲਾਗੂ ਹੁੰਦਾ ਹੈ । ਇਸ ਫੰਡ ਦਾ ਪ੍ਰਬੰਧ ਟਰੱਸਟੀਆਂ ਦਾ ਕੇਂਦਰੀ ਬੋਰਡ ਕਰਦਾ ਹੈ, ਜਿਨ੍ਹਾਂ ਨੂੰ ਕੇਂਦਰੀ ਸਰਕਾਰ ਨਿਯੁਕਤ ਕਰਦੀ ਹੈ । ਇਸ ਯੋਜਨਾ ਤੇ ਅਸਲ ਅਮਲ ਦੀ ਜ਼ਿੰਮੇਵਾਰੀ ਹਰ ਰਾਜ ਵਿੱਚ ਨਿਯੁਕਤ ਇਕ ਇਕ ਪ੍ਰਾਵੀਡੈਂਟ ਫੰਡ ਕਮਿਸ਼ਨਰ ਦੇ ਸਿਰ ਹੁੰਦੀ ਹੈ । ਕਿਸੇ ਕਾਮੇ ਨੇ ਜੇ ਲਗਾਤਾਰ 12 ਮਹੀਨੇ ਕੰਮ ਕੀਤਾ ਹੋਵੇ, ਜਾਂ 12 ਮਹੀਨਿਆਂ ਦੇ ਸਮੇਂ ਵਿੱਚ ਘੱਟੋ ਘੱਟ 240 ਦਿਨ ਕੰਮ ਕੀਤਾ ਹੋਵੇ ਤੇ ਉਸ ਦੀ ਕੁਲ ਆਮਦਨੀ ਹਰ ਮਹੀਨੇ (ਖੁਰਾਕ ਆਦਿ ਦਾ ਨਕਦ ਮੁੱਲ ਗਿਣ ਕੇ) 1000 ਰੁਪੈ ਤੋਂ ਨਾ ਵਧਦੀ ਹੋਵੇ, ਤਾਂ ਉਹ ਕਾਮਾ ਇਸ ਸਹੂਲਤ ਦਾ ਹੱਕਦਾਰ ਹੋ ਜਾਂਦਾ ਹੈ । ਇਸ ਫੰਡ ਵਿੱਚ ਕਾਮਿਆਂ ਨੇ ਆਪਣੀ ਅਸਲ ਉਜਰਤ ਦਾ, ਜਿਸ ਵਿੱਚ ਮਹਿੰਗਾਈ ਭੱਤਾ ਅਤੇ ਖੁਰਾਕ ਆਦਿ ਦਾ ਨਕਦ ਮੁੱਲ ਵੀ ਸ਼ਾਮਿਲ ਕਰ ਲਿਆ ਜਾਂਦਾ ਹੈ, 6¼ ਪ੍ਰਤਿਸ਼ਤ (ਕਈ ਹਾਲਤਾਂ ਵਿੱਚ 8 ਪ੍ਰਤਿਸ਼ਤ) ਦੇਣਾ ਹੁੰਦਾ ਹੈ । ਮਾਲਿਕਾਂ ਵਲੋਂ ਦਿੱਤੀ ਜਾਣ ਵਾਲੀ ਰਕਮ ਵੀ ਮਜਦੂਰਾਂ ਵਲੋਂ ਦਿੱਤੀ ਜਾਣ ਵਾਲੀ ਰਕਮ ਦੇ ਬਰਾਬਰ ਹੀ ਹੁੰਦੀ ਹੈ ।

ਬੇਰੋਜ਼ਗਾਰ ਲੋਕਾਂ ਨੂੰ ਰੋਜ਼ਗਾਰ ਦਵਾਣ ਵਿੱਚ ਰੋਜ਼ਗਾਰ ਦਫਤਰ ਵੀ ਮਹੱਤਵਪੂਰਣ ਕੰਮ ਕਰ ਰਹੇ ਹਨ । ਰੋਜ਼ਗਾਰ ਦਫਤਰ (ਖਾਲੀ ਆਸਾਮੀਆਂ ਦੀ ਲਾਜ਼ਮੀ ਘੋਸ਼ਨਾ ਕਰਨੀ) ਕਾਨੂੰਨ 1958 ਦੇ ਪਾਸ ਹੋ ਜਾਣ ਨਾਲ ਇਸ ਕੰਮ ਵਿੱਚ ਹੋਰ ਵੀ ਬਹੁਤ ਸਹਾਇਤਾ ਮਿਲੀ ਹੈ । ਰੋਜ਼ਗਾਰ ਦਫਤਰ, ਰੋਜ਼ਗਾਰ ਢੂੰਡਣ ਵਾਲਿਆਂ ਦੀਆਂ, ਉਨ੍ਹਾਂ ਦੁਆਰਾ ਮੰਗੇ ਰੋਜ਼ਗਾਰ ਅਨੁਸਾਰ, ਭਿੰਨ ਭਿੰਨ ਸੂਚੀਆਂ ਤਿਆਰ ਕਰ ਲੈਂਦਾ ਹੈ । ਉਦਯੋਗਿਕ ਕਾਮਿਆਂ ਦੀ ਰਿਹਾਇਸ਼ ਲਈ ਮਕਾਨਾਂ ਦੇ ਪ੍ਰਬੰਧ ਕਰਨ ਦੀ ਇਕ ਹੋਰ ਸਮੱਸਿਆ ਹੈ । ਰਾਜਸਥਾਨ ਸਰਕਾਰ ਉਦਯੋਗਿਕ ਗ੍ਰਿਹ ਯੋਜਨਾ 'ਤੇ ਅਮਲ ਕਰਨ ਦੇ ਪੂਰੇ ਜਤਨ ਕਰ ਰਹੀ ਹੈ । ਇਸ ਤਰ੍ਹਾਂ ਕਾਮਾ ਵਰਗ ਦੀ ਹਾਲਤ ਨੂੰ ਸੁਧਾਰਣ ਲਈ ਕਈ ਕਦਮ ਚੁੱਕੇ ਜਾ ਚੁਕੇ ਹਨ । ਇਥੇ ਤਾਂ ਕੇਂਦਰੀ ਅਤੇ ਰਾਜ ਸਰਕਾਰ ਦੀ ਨੀਤੀ ਤੇ ਪ੍ਰਕਾਸ਼ ਪਾਣ ਲਈ ਕੁਝ ਕੁ ਮਹੱਤਵਪੂਰਣ ਕੰਮਾਂ ਦਾ ਹੀ ਵਰਣਨ ਕੀਤਾ ਗਿਆ ਹੈ ।

ਇਤਿਹਾਸਿਕ ਅਤੇ ਸਾਂਸਕ੍ਰਿਤਿਕ ਵਿਕਾਸ ਦੀ ਜੋ ਰੂਪ ਰੇਖਾ ਪੇਸ਼ ਕੀਤੀ ਗਈ ਹੈ, ਉਸ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਭਾਰਤੀ ਸੰਘ ਵਿੱਚ ਰਾਜਸਥਾਨ ਦਾ ਬਹੁਤ ਮਹੱਤਵਪੂਰਣ ਸਥਾਨ ਹੈ ਤੇ ਰਾਸ਼ਟਰ ਦੀ ਸਾਂਸਕ੍ਰਿਤਿਕ ਅਤੇ ਸਮਾਜਿਕ ਏਕਤਾ ਵਿੱਚ ਇਸ ਦਾ ਬਹੁਤ ਵੱਡਾ ਹਿੱਸਾ ਰਿਹਾ ਹੈ । ਵਿਦੇਸ਼ੀ ਹਮਲਿਆਂ ਦਾ ਇਹ ਜਿਸ ਬਹਾਦਰੀ

ਨਾਲ ਮੁਕਾਬਲਾ ਕਰਦਾ ਰਿਹਾ ਹੈ ਤੇ ਇਸ ਦੇ ਸੂਰਬੀਰਾਂ ਨੇ ਅਨੇਕਾਂ ਮੌਕਿਆਂ ਉਤੇ ਜੋ ਜੌਹਰ ਵਿਖਾਏ ਹਨ, ਉਨ੍ਹਾਂ ਕਾਰਣ ਇਸ ਦੇਸ ਦੇ ਇਤਿਹਾਸ ਵਿੱਚ ਰਾਜਸਥਾਨ ਨੂੰ ਅਤਿਅੰਤ ਗੌਰਵ ਪ੍ਰਾਪਤ ਹੈ। ਉੱਚੀਆਂ ਫੌਜੀ ਪਰੰਪਰਾਵਾਂ ਸਥਾਪਿਤ ਕਰਨ ਵਿੱਚ ਰਾਜਸਥਾਨ ਦਾ ਬਹੁਤ ਵੱਡਾ ਹੱਥ ਰਿਹਾ ਹੈ। ਸੁਤੰਤਰ ਭਾਰਤ ਲਈ ਰਾਜਸਥਾਨ ਰੱਖਿਆ ਦੀ ਫਸੀਲ ਦਾ ਕੰਮ ਕਰਦਾ ਹੈ। ਇਸ ਦੇ ਬਹੁਤ ਵੱਡੇ ਤੇ ਅਜੇ ਕੰਮ ਵਿੱਚ ਲਿਆਂਦੇ ਜਾਣ ਵਾਲੇ ਸਾਧਨ ਦੇਸ਼ ਦੀ ਅਰਥ-ਵਿਵਸਥਾ ਲਈ ਬਹੁਤ ਕੀਮਤੀ ਹਨ।

ਭਾਰਤੀ ਕਲਾ ਅਤੇ ਸਾਂਸਕ੍ਰਿਤੀ ਵਿੱਚ ਰਾਜਸਥਾਨ ਦਾ ਹਿੱਸਾ ਬਹੁਤ ਮਹੱਤਵਪੂਰਣ ਰਿਹਾ ਹੈ। ਜੈਪੁਰ, ਅਲਵਰ ਅਤੇ ਹੋਰ ਕਈ ਸ਼ਹਿਰ ਭਾਰਤੀ ਸੰਗੀਤ ਦੇ ਬਹੁਤ ਪ੍ਰਸਿੱਧ ਕੇਂਦਰ ਰਹੇ ਹਨ। ਰਾਜਸਥਾਨੀ ਚਿੱਤਰਕਲਾ ਸ਼ੈਲੀ ਨੇ ਭਾਰਤੀ ਚਿੱਤਰਕਲਾ ਵਿੱਚ ਖਾਸ ਤੌਰ 'ਤੇ ਲਘੂ-ਚਿੱਤਰ ਸ਼ੈਲੀ ਵਿੱਚ ਮਹੱਤਵਪੂਰਣ ਹਿੱਸਾ ਪਾਇਆ ਹੈ। ਰਾਜਸਥਾਨ ਦੇ ਬਹੁਤ ਸਾਰੇ ਮੰਦਿਰ ਅਤੇ ਮਹੱਲ ਕੇਵਲ ਉਸਾਰੀ ਕਲਾ ਦੇ ਹੀ ਸ਼ਾਹਕਾਰ ਨਹੀਂ, ਸਗੋਂ ਇਨ੍ਹਾਂ ਵਿੱਚ ਕਈ ਅਤਿਅੰਤ ਸੁੰਦਰ ਮੂਰਤੀਆਂ ਵੀ ਮਿਲਦੀਆਂ ਹਨ। ਦ੍ਰਿਸ਼ਟਾਂਤ ਵਜੋਂ ਆਬੂ ਪ੍ਰਬਤ ਦੇ ਦਿਲਵਾੜਾ ਮੰਦਿਰਾਂ ਦੀ ਮਨਮੋਹਕ ਸੁੰਦਰਤਾ ਨੂੰ ਕੌਣ ਭੁੱਲ ਸਕਦਾ ਹੈ ? ਕਲਾਤਮਕ ਦਸਤਕਾਰੀਆਂ ਵਿੱਚ ਰਾਜਸਥਾਨ ਦੀ ਦੇਣ ਮਹੱਤਵਪੂਰਣ ਹੈ। ਕਾਲੀਨ, ਪਿੱਤਲ ਦੀਆਂ ਚੀਜ਼ਾਂ, ਚਾਂਦੀ ਦੀਆਂ ਵਸਤਾਂ, ਹਾਥੀ ਦੰਦ ਦੇ ਕੰਮ ਅਤੇ ਜੇਵਰਾਤ ਦੇ ਬਣਾਉਣ ਵਿੱਚ ਰਾਜਸਥਾਨ ਦੇ ਕਾਰੀਗਰਾਂ ਤੇ ਖਾਸ ਤੌਰ ਤੇ ਜੈਪੁਰ ਦੇ ਕਾਰੀਗਰਾਂ ਨੇ ਆਪਣੀ ਕਾਰੀਗਰੀ ਦਾ ਕਮਾਲ ਖੂਬ ਵਿਖਾਇਆ ਹੈ।

ਰਾਜਸਥਾਨ ਦੇ ਅਜੇ ਤਕ ਨਾ ਵਰਤੇ ਗਏ ਸਾਧਨ ਦੇਸ ਵਾਸਤੇ ਇਕ ਬਹੁਤ ਵੱਡਾ ਅਸਾਸਾ ਸਾਬਤ ਹੋ ਰਹੇ ਹਨ। ਰਾਜਸਥਾਨ ਵਿੱਚ ਖਨਿਜ ਪਦਾਰਥ ਬਹੁਤ ਮਿਲਦੇ ਹਨ, ਜਿਨ੍ਹਾਂ ਵਿੱਚ ਜਿਸਤ, ਸਿੱਕੇ ਅਤੇ ਚਾਂਦੀ ਵਰਗੇ ਕੁਝ ਖਨਿਜ ਪਦਾਰਥ ਤਾਂ ਅਜਿਹੇ ਦੁਰਲੱਭ ਹਨ ਜੋ ਦੇਸ ਵਿੱਚ ਹੋਰ ਕਿਧਰੇ ਵੀ ਨਹੀਂ ਮਿਲਦੇ। ਜਿਪਸਮ, ਅਬਰਕ, ਲਿਗਨਾਈਟ, ਅਤੇ ਹੋਰ ਕਈ ਖਨਿਜ ਪਦਾਰਥ ਵੀ ਰਾਜਸਥਾਨ ਵਿੱਚ ਹਨ। ਖੁਸ਼ੀ ਦੀ ਗੱਲ ਹੈ ਕਿ ਇਨ੍ਹਾਂ ਸਾਧਨਾਂ ਤੋਂ ਲਾਭ ਉਠਾਣ ਲਈ ਹਾਲ ਵਿੱਚ ਹੀ ਕੁਝ ਕਦਮ ਚੁਕੇ ਗਏ ਹਨ।

ਰਾਜਸਥਾਨ ਪ੍ਰਮੁੱਖ ਰੂਪ ਵਿੱਚ ਇਕ ਖੇਤੀ ਪ੍ਰਧਾਨ ਰਾਜ ਹੈ, ਪਰ ਹੁਣ ਇਸ ਵਿਚ ਉਦਯੋਗਾਂ ਦਾ ਵੀ ਵਿਕਾਸ ਹੋ ਰਿਹਾ ਹੈ। ਰਾਜਸਥਾਨ ਭਾਰਤ ਦਾ ਉੱਨ ਪੈਦਾ ਕਰਨ ਵਾਲਾ ਮਹੱਤਵਪੂਰਣ ਰਾਜ ਹੈ ਤੇ ਭਾਰਤ ਦੇ ਉੱਨ ਉਤਪਾਦਨ ਵਿੱਚੋਂ 40–45 ਪ੍ਰਤਿਸ਼ਤ ਤੋਂ ਵੱਧ ਇਸ ਰਾਜ ਵਿੱਚ ਹੁੰਦਾ ਹੈ। ਚੰਬਲ ਉੱਤੇ ਗਾਂਧੀ ਸਾਗਰ ਬੰਨ੍ਹ ਪ੍ਰਯੋਜਨਾ ਅਤੇ ਰਾਣਾ ਪ੍ਰਤਾਪ ਸਾਗਰ ਵਿਖੇ ਪ੍ਰਮਾਣੂ ਬਿਜਲੀ ਘਰ ਉਦਯੋਗਿਕ ਉਤਪਾਦਨ ਵਿੱਚ ਤੇਜ਼ੀ ਨਾਲ ਵਾਧੇ ਵਿੱਚ ਸਹਾਈ ਹੋ ਰਹੇ ਹਨ ਅਤੇ ਆਸ ਕੀਤੀ

ਜਾਂਦੀ ਹੈ ਕਿ ਕੋਟਾ ਜਲਦੀ ਹੀ ਦੇਸ ਦਾ ਇਕ ਮਹੱਤਵਪੂਰਣ ਉਦਯੋਗਿਕ ਕੇਂਦਰ ਬਣ ਜਾਏਗਾ।

ਇਥੋਂ ਦੇ ਵਪਾਰੀਆਂ ਦੀ ਵਣਜ ਕੁਸ਼ਲਤਾ ਨੇ ਭਾਰਤ ਦੇ ਉਦਯੋਗਿਕ ਵਿਕਾਸ ਵਿੱਚ ਬਹੁਤ ਸਹਾਇਤਾ ਕੀਤੀ ਹੈ। ਬਿਰਲਾ, ਡਾਲਮੀਆ ਆਦਿ ਵਰਗੇ ਪ੍ਰਸਿੱਧ ਉਦਯੋਗ ਪਤੀਆਂ ਦੇ ਪਰਿਵਾਰਾਂ ਦਾ ਸਾਰੇ ਭਾਰਤ ਵਿੱਚ ਹੀ ਨਾਂ ਹੈ। ਉਨ੍ਹਾਂ ਨੇ ਸਾਰੇ ਦੇਸ਼ ਵਿੱਚ ਹੀ ਵਪਾਰ ਅਤੇ ਉਦਯੋਗ ਦੇ ਵਿਕਾਸ ਵਿੱਚ ਹਿੱਸਾ ਪਾਇਆ ਹੈ।

ਕੇਂਦਰੀ ਸਰਕਾਰ ਰਾਜਸਥਾਨ ਦੇ ਵਿਕਾਸ ਵਾਸਤੇ ਬਹੁਤ ਜਤਨ ਕਰ ਰਹੀ ਹੈ। ਇਕ ਸਭ ਤੋਂ ਵੱਡੀ ਸਮੱਸਿਆ ਰਾਜਸਥਾਨ ਦੇ ਰੇਗਿਸਤਾਨ ਨੂੰ ਵਾਹੀ ਯੋਗ ਬਣਾਉਣ ਦੀ ਹੈ। ਸੰਨ 1952 ਵਿੱਚ ਜੋਧਪੁਰ ਵਿਖੇ ਮਰੂਥਲੀ ਬਣ ਰੋਪਣ ਖੋਜ ਕੇਂਦਰ ਦੀ ਸਥਾਪਨਾ ਕੀਤੀ ਗਈ ਸੀ। ਭਾਖੜਾ ਨਹਿਰ ਅਤੇ ਪਾਕਿਸਤਾਨੀ ਸਰਹੱਦ ਦੇ ਤਕਰੀਬਨ ਨਾਲ ਨਾਲ ਹੀ ਚੱਲਣ ਵਾਲੀ ਗੰਗ ਨਗਰ ਵਾਲੀ ਹਰਿਆਲੀ ਦੀ ਪੱਟੀ ਰੇਗਿਸਤਾਨ ਨੂੰ ਰੋਕਣ ਲਈ ਇਕ ਮਹੱਤਵਪੂਰਣ ਕਦਮ ਹੈ। ਰਾਜਸਥਾਨ ਨਹਿਰ ਦਾ ਕੰਮ ਪੂਰਾ ਹੋ ਜਾਣ ਨਾਲ ਰੇਗਿਸਤਾਨ ਦੀ ਚੁਣੌਤੀ ਦਾ ਪੂਰਾ ਪੂਰਾ ਮੁਕਾਬਲਾ ਕਰ ਲਿਆ ਜਾਏਗਾ।

ਆਪਣੀ ਮਹੱਤਵਪੂਰਣ ਸਥਿਤੀ ਅਤੇ ਆਪਣੇ ਜਨ-ਬਲ ਅਤੇ ਸਾਧਨਾਂ ਦੀ ਬਹੁਲਤਾ ਕਾਰਣ ਰਾਜਸਥਾਨ ਦਾ ਭਵਿਪ ਉੱਜਲ ਹੈ ਅਤੇ ਇਹ ਨਿਸਚਿਤ ਹੀ ਹੈ ਕਿ ਇਹ ਭਾਰਤ ਦੇ ਵਿਕਾਸ ਅਤੇ ਉਸ ਦੀ ਪ੍ਰਗਤੀ ਵਿੱਚ ਮਹੱਤਵਪੂਰਣ ਹਿੱਸਾ ਪਾਏਗਾ।